੧ ਓ ਵਾਹਿਗੁਰੂ ਜੀ ਕੀ ਫ਼ਤਹਿ ॥

# ਸਿੱਖ ਇਤਿਹਾਸ

ਭਾਗ ਦੂਜਾ

ਕਾਲਜ ਦੇ ਵਿਦਿਆਰਥੀਆਂ ਵਾਸਤੇ ਧਾਰਮਿਕ
ਪਰੀਖਿਆ ਲਈ ਮਿਥੇ ਸਿਲੇਬਸ ਅਨੁਸਾਰ




ਲੇਖਕ-ਪ੍ਰੋ: ਕਰਤਾਰ ਸਿੰਘ ਐਮ. ਏ.

-ਪ੍ਰਕਾਸ਼ਕ-

ਸਕੱਤ੍ਰ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ਭੇਟਾ ਸਜਿਲਦ ੨)

ਦੋ ਰੁਪਏ ਕੇਵਲ

੧ ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਸਿੱਖ ਇਤਿਹਾਸ

ਭਾਗ ਦੂਜਾ

ਕਾਲਜ ਦੇ ਵਿਦਿਆਰਥੀਆਂ ਵਾਸਤੇ ਧਾਰਮਿਕ
ਪਰੀਖਿਆ ਲਈ ਮਿਥੇ ਸਿਲੇਬਸ ਅਨੁਸਾਰ




ਲੇਖਕ—ਪ੍ਰੋ: ਕਰਤਾਰ ਸਿੰਘ ਐਮ. ਏ.

—ਪ੍ਰਕਾਸ਼ਕ—

ਸਕੱਤ੍ਰ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ਭੇਟਾ ਸਜਿਲਦ ੨) ਦੋ ਰੁਪਏ ਕੇਵਲ

ਪ੍ਰਕਾਸ਼ਕ :
ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਪਹਿਲੀ ਵਾਰ ਦਸੰਬਰ ੧੯੬੧ ੫੦੦੦

ਛਾਪਣ ਵਾਲੇ :
ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ।
ਪ੍ਰਿੰਟਰ ਤੇ ਪਬਲਿਸ਼ਰ—ਸ: ਚਰਨ ਸਿੰਘ ਜੀ ।

# ਤੱਤਕਰਾ

ਕਾਂਡ ੧

# ੧. ਭਾਈ ਮਰਦਾਨਾ ਜੀ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਬਾਬੀ ਸਿੱਖ ਅਤੇ ਦੇਸ ਦੇਸਾਂਤਰਾਂ ਵਿਚ ਆਪ ਦੇ ਲੰਮੇ ਲੰਮੇ ਸਫਰਾਂ ਦਾ ਸਾਥੀ ਭਾਈ ਮਰਦਾਨਾ ਜਾਤ ਦਾ ਮਿਰਾਸੀ ਅਤੇ ਗੁਰੂ ਜੀ ਦਾ ਗਿਰਾਈਂ ਜਾਂ ਪਿੰਡ-ਭਾਈ ਸੀ। ਉਹ ਲੱਖੋ ਦੀ ਕੁੱਖੋਂ ਬਾਦਰੇ ਮਿਰਾਸੀ ਦੇ ਘਰ ਸੰਮਤ ੧੫੧੬ ਵਿਚ ਰਾਇ ਭੋਇ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ) ਵਿਚ ਪੈਦਾ ਹੋਇਆ। ਗੁਰੂ ਜੀ ਦਾ ਅਵਤਾਰ ਸੰਮਤ ੧੫੨੬ ਵਿਚ ਹੋਇਆ। ਇਸ ਕਰਕੇ ਭਾਈ ਮਰਦਾਨਾ ਉਮਰ ਵਿਚ ਆਪ ਨਾਲੋਂ ਦਸ ਕੁ ਸਾਲ ਵੱਡਾ ਸੀ।

ਗੁਰੂ ਜੀ ਦੇ ਘਰ ਦੇ ਮਿਰਾਸੀ ਦਾ ਪੁੱਤ ਹੋਣ ਕਰਕੇ ਉਹ ਗੁਰੂ ਜੀ ਦੀ ਬਾਲ-ਅਵਸਥਾ ਵਿਚ ਆਪ ਦੀ ਸੇਵਾ ਸੰਗਤ ਕਰਦਾ ਰਿਹਾ। ਇਸ ਤੋਂ ਉਸ ਦੇ ਮਨ ਵਿੱਚ ਆਪ ਜੀ ਲਈ ਡੂੰਘਾ ਸਤਕਾਰ ਤੇ ਪਿਆਰ ਪੈਦਾ ਹੋਇਆ। ਜਦ ਗੁਰੂ ਜੀ ਨੇ ਸੁਲਤਾਨਪੁਰ ਜਾ ਕੇ ਦੌਲਤ ਖ਼ਾਂ ਲੋਧੀ ਦਾ ਮੋਦੀ ਬਣਨ ਮਗਰੋਂ ਵਿਆਹ ਕਰਾਉਣਾ ਮੰਨਿਆ ਤਾਂ ਆਪ ਜੀ ਦੇ ਮਾਪਿਆਂ ਦੇ ਨਾਲ ਜਿਹੜੇ ਸੱਜਣ ਤਲਵੰਡੀਓਂ ਸੁਲਤਾਨਪੁਰ ਆਏ, ਮਰਦਾਨਾ ਉਨ੍ਹਾਂ ਵਿੱਚੋਂ ਇਕ ਸੀ। ਉਸ ਵੇਲੇ ਉਸ ਦੀ ਉਮਰ ੨੯–੩੦ ਸਾਲ ਸੀ। ਪਿਤਾ-ਪੁਰਖੀ ਕਿੱਤੇ ਮੂਜਬ ਉਸ ਨੇ ਮਹਿਤਾ ਜੀ ਦੇ ਘਰ ਦੀ ਵਿਰਤ ਸੰਭਾਲ ਲਈ ਹੋਈ ਸੀ। ਇਸ ਲਈ ਜਦ ਉਹ ਸੁਲਤਾਨਪੁਰ ਆਇਆ, ਉਹ ਘਰ ਦੇ ਮਿਰਾਸੀ ਅਤੇ ਗੁਰੂ ਜੀ ਦੇ ਬਚਪਨ ਦੇ ਸਾਥੀ-ਮਿੱਤਰ ਦੀ ਦੋਹਰੀ ਹਸੀਅਤ ਵਿਚ ਆਇਆ। ਉਸ ਨੇ ਵਿਆਹ ਦੀ ਖੁਸ਼ੀ ਵਿੱਚ ਆਪ ਜੀ ਪਾਸੋਂ ਲਾਗ ਦਾਨ ਵਜੋਂ ਕੁਝ ਮੰਗਿਆ। ਆਪ ਨੇ ਹੋਰ ਪਦਾਰਥਾਂ ਤੋਂ ਇਲਾਵਾ ਉਸ ਨੂੰ ਰਬਾਬ ਬਖਸ਼ੀ। ਮਿਰਾਸੀ-ਪੁੱਤ ਹੋਣ ਕਰਕੇ ਰਾਗ ਸੰਗੀਤ ਜਾਂ ਗਾਉਣ

ਵਜਾਉਣ ਦਾ ਤਾਂ ਉਹ ਪਹਿਲਾਂ ਹੀ ਅਭਿਆਸੀ ਹੈਸੀ ; ਕੁਦਰਤ ਵੱਲੋਂ ਉਸ ਨੂੰ ਸੁਰੀਲੀ, ਰਾਗ-ਮਈ ਅਵਾਜ਼ ਮਿਲੀ ਹੋਈ ਸੀ ; ਉਤੋਂ ਗੁਰੂ ਜੀ ਨੇ ਮਿਹਰ ਤੇ ਬਖਸ਼ਸ਼ ਕੀਤੀ ; ਉਸ ਨੂੰ ਆਪਣੇ ਇਲਾਹੀ-ਗੀਤਾਂ ਦਾ ਕੀਰਤਨੀਆਂ ਰਬਾਬੀ ਬਣਾਇਆ। ਮਰਦਾਨਾ ਮਿਰਾਸੀ ਗੁਰੂ ਜੀ ਦਾ ਰਬਾਬੀ ਅਤੇ ਸਿੱਖ ਬਣ ਕੇ ਭਾਈ ਮਰਦਾਨਾ ਬਣ ਗਿਆ।

ਜਦ ਗੁਰੂ ਜੀ ਸੁਲਤਾਨਪੁਰ ਛੱਡ ਕੇ ਪਹਿਲੀ ਉਦਾਸੀ ਤੇ ਚੜ੍ਹੇ, ਤਾਂ ਮਰਦਾਨਾ ਆਪ ਦੇ ਨਾਲ ਸੀ। ਕੁਦਰਤ ਦੀ ਇਕਾਂਤ ਵਿਚ, ਸੱਜਣ ਠੱਗ ਆਦਿ ਜਿਹਿਆਂ ਦੇ ਘਰਾਂ ਵਿਚ, ਬਾਬਰ ਦੀ ਕੈਦ ਵਿਚ, ਉਸਦੇ ਐਮਨਾਬਾਦ ਵਿਚ ਕਤਲਾਮ ਸਮੇਂ ਜਾਂ ਹੋਰ ਮੌਕੇ ਤੇ ਜਦ ਗੁਰੂ ਜੀ ਧੁਰ ਕੀ ਬਾਣੀ ਅਲਾਪਦੇ ਤਾਂ ਭਾਈ ਮਰਦਾਨਾ ਨਾਲ ਰਬਾਬ ਵਜਾਉਂਦਾ ; ਜਦ ਗੁਰੂ ਜੀ ਕਰਤਾਰ ਦੇ ਧਿਆਨ ਵਿਚ ਮਗਨ ਹੋ ਕੇ ਬੈਠਦੇ, ਤਾਂ ਭਾਈ ਮਰਦਾਨਾ ਆਪ ਨੂੰ ਆਪ ਦੇ ਅਗਲੇ ਉਚਾਰੇ ਹੋਏ ਅਤੇ ਆਪਣੇ ਕੰਠ ਕੀਤੇ ਹੋਏ ਸ਼ਬਦਾਂ ਦਾ ਕੀਰਤਨ ਕਰ ਕੇ ਸੁਣਾਉਂਦਾ ; ਜਦ ਗੁਰੂ ਜੀ ਸਮਾਧੀ ਵਿਚੋਂ ਉਤਰ ਕੇ ਕਹਿੰਦੇ, "ਮਰਦਾਨਿਆਂ ! ਛੇੜ ਰਬਾਬ, ਬਾਣੀ ਆਈ ਹੈ", ਤਾਂ ਉਹ ਆਪ ਦੀ ਸੈਨਤ ਸਮਝ ਕੇ ਆ ਰਹੀ ਬਾਣੀ ਦੇ ਰਾਗ ਅਨੁਸਾਰ ਰਬਾਬ ਵਜਾਉਣ ਲੱਗ ਪੈਂਦਾ।

ਗੁਰੂ ਜੀ ਦੇ ਸਫਰਾਂ ਸਮੇਂ ਆਪ ਦਾ ਸਾਥੀ, ਸੇਵਕ ਤੇ ਰਬਾਬੀ ਹੋਣ ਤੋਂ ਇਲਾਵਾ ਉਹ ਮਨੁਖੀ ਸੰਸਾਰ ਦੇ ਸੰਬੰਧਾਂ ਅਤੇ ਮਨੁਖੀ ਸਰੀਰ ਦੀਆਂ ਲੋੜਾਂ ਦਾ ਚਿਤਾਵਨੀਆ ਵੀ ਸੀ। ਜਦ ਨਾਮ ਦੇ ਅਧਾਰ ਉਤੇ ਕਿੰਨਾ ਕਿੰਨਾ ਚਿਰ ਅੰਨ-ਪਾਣੀ ਤੋਂ ਬਿਨਾਂ ਰਹਿ ਸਕਣ ਵਾਲੇ ਗੁਰੂ ਜੀ ਕਈ ਕਈ ਦਿਨ ਕਿਸੇ ਪਿੰਡ ਜਾਂ ਮਨੁੱਖੀ ਵਸੋਂ ਦੇ ਨੇੜੇ ਨਾ ਜਾਂਦੇ ਅਤੇ ਉਜਾੜ ਬੀਆਬਾਨ ਵਿਚ ਮਗਨ ਹੋ ਕੇ ਬਹਿ ਜਾਂਦੇ ਤਾਂ ਭਾਈ ਮਰਦਾਨਾ ਆਪ ਨੂੰ ਮਨੁਖੀ ਸਰੀਰ ਦੀਆਂ ਲੋੜਾਂ ਦਾ ਚੇਤਾ ਕਰਾਉਂਦਾ ਅਤੇ ਕਹਿੰਦਾ, 'ਗੁਰੂ ਜੀ, ਤੁਸੀਂ ਤਾਂ ਖਬਰ ਏ ਪੌਣ-ਅਹਾਰੀ ਹੋ ! ਤੁਹਾਡਾ ਸਰੀਰ ਪਤਾ ਨਹੀਂ ਕਾਹਦਾ ਬਣਿਆ ਹੋਇਆ ਹੈ ? ਤੁਹਾਨੂੰ ਖਾਣ ਪੀਣ ਦੀ ਲੋੜ ਨਹੀਂ ਭਾਸਦੀ, ਨਾ ਤੁਹਾਨੂੰ ਭੁਖ ਸਤਾਉਂਦੀ ਹੈ, ਨਾ ਪਿਆਸ।

ਤੁਸੀਂ ਤਾਂ ਨਾਮ ਦੇ ਆਸਰੇ ਜੀਉਂਦੇ ਹੋ । ਮੈਂ ਤਾਂ ਸਧਾਰਨ ਇਨਸਾਨ ਹਾਂ। ਮੇਰਾ ਸਰੀਰ ਖਾਣ ਪੀਣ ਨੂੰ ਮੰਗਦਾ ਹੈ। ਕਿਸੇ ਵਸੋਂ ਵੱਲ ਚੱਲੋ, ਤਾਂ ਜੋ ਮੈਂ ਇਸ ਤਨ ਦੇ ਤੰਦੂਰ ਵਿਚ ਦੋ ਝੁਲਕੇ ਬਾਲਣ ਦੇ ਪਾ ਲਵਾਂ। ਭੁੱਖ ਤੇਹ ਨਾਲ ਗਲ ਮਿਲਦਾ ਜਾਂਦਾ ਹੈ । ਕੀਰਤਨ ਕਿਵੇਂ ਕਰਾਂ ? ਸਾਥੋਂ ਭੁਖਿਆਂ ਤੋਂ ਭਗਤੀ ਨਹੀਂ ਜੇ ਹੁੰਦੀ ।' ਅਜੇਹੇ ਹਨੇਰੇ ਸੁਣ ਕੇ ਗੁਰੂ ਜੀ ਵਸੋਂ ਵੱਲ ਨੂੰ ਜਾਂਦੇ; ਆਪ ਵੀ ਕੁਝ ਖਾਂਦੇ ਪੀਂਦੇ ਅਤੇ ਮਰਦਾਨੇ ਨੂੰ ਵੀ ਰਜਾਉਂਦੇ।

ਜਦ ਗੁਰੂ ਜੀ ਨੂੰ ਪਹਿਲੀ ਉਦਾਸੀ ਤੇ ਚੜ੍ਹਿਆਂ ਅਤੇ ਘਰੋਂ ਨਿਕਲਿਆਂ ਨੂੰ ਦਸ ਯਾਰਾਂ ਵਰ੍ਹੇ ਹੋ ਜਾਂਦੇ ਹਨ, ਤਾਂ ਭਾਈ ਮਰਦਾਨਾ ਆਪ ਨੂੰ ਕਹਿੰਦਾ ਹੈ, 'ਗੁਰੂ ਜੀ, ਤੁਸਾਂ ਤਾਂ ਸੰਸਾਰ ਦੇ ਮੋਹ ਪਿਆਰ ਮਲ ਮਿੱਧ ਕੇ ਮਾਰ ਲਏ ਹੋਏ ਹਨ, ਤੁਹਾਨੂੰ ਤਾਂ ਨਾ ਮਾਤਾ ਪਿਤਾ ਦੀ ਖਿੱਚ ਧੂੰਹਦੀ ਹੈ, ਨਾ ਪੁੱਤਾਂ ਦਾ ਮੋਹ, ਨਾ ਪਿਆਰੀ ਭੈਣ ਬੇਬੇ ਨਾਨਕੀ ਦਾ ਤੇ ਨਾ ਲੜ-ਲੱਗੀ ਪਰਭਾਣੀ ਦਾ ਪਰੇਮ ਹੀ ਖਿੱਚਦਾ ਹੈ; ਮੈਂ ਤਾਂ ਨਿਰਮੋਹ ਨਹੀਂ, ਮੈਂ ਤਾਂ ਸੰਸਾਰੀ ਬੰਦਾ ਹਾਂ। ਮੇਰਾ ਤਾਂ ਜੀ ਕਰਦਾ ਹੈ ਆਪਣੇ ਟੱਬਰ ਕਬੀਲੇ ਤੇ ਸਾਕਾਂ ਸੰਬੰਧੀਆਂ ਨੂੰ ਮਿਲਣ ਲਈ। ਚੱਲੋ ਹੁਣ ਪਾਓ ਵਤਨਾਂ ਵੱਲ ਫੇਰਾ।' ਤੁਹਾਡੇ ਪਿਆਰੇ ਵੀ ਤੁਹਾਡੇ ਮਿਲਾਪ ਲਈ ਤਾਂਘਦੇ ਹਨ ।'

ਗੁਰੂ ਦਾ ਨਿੱਤ ਦਾ ਸੰਗੀ ਅਤੇ ਆਪ ਦੀ ਮਿਹਰ ਦਾ ਪਾਤਰ ਹੋਣ ਕਰਕੇ ਮਰਦਾਨਾ ਸਿੱਖੀ ਅਸੂਲਾਂ ਤੇ ਰਹਿਤ ਦਾ ਚੰਗਾ ਜਾਣੂ ਤੇ ਅਭਿਆਸੀ ਹੋ ਗਿਆ; ਪਰ ਫੇਰ ਵੀ ਉਸ ਵਿਚ ਜਗਿਆਸੂਆਂ ਵਾਲਾ ਲਬ ਲਾਲਚ ਕਦੇ ਕਦੇ ਜਾਗ ਪੈਂਦਾ। ਜਦ ਜੰਗਲ ਵਿਚ 'ਭੁੱਖ, ਭੁੱਖ' ਕਰਦਾ ਹੈ ਤਾਂ ਗੁਰੂ ਜੀ ਕਹਿੰਦੇ ਹਨ, 'ਇਸ ਰੁੱਖ ਤੇ ਚੜ੍ਹ ਜਾ, ਇਸ ਦੇ ਫਲਾਂ ਨਾਲ ਢਿੱਡ ਭਰ ਲੈ' 'ਪਰ ਖੀਸਾ ਆਦਿ ਨਾ ਭਰੀਂ, ਕੁਝ ਪੱਲੇ ਨਾ ਬੰਨ੍ਹੀਂ ।' ਫਲ ਬੜੇ ਮਿੱਠੇ ਲੱਗਦੇ ਹਨ, ਮਰਦਾਨਾ ਰੱਜ ਕੇ ਖਾਂਦਾ ਹੈ, ਪਰ ਕੁਝ ਪੱਲੇ ਵੀ ਬੰਨ੍ਹ ਲੈਂਦਾ ਹੈ। ਜਦ ਅਗਾਂਹ ਜਾ ਕੇ ਫੇਰ ਭੁਖ ਲੱਗਦੀ ਹੈ, ਤਾਂ ਗੁਰੂ ਜੀ ਦੀ ਅੱਖ ਬਚਾ ਕੇ ਖਾਣ ਲੱਗਦਾ ਹੈ ਅਤੇ

ਚੱਕਰ ਖਾ ਕੇ ਡਿਗ ਪੈਂਦਾ ਹੈ। ਆਪਣੀ ਭੁੱਲ ਮੰਨਦਾ ਤੇ ਬਖਸ਼ਾਉਂਦਾ ਹੈ।

ਜਦ ਗੁਰੂ ਜੀ ਉਸ ਨੂੰ ਅੰਨ-ਪਾਣੀ ਛਕਣ ਵਾਸਤੇ ਇਕ ਪਿੰਡ ਭੇਜਦੇ ਹਨ, ਤਾਂ ਉਹ ਓਥੋਂ ਕਪੜਿਆਂ ਤੇ ਹੋਰ ਪਦਾਰਥਾਂ ਦੀ ਪੰਡ ਚੁੱਕ ਲਿਆਉਂਦਾ ਹੈ। ਗੁਰੂ ਜੀ ਉਸ ਨੂੰ ਲੱਦੇ ਹੋਏ ਨੂੰ ਵੇਖ ਕੇ ਹੱਸਦੇ ਹਨ ਤੇ ਕਹਿੰਦੇ ਹਨ, 'ਮਰਦਾਨਿਆਂ ! ਨਾ ਚੁੱਕ ਇਹ ਭਾਰ; ਸੁੱਟ ਦੇ ਸਭ ਕੁਝ; ਦੁਨੀਆਂਦਾਰਾਂ ਨੂੰ ਦੇ ਦੇ ਇਹ ਦੁਨੀਆਂਦਾਰੀ ਦਾ ਵਸਤ-ਵਲੇਵਾ।' ਭਾਈ ਮਰਦਾਨਾ ਆਗਿਆ ਦਾ ਪਾਲਨ ਤਾਂ ਕਰਦਾ ਹੈ, ਪਰ ਜੱਕੋ ਤੱਕੇ ਕਰ ਕੇ। ਹੈ ਕਿ ਨਾ ਭਾਈ ਮਰਦਾਨਾ ਦੁਨੀਆਦਾਰੀ ਦਾ ਪ੍ਰਤੀਨਿਧ !

ਕਾਮਰੂਪ ਦੇਸ ਵਿਚ ਜਾਂਦਾ ਹੈ, ਤਾਂ ਗੁਰੂ ਜੀ ਦੇ ਉਪਦੇਸ਼ ਨੂੰ ਭੁੱਲ ਕੇ, ਇਨਸਾਨੀ ਕਮਜ਼ੋਰੀ ਦੇ ਵੱਸ ਹੋ ਕੇ, ਮੋਹਣੀਆਂ ਕਾਮਣਿ-ਆਰੀਆਂ ਦੇ ਜਾਦੂ-ਵੱਸ ਹੋ ਜਾਂਦਾ ਹੈ ਅਤੇ ਭੇਡੂ ਵਾਂਙ ਪਿਆ ਮਿਆਂਕਦਾ ਹੈ। ਗੁਰੂ ਜੀ ਬਹੁੜਦੇ ਹਨ, ਉਸ ਨੂੰ ਛੁਡਾਉਂਦੇ ਹਨ, ਤੇ ਮਿੱਠੀ ਜਿਹੀ ਝਾੜ ਪਾਉਂਦੇ ਹਨ। ਉਹ ਕੰਨਾਂ ਨੂੰ ਹੱਥ ਲਾਉਂਦਾ ਹੈ।

ਭਾਈ ਮਰਦਾਨੇ ਲਈ ਗੁਰੂ ਜੀ ਦੇ ਦਿਲ ਵਿਚਲਾ ਪਿਆਰ ਆਪ ਨੂੰ ਅਨੇਕਾਂ ਵੇਰ ਅਕਾਸ਼-ਉਡਾਰੀਆਂ ਤੋਂ ਹੇਠਾਂ ਇਸ ਨਿੱਗਰ ਇਨਸਾਨੀ ਧਰਤੀ ਉਪਰ ਖਿੱਚ ਉਤਾਰਦਾ; ਆਤਮਾ ਦੀਆਂ ਡੂੰਘਿਆਈਆਂ ਵਿਚ ਚੁੱਭੀ ਮਾਰ ਬੈਠੇ ਆਪ ਦੇ ਮਨ ਨੂੰ ਸਿਤਹ ਤੇ ਲਿਆ ਕੇ ਸੰਸਾਰਕ ਸੰਬੰਧਾਂ ਦਾ ਚੇਤਾ ਕਰਾਉਂਦਾ। ਉਹ ਬੜੇ ਮਾਨ ਨਾਲ ਆਪਣੇ ਆਪ ਨੂੰ ਕਹਿੰਦਾ, 'ਜੇ ਮੈਂ ਇਨ੍ਹਾਂ ਦੇ ਨਾਲ ਨਾ ਹੋਵਾਂ, ਤਾਂ ਇਹ ਕਿਸੇ ਜੰਗਲ ਦੀ ਇਕਾਂਤ ਵਿਚ ਜਾਂ ਨਦੀ ਦੇ ਕੰਢੇ ਬੈਠੇ ਬੈਠੇ ਹੀ ਇਸ-ਥਿਤ ਹੋ ਜਾਣ; ਧਰਤ-ਲੋਕਾਈ ਨੂੰ ਸੋਧਣ, ਜਗਤ ਜਲੰਦੇ ਨੂੰ ਠਾਰਨ, ਮਨੁਖੀ ਜਗਤ ਦੀ ਆਤਮਿਕ ਭੁੱਖ ਨਿਵਾਰਨ ਦਾ ਧੁਰੋਂ ਮਿਲਿਆ ਕੰਮ ਵਿੱਚੇ ਹੀ ਰਹਿ ਜਾਵੇ ਨੇਂ; ਇਨ੍ਹਾਂ ਦੇ ਸ਼ਰਧਾਲੂ, ਪਿਆਰੇ ਤੇ ਸਾਕ ਅੰਗ ਮੂੰਹ ਚੁੱਕੀ ਤੇ ਅੱਖਾਂ ਟੱਡੀ ਤੱਕਦੇ ਉਡੀਕਦੇ ਹੀ ਰਹਿਣ, ਇਹ ਕਦੇ ਬਹੁੜਨ ਹੀ ਨਾ। ਵਾਹ ਮਰਦਾਨਿਆਂ ! ਧੰਨ ਤੇਰੀ ਕਮਾਈ ਓਇ

ਤਲਵੰਡੀ ਦਿਆ ਡੂਮਾ !

ਪਹਿਲੀ ਉਦਾਸੀ ਤੋਂ ਵਾਪਸ ਆ ਕੇ ਗੁਰੂ ਜੀ ਨੇ ਕਰਤਾਰਪੁਰ ਵਸਾਇਆ ਅਤੇ ਓਥੇ ਨਿਵਾਸ-ਅਸਥਾਨ ਜਾਂ ਡੇਰਾ ਬਣਾਇਆ। ਸੰਗਤਾਂ ਜੁੜਨ ਲੱਗ ਪਈਆਂ। ਭਾਈ ਮਰਦਾਨਾ ਦੋਵੇਂ ਵੇਲੇ ਦੀਵਾਨ ਵਿਚ ਰੱਬੀ-ਬਾਣੀ ਦਾ ਕੀਰਤਨ ਕਰਦਾ। ਉਸ ਦੀ ਚੇਤਾ-ਸ਼ਕਤੀ ਇੰਨੀ ਮਹਾਨ ਸੀ ਕਿ ਗੁਰੂ ਜੀ ਦੇ ਉਚਾਰੇ ਸੱਭੇ ਸ਼ਬਦ ਉਸ ਨੂੰ ਕੰਠ ਸਨ। ਉਹ ਸੱਭ ਨੂੰ ਗਾਇਨ ਕਰ ਕੇ ਸੰਗਤਾਂ ਨੂੰ ਸੁਣਾਉਂਦਾ ਸੀ।

ਜਦ ਗੁਰੂ ਜੀ ਦੂਜੀ ਤੇ ਫੇਰ ਤੀਜੀ ਉਦਾਸੀ ਤੇ ਚੜ੍ਹੇ ਤਾਂ ਭਾਈ ਮਰਦਾਨੇ ਨੂੰ ਕਰਤਾਰਪੁਰ ਛੱਡ ਗਏ, ਤਾਂ ਜੁ ਉਹ ਕੀਰਤਨ ਕਰ ਕੇ ਸੰਗਤਾਂ ਨੂੰ ਆਪ ਜੀ ਦੇ ਇਲਾਹੀ ਗੀਤ ਸੁਣਾਉਂਦਾ ਰਹੇ ਅਤੇ ਇਸ ਤਰ੍ਹਾਂ ਗੁਰ-ਉਪਦੇਸ਼ ਦਾ ਪ੍ਰਵਾਹ ਤੇ ਸਿਲਸਿਲਾ ਜਾਰੀ ਰੱਖ ਸਕੇ। ਉਸ ਦਾ ਕੀਰਤਨ ਸੁਣ ਕੇ ਜਿੱਥੇ ਸੰਗਤਾਂ ਦੇ ਮਨਾਂ ਵਿਚ ਗੁਰੂ ਜੀ ਲਈ ਪਿਆਰ ਤੇ ਆਪ ਦੇ ਦਰਸ਼ਨਾਂ ਦੀ ਤਾਂਘ ਪੈਦਾ ਹੁੰਦੀ, ਓਥੇ ਹੀ ਆਪ ਦੇ ਬਚਨ ਸੁਣ ਕੇ ਉਨ੍ਹਾਂ ਦੇ ਮਨਾਂ ਨੂੰ ਸ਼ਾਂਤੀ ਤੇ ਸੁਖ ਦੀ ਪਰਾਪਤੀ ਹੁੰਦੀ, ਉਹ ਗੁਰੂ ਜੀ ਦੀ ਬਾਣੀ ਵਿਚ ਗੁਰੂ ਜੀ ਦੇ ਜਲਵੇ ਦਾ ਪਰਕਾਸ਼ ਤੱਕਦੇ ਅਤੇ ਅੰਤਰ-ਆਤਮੇ ਦਰਸ਼ਨ ਕਰਦੇ। ਇਸ ਤਰ੍ਹਾਂ ਭਾਈ ਮਰਦਾਨਾ ਉਨ੍ਹਾਂ ਨੂੰ ਗੁਰੂ ਤੇ ਵਾਹਿਗੁਰੂ ਨਾਲ ਜੋੜਦਾ ਤੇ ਵਿਛੋੜੇ ਦੇ ਸੱਲ ਨੂੰ ਮੇਟਦਾ।

ਚੌਥੀ ਪੱਛਮ ਦੀ ਉਦਾਸੀ ਵਿਚ ਭਾਈ ਮਰਦਾਨਾ ਫੇਰ ਗੁਰੂ ਜੀ ਦੇ ਨਾਲ ਗਿਆ। ਇਸ ਉਦਾਸੀ ਸਮੇਂ ਉਸ ਦੇ ਮਨੁਖੀ ਸੁਭਾ ਤੇ ਸਰੀਰਕ ਲੋੜ ਨੇ ਵਲੀ ਕੰਧਾਰੀ ਦਾ ਮਾਣ ਤੋੜਿਆ ਅਤੇ ਹਸਨ-ਅਬਦਾਲੀਆਂ ਨੂੰ ਉਸ ਦੀ ਮੁਥਾਜੀ ਵਿੱਚੋਂ ਕਢਿਆ।

ਜਦ ਉਦਾਸੀਆਂ ਖਤਮ ਕਰ ਕੇ ਗੁਰੂ ਜੀ ਕਰਤਾਰਪੁਰ ਟਿਕ ਗਏ, ਤਾਂ ਭਾਈ ਮਰਦਾਨਾ ਵੀ ਓਥੇ ਹੀ ਰਹਿਣ ਲੱਗ ਪਿਆ। ਓਥੇ ਹੀ ਬਿਰਧ ਅਵਸਥਾ ਵਿਚ ਉਸ ਦਾ ਦੇਹਾਂਤ ਹੋ ਗਿਆ। ਉਸ ਦੇ ਦਿਹਾਂਤ ਦਾ ਸੰਮਤ ਕਈਆਂ ਨੇ ੧੫੮੧, ਕਈਆਂ ਨੇ ੧੫੯੧ ਅਤੇ

ਇਕ ਦੋਂਹ ਨੇ ੧੫੯੫ ਮੰਨਿਆਂ ਹੈ। ਵਿਚਕਾਰਲਾ, ਅਰਥਾਤ ੧੫੯੧, ਵਧੇਰੇ ਮੰਨਣ ਯੋਗ ਹੈ। ਉਹ ਸਿੱਖ ਸੀ। ਗੁਰੂ ਜੀ ਨੇ ਉਸ ਦੀ ਦੇਹ ਦਾ ਸਸਕਾਰ ਆਪਣੇ ਹਥੀਂ ਕੀਤਾ। ਉਸ ਦੇ ਮਗਰੋਂ ਉਸ ਦੇ ਪੁੱਤ, ਸ਼ਾਹਜ਼ਾਦੇ, ਨੂੰ ਆਪਣਾ ਰਬਾਬੀ ਬਣਾਇਆ।

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਬਿਹਾਗੜਾ ਕੀ ਵਾਰ ਵਿਚ ਭਾਈ ਮਰਦਾਨੇ ਦੇ ਨਾਂ ਤੇ ਉਚਾਰੇ ਗੁਰੂ ਨਾਨਕ ਦੇਵ ਜੀ ਦੇ ਤਿੰਨ ਸਲੋਕ ਹਨ ਜਿਨ੍ਹਾਂ ਵਿਚ ਸ਼ਰਾਬ ਵਿਰੁਧ ਉਪਦੇਸ਼ ਹੈ।

* *
*
* *

ਕਾਂਡ ੨.

# ੨—ਬਾਬਾ ਬੁੱਢਾ ਜੀ

ਬਾਬਾ ਬੁੱਢਾ ਜੀ ਬੜੇ ਉੱਚੇ ਸੁੱਚੇ, ਪਰਸਿੱਧ, ਅਤੇ ਕਰਨੀ ਵਾਲੇ ਗੁਰਮੁਖ ਗੁਰਸਿੱਖ ਹੋਏ ਹਨ। ਉਨ੍ਹਾਂ ਨੇ ਗੁਰਸਿੱਖੀ ਦਾ ਉਪਦੇਸ਼ ਸ੍ਰੀ ਗੁਰੂ ਨਾਨਕ ਦੇਵ ਤੋਂ ਲਿਆ ਅਤੇ ਛੇਵੀਂ ਪਾਤਸ਼ਾਹੀ ਦੇ ਸਮੇਂ ਤੀਕ ਗੁਰਸਿੱਖੀ ਦਾ ਨਮੂਨਾ ਬਣ ਕੇ ਜੀਵਨ ਬਤੀਤ ਕੀਤਾ।

ਬਾਬਾ ਜੀ ਦਾ ਜਨਮ ਸੁੱਘੇ ਰੰਧਾਵੇ ਜੱਟ ਦੇ ਘਰ ਮਾਤਾ ਗੌਰਾਂ ਦੀ ਕੁੱਖ ਤੋਂ ੭ ਕਤਕ ਸੰਮਤ ੧੫੬੩ ਨੂੰ ਪਿੰਡ ਕੱਥੂਨੰਗਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਮਾਪਿਆਂ ਨੇ ਉਨ੍ਹਾਂ ਦਾ ਨਾਂ ਬੂੜਾ ਰੱਖਿਆ; ਮਗਰੋਂ ਗੁਰੂ ਨਾਨਕ ਦੇਵ ਦੇ ਬਚਨ ਮੂਜਬ ਉਨ੍ਹਾਂ ਦਾ ਨਾਂ ਬੁਢਾ ਜੀ ਪੈ ਗਿਆ। ਬੂੜਾ ਜੀ ਦੇ ਜਨਮ ਤੋਂ ਕੁਝ ਚਿਰ ਮਗਰੋਂ ਉਨ੍ਹਾਂ ਦੇ ਮਾਪੇ ਪਿੰਡ ਰਮਦਾਸ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਆ ਵੱਸੇ।

ਆਮ ਜੱਟ ਮੁੰਡਿਆਂ ਵਾਂਙ ਬੂੜਾ ਜੀ ਛੋਟੇ ਹੁੰਦੇ ਮਝਾਂ ਦੇ ਵਾਗੀ ਬਣੇ। ਜਦ ਉਹ ਯਾਰ੍ਹਾਂ ਬਾਰ੍ਹਾਂ ਵਰ੍ਹਿਆਂ ਦੇ ਸਨ, ਤਦ ਗੁਰੂ ਨਾਨਕ ਦੇਵ ਜੀ ਫਿਰਦੇ ਫਿਰਾਂਦੇ ਅਤੇ ਸਤਿਨਾਮੁ ਦੇ ਗੱਫੇ ਵਰਤਾਂਦੇ ਰਾਮਦਾਸ ਪਿੰਡ ਦੇ ਪਾਸ ਆ ਟਿਕੇ। ਬੂੜਾ ਜੀ ਵੀ ਮੱਝਾਂ ਚਾਰਦੇ ਚਾਰਦੇ ਓਥੇ ਆ ਗਏ। ਉਨ੍ਹਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਉਨ੍ਹਾਂ ਦਾ ਉਪਦੇਸ਼ ਸੁਣਿਆਂ। ਉਨ੍ਹਾਂ ਦੇ ਮਨ ਵਿਚ ਅਜੇਹੀ ਰੀਝ ਪੈਦਾ ਹੋ ਪਈ ਕਿ ਉਹ ਰੋਜ ਨੇਮ ਨਾਲ ਗੁਰੂ ਜੀ ਪਾਸ ਆ ਬਿਹਾ ਕਰਨ ਅਤੇ ਕਿੰਨਾ ਕਿੰਨਾਂ ਚਿਰ ਟਿਕ ਬੰਨ੍ਹ ਕੇ ਉਨ੍ਹਾਂ ਦੇ ਦਰਸ਼ਨ ਕਰਦੇ ਤੇ ਕੰਨ ਲਾ ਕੇ ਬਚਨ ਸੁਣਦੇ ਰਿਹਾ ਕਰਨ। ਨਾਲ ਹੀ ਉਹ ਗੁਰੂ ਜੀ ਵਾਸਤੇ ਦੁੱਧ ਤੇ ਮੱਖਣ ਲਿਆ ਕੇ ਬੜੇ ਪਰੇਮ ਨਾਲ ਭੇਟਾ ਕਰਿਆ ਕਰਨ।

ਇਕ ਦਿਨ ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, 'ਕਾਕਾ, ਤੇਰਾ ਕੀ

ਨਾਂ ਹੈ ? ਤੂੰ ਕੀ ਕੰਮ ਕਰਦਾ ਹੁੰਦਾ ਏਂ ?

ਬੁੜਾ ਜੀ-ਸੱਚੇ ਪਾਤਸ਼ਾਹ, ਮੈਂ ਰਮਦਾਸ ਵਿਚ ਰਹਿਣ ਵਾਲੇ ਇੱਕ ਜੱਟ ਦਾ ਪੁੱਤ ਹਾਂ। ਮਾਪਿਆਂ ਨੇ ਮੇਰਾ ਨਾਂ ਬੂੜਾ ਰੱਖਿਆ ਹੈ। ਮੈਂ ਮੱਝਾਂ ਚਾਰਿਆ ਕਰਦਾ ਹਾਂ।

ਗੁਰੂ ਜੀ–ਤੂੰ ਕੀ ਇੱਛਾ ਧਾਰ ਕੇ ਸਾਡੇ ਪਾਸ ਆਉਂਦਾ ਹੈਂ ? ਤੂੰ ਕੀ ਚਾਹੁੰਦਾ ਹੈਂ ?

ਬੂੜਾ ਜੀ-ਸੱਚੇ ਪਾਤਸ਼ਾਹ ! ਮੇਰੀ ਬੇਨਤੀ ਹੈ ਕਿ ਮੈਨੂੰ ਮੌਤ ਦੇ ਦੁੱਖ ਤੇ ਡਰ ਤੋਂ ਬਚਾਓ, ਇਸ ਚੁਰਾਸੀ ਦੇ ਗੇੜ ਵਿੱਚੋਂ ਕੱਢੋ, ਮੁਕਤੀ ਬਖਸ਼ੋ।

ਗੁਰੂ ਜੀ ਕਾਕਾ ! ਤੇਰੀ ਤਾਂ ਹਾਲੇ ਖੇਡਣ ਮੱਲ੍ਹਣ, ਖਾਣ ਹੰਢਾਉਣ ਦੀ ਉਮਰ ਹੈ। ਤੈਨੂੰ ਮੌਤ ਤੇ ਮੁਕਤੀ ਦੇ ਖਿਆਲਾਂ ਨੇ ਕਿਵੇਂ ਆ ਫੜਿਆ ? ਵੱਡਾ ਹੋਵੇਂਗਾ ਤਾਂ ਇਹ ਗੱਲਾਂ ਕਰੀਂ।

ਬੂੜਾ ਜੀ- ਮਹਾਰਾਜ ਜੀ ! ਮੌਤ ਦਾ ਕੀ ਵਸਾਹ ? ਕੀ ਪਤਾ ਕਦੋਂ ਆ ਝੱਫੇ ! ਖਬਰੇ ਵੱਡਾ ਹੋਵਾਂ ਕਿ ਨਾ ਹੀ ਹੋਵਾਂ !

ਗੁਰੂ ਜੀ–ਤੈਨੂੰ ਇੰਨੀ ਛੋਟੀ ਉਮਰੇ ਇਹ ਸੋਚ ਕਿਵੇਂ ਫੁਰੀ ਕਾਕਾ ਬੁੜਿਆ ?

ਬੂੜਾ ਜੀ–ਮਹਾਰਾਜ ਜੀ, ਉਹ ਇਉਂ। ਕੁੱਝ ਚਿਰ ਹੋਇਆ ਪਠਾਣ ਸਾਡੇ ਪਿੰਡ ਪਾਸ ਦੀ ਲੰਘੇ; ਉਹ ਬਦੋ ਬਦੀ ਸਾਡੀਆਂ ਫਸਲਾਂ ਵੱਢ ਕੇ ਲੈ ਗਏ– ਪੱਕੀਆਂ ਵੀ ਕੱਚੀਆਂ ਵੀ, ਤੇ ਅਧ-ਪਕੀਆਂ ਵੀ। ਓਦੋਂ ਤੋਂ ਮੈਨੂੰ ਘੜੀ ਮੁੜੀ ਖਿਆਲ ਆਉਂਦਾ ਹੈ ਕਿ ਜਿਵੇਂ ਪਠਾਣ ਕੱਚੀਆਂ ਪੱਕੀਆਂ ਫਸਲਾਂ, ਵੱਢ ਕੇ ਲੈ ਗਏ ਹਨ, ਤਿਵੇਂ ਹੀ ਮੌਤ ਵੀ ਬੱਚੇ, ਗੱਭਰੂ, ਅੱਧਖੜ, ਬੁੱਢੇ ਨੂੰ ਜਦੋਂ ਜੀ ਕਰੇ ਆ ਨੱਪੇਗੀ। ਕੀ ਪਤਾ ਮੇਰੀ ਵਾਰੀ ਕਦੋਂ ਆ ਜਾਵੇ ? ਇਸ ਕਰ ਕੇ ਮੈਂ ਮੌਤ ਤੋਂ ਡਰਦਾ ਹਾਂ। ਤੁਹਾਡੇ ਪਾਸ ਇਹ ਆਸ ਧਾਰ ਕੇ ਆਉਂਦਾ ਹਾਂ ਕਿ ਤੁਸੀਂ ਮੇਰਾ ਇਹ ਡਰ ਦੂਰ ਕਰੋਗੇ।

ਗੁਰੂ ਜੀ ਹੱਸ ਪਏ ਅੰਤ ਕਹਿਣ ਲੱਗੇ, 'ਤੂੰ ਹੈਂ ਤਾਂ ਬੱਚਾ, ਪਰ ਗੱਲਾਂ ਬੁੱਢਿਆਂ ਵਾਲੀਆਂ ਕਰਦਾ ਹੈਂ। ਤੂੰ ਬੱਚਾ ਨਹੀਂ, ਤੂੰ

ਬੁੱਢਾ ਹੈਂ। ਤਕੜਾ ਹੋ, ਬੁੱਢੇ ਬਾਲਕਾ! ਰੱਬ ਮੌਤ ਨਾਲੋਂ ਕਿਤੇ ਵਧੇਰੇ ਵੱਡਾ ਤੇ ਬਲਵਾਨ ਹੈ। ਜੇ ਤੂੰ ਉਸ ਦਾ ਹੋ ਜਾਵੇਂ, ਤਾਂ ਮੌਤ ਤੈਨੂੰ ਡਰਾ ਨਾ ਸਕੇਗੀ, ਉਹ ਤੈਥੋਂ ਡਰਨ ਲੱਗ ਪਵੇਗੀ, ਤੂੰ ਅਮਰ ਹੋ ਜਾਵੇਂਗਾ, ਜਨਮ ਮਰਨ ਦੇ ਗੇੜ ਤੋਂ ਛੁੱਟ ਜਾਵੇਂਗਾ। ਰੱਬ ਨੂੰ ਹਰ ਵੇਲੇ ਚੇਤੇ ਰੱਖਿਆ ਕਰ, ਉਸ ਦਾ ਨਾਮ ਜਪਿਆ ਕਰ, ਉਸ ਦੇ ਪੈਦਾ ਕੀਤੇ ਜੀਵਾਂ ਨਾਲ ਪਿਆਰ ਕਰਿਆ ਕਰ, ਉਨ੍ਹਾਂ ਦੀ ਪਿਆਰ ਨਾਲ ਸੇਵਾ ਕਰਿਆ ਕਰ; ਜੇ ਤੇਰੇ ਹਿਰਦੇ ਵਿਚ ਰੱਬ ਦਾ ਡਰ ਭਰ ਜਾਵੇ, ਤੂੰ ਉਸ ਨੂੰ ਖੁਸ਼ ਕਰਨ ਦੇ ਜਤਨ ਕਰਦਾ ਰਹੇਂ, ਤਾਂ ਤੇਰੇ ਮਨ ਵਿਚ ਰੱਬ ਲਈ ਪਿਆਰ ਪੈਦਾ ਹੋ ਪਵੇ; ਫੇਰ ਮੌਤ ਦਾ ਵੀ ਤੇ ਹੋਰ ਸਭੇ ਡਰ ਵੀ ਮਿਟ ਜਾਣ; ਤੈਨੂੰ ਮੁਕਤੀ ਮਿਲ ਜਾਵੇਗੀ।

ਉਸ ਦਿਨ ਤੋਂ ਬੂੜਾ ਜੀ ਦਾ ਨਾਂ 'ਬੁਢਾ' ਜੀ ਪੈ ਗਿਆ। ਸਿੱਖ ਉਨ੍ਹਾਂ ਨੂੰ ਸਤਕਾਰ ਨਾਲ ਬਾਬਾ ਬੁੱਢਾ ਜੀ ਆਖਦੇ ਹਨ। ਬੁੱਢਾ ਜੀ ਨੇ ਸਿੱਖੀ ਧਾਰਨ ਕੀਤੀ; ਉਹ ਗੁਰੂ ਨਾਨਕ ਦੇਵ ਦੇ ਸਿੱਖ ਬਣ ਗਏ। ਉਹ ਘਰ-ਬਾਰ ਛੱਡ ਕੇ ਗੁਰੂ ਜੀ ਦੇ ਦਰਬਾਰੇ ਰਹਿਣ ਲੱਗ ਪਏ। ਸਾਰਾ ਦਿਨ ਸੰਗਤਾਂ ਦੀ ਸੇਵਾ ਟਹਿਲ ਕਰਦੇ, ਖੇਤਾਂ ਵਿਚ ਜਾ ਕੇ ਖੇਤੀ ਵਾੜੀ ਦਾ ਕੰਮ ਨਿਬਾਹੁੰਦੇ ਅਤੇ ਨਾਮ ਜਪਦੇ ਰਹਿੰਦੇ। ਉਨ੍ਹਾਂ ਨੇ ਆਪਣਾ ਜੀਵਨ ਸਿੱਖਾਂ ਲਈ ਨਮੂਨਾ ਬਣਾਇਆ ਅਤੇ ਗੁਰੂ ਜੀ ਦੇ 'ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ' ਦੇ ਉਪਦੇਸ਼ ਨੂੰ ਕਮਾ ਕੇ ਵਿਖਾਇਆ। ਸੰਗਤਾਂ ਆਪ ਨੂੰ ਸਤਕਾਰ ਨਾਲ 'ਬਾਬਾ ਜੀ' ਆਖਣ ਲੱਗ ਪਈਆਂ।

ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਉਪਰ ਬਹੁਤ ਪਰਸਿੰਨ ਸਨ, ਇੰਨੇ ਪਰਸਿੰਨ ਕਿ ਜਦੋਂ ਆਪ ਨੇ ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਨੂੰ ਸੌਂਪੀ, ਤਾਂ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਆਪ ਨੇ ਬਾਬਾ ਬੁੱਢਾ ਜੀ ਪਾਸੋਂ ਲਵਾਇਆ। ਮਗਰੋਂ ਤੀਜੀ, ਚੌਥੀ, ਪੰਜਵੀ, ਤੇ ਛੇਵੀਂ ਪਾਤਸ਼ਾਹੀ ਨੂੰ ਗੁਰਤਾ ਦਾ ਤਿਲਕ ਵੀ ਬਾਬਾ ਬੁੱਢਾ ਜੀ ਨੇ ਹੀ ਲਾਇਆ। ਉਨ੍ਹਾਂ ਦੀ ਉੱਚਤਾ ਦੇ ਕਾਰਨ ਉਨ੍ਹਾਂ ਦੇ ਮਗਰੋਂ ਗੁਰਿਆਈ ਦਾ ਤਿਲਕ

ਲਾਉਣ ਦਾ ਅਧਿਕਾਰ ਉਨ੍ਹਾਂ ਦੀ ਉਲਾਦ ਨੂੰ ਦਿੱਤਾ ਗਿਆ।

ਭਗਤੀ ਕਮਾਈ ਦਾ ਸਦਕਾ ਬਾਬਾ ਜੀ ਨੇ ਆਤਮਿਕ ਉੱਚਤਾ ਪਰਾਪਤ ਕੀਤੀ। ਸਿੱਖ ਸੰਗਤਾਂ ਵਿੱਚ ਉਨ੍ਹਾਂ ਦਾ ਖਾਸ ਸਤਕਾਰ ਹੋਣ ਲੱਗ ਪਿਆ। ਜਦ ਪਹਿਲੀ ਪਾਤਸ਼ਾਹੀ ਦੇ ਜੋਤੀ ਜੋਤ ਸਮਾਉਣ ਮਗਰੋਂ ਵੀ ਸ੍ਰੀ ਗੁਰੂ ਅੰਗਦ ਦੇਵ ਗੁਪਤ-ਵਾਸ ਵਿਚ ਹੀ ਰਹੇ ਅਤੇ ਆਪ ਦੇ ਦਰਸ਼ਨਾਂ ਦੇ ਅਭਿਲਾਸ਼ੀ ਸਿੱਖ ਆਪ ਨੂੰ ਲੱਭ ਨਾ ਸਕੇ, ਤਾਂ ਮੁਖੀ ਸਿੱਖ ਬਾਬਾ ਬੁੱਢਾ ਜੀ 'ਪਾਸ' ਪਹੁੰਚੇ, ਜੋ ਉਸ ਵੇਲੇ ਆਪਣੇ ਪਿੰਡ ਰਮਦਾਸ ਰਹਿੰਦੇ ਸਨ, ਅਤੇ ਬੇਨਤੀ ਕੀਤੀ ਕਿ ਆਪਣੀ ਆਤਮਕ ਸ਼ਕਤੀ ਵਰਤ ਕੇ ਪਤਾ ਕਰੋ ਕਿ ਗੁਰੂ ਜੀ ਕਿੱਥੇ ਹਨ ਅਤੇ ਫੇਰ ਉਨ੍ਹਾਂ ਨੂੰ ਪਰਗਟ ਹੋ ਕੇ ਦਰਸ਼ਨ ਦੇਣ ਲਈ ਪਰੇਰੋ। ਬਾਬਾ ਬੁੱਢਾ ਜੀ ਨੇ ਰਾਤ ਦੀ ਇਕਾਂਤ ਸਮੇਂ ਪਾਠ ਕਰ ਕੇ, ਗੁਰੂ ਜੀ ਦਾ ਧਿਆਨ ਧਰ ਕੇ, ਅਰਦਾਸ ਕੀਤੀ। ਉਨ੍ਹਾਂ ਨੂੰ ਖਡੂਰ ਸਾਹਿਬ ਦੀ ਮਾਈ ਭਰਾਈ* ਦੇ ਘਰ ਬਿਰਾਜ ਰਹੇ ਗੁਰੂ ਜੀ ਦੇ ਦਰਸ਼ਨ ਹੋਏ। ਅਗਲੇ ਸਵੇਰ ਉਹ ਖਡੂਰ ਸਾਹਿਬ ਗਏ ਅਤੇ ਸੰਗਤਾਂ ਨੂੰ ਗੁਰੂ ਜੀ ਦੇ ਦਰਸ਼ਨ ਕਰਾਏ।

ਏਸੇ ਤਰ੍ਹਾਂ ਜਦ ਤੀਜੇ ਸਤਿਗੁਰੂ ਦਾਤੂ ਦੇ ਕਰੋਧ ਤੇ ਈਰਖਾ ਦੀ ਅੱਗ ਮੱਠੀ ਕਰਨ ਦੀ ਖਾਤਰ ਬਾਸਰਕੇ ਜਾ ਕੇ ਗੁਪਤ ਹੋ ਬੈਠੇ ਸਨ, ਤਾਂ ਵੀ ਸੰਗਤਾਂ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਨੂੰ ਲੱਭੋ ਤੇ ਪਰਗਟ ਕਰੋ। ਜਿਸ ਕੋਠੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਲੁਕੇ ਬੈਠੇ ਸਨ, ਉਸ ਦੀ ਕੰਧ ਨੂੰ ਸੰਨ੍ਹ ਲਾ ਕੇ ਬਾਬਾ ਜੀ ਨੇ ਆਪ ਨੂੰ ਪਰੇਰਿਆ ਕਿ ਸੰਗਤਾਂ ਨੂੰ ਦਰਸ਼ਨ ਦਿਓ।

ਜਦ ਪੰਚਮ ਪਾਤਸ਼ਾਹ ਨੇ ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਦੀ ਤਿਆਰੀ ਅਰੰਭੀ ਤਾਂ ਬਾਬਾ ਜੀ ਇਸ ਸੇਵਾ ਦੇ ਮੋਢੀ ਪਰਬੰਧਕ ਬਣੇ। ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਉਤਰ-ਪੂਰਬ ਦੀ ਬਾਹੀ ਵੱਲ 'ਬਾਬਾ ਬੁਢਾ ਜੀ ਦੀ ਬੇਰੀ' ਹੁਣ ਤੀਕ ਮੌਜੂਦ ਹੈ।

---

*ਇਸ ਮਾਈ ਦਾ ਨਾਂ ਕਈ ਲੇਖਕਾਂ ਨੇ ਭਿਰਾਈ ਵਿਰਾਈ ਤੇ ਨਿਹਾਲੀ ਵੀ ਲਿਖਿਆ ਹੈ। ਇਹ ਖਹਿਰਾ ਗੋਤ ਦੇ ਜਟ ਮਹਿਮੇ ਦੀ ਵਿਸਤਰੀ ਸੀ।

ਇਸ ਬੇਰੀ ਹੇਠ ਬਹਿ ਕੇ ਉਹ ਸੰਗਤਾਂ ਪਾਸੋਂ ਠੀਕ ਢੰਗ ਨਾਲ ਸੇਵਾ ਕਰਵਾਇਆ ਕਰਦੇ ਸਨ, ਅਤੇ ਰਾਜਾਂ ਮਜ਼ੂਰਾਂ ਨੂੰ ਤਨਖਾਹੀਂ ਵੰਡਿਆ ਕਰਦੇ ਸਨ। ਉਹ ਹੱਥੀਂ ਸੇਵਾ ਵੀ ਕਰਦੇ ਸਨ, ਸੰਗਤਾਂ ਨੂੰ ਕਹੀਆਂ, ਟੋਕਰੀਆਂ ਤੇ ਹੋਰ ਸਮਿਆਨ ਦਿਆ ਕਰਦੇ ਸਨ, ਅਤੇ ਸਾਰੇ ਕੰਮ ਦੀ ਨਿਗਰਾਨੀ ਕਰਿਆ ਕਰਦੇ ਸਨ।

ਇਹ ਸੇਵਾ ਸੰਪੂਰਨ ਹੋਣ ਤੇ ਬਾਬਾ ਜੀ ਨੇ ਇੱਕ ਹੋਰ ਸੇਵਾ ਸੰਭਾਲੀ। ਜ਼ਿਲਾ ਅੰਮ੍ਰਿਤਸਰ ਦੇ ਪਿੰਡ ਝਬਾਲ ਦੇ ਪਾਸ ਕਾਫੀ ਸਾਰੀ ਭੋਂ ਗੁਰੂ ਜੀ ਨੂੰ ਭੇਟਾ ਹੋਈ ਹੋਈ ਸੀ । ਏਥੇ ਗੁਰੂ ਸਾਹਿਬਾਂ ਦਾ ਮਾਲ ਡੰਗਰ ਚਰਿਆ ਕਰਦਾ ਸੀ। ਇਸ ਨੂੰ ਬੀੜ ਆਖਦੇ ਸਨ। ਇਸ ਬੀੜ ਦੀ ਤੇ ਇਸ ਵਿਚਲੇ ਮਾਲ ਡੰਗਰ ਦੀ ਸੰਭਾਲ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਬਾਬਾ ਜੀ ਨੇ ਆਪਣੀ ਉਮਰ ਦਾ ਬਹੁਤਾ ਸਾਰਾ ਹਿੱਸਾ ਇਸ ਬੀੜ ਵਿਚ ਗੁਰੂ ਘਰ ਦੀ ਸੇਵਾ ਕਰਦਿਆਂ ਗੁਜ਼ਾਰਿਆ। ਉਹ ਘਾਹ ਖੋਤ ਕੇ ਗੁਰੂ ਜੀ ਦੇ ਘੋੜਿਆਂ, ਗਊਆਂ, ਮੱਝਾਂ ਆਦਿ ਨੂੰ ਪਾਇਆ ਕਰਦੇ ਸਨ। ਇਸ ਲਈ ਉਹ ਆਪਣੇ ਆਪ ਨੂੰ ਗੁਰੂ ਜੀ ਦਾ ਘਾਹੀ (ਘਾਹ ਖੋਤਣ ਵਾਲਾ) ਕਿਹਾ ਕਰਦੇ ਸਨ। ਇਸ ਬੀੜ ਦਾ ਨਾਂ 'ਬਾਬਾ ਬੁੱਢਾ ਜੀ ਦੀ ਬੀੜ' ਜਾਂ 'ਬਾਬੇ ਦੀ ਬੀੜ' ਪੈ ਗਿਆ। ਏਥੇ ਇਸ ਨਾਂ ਦਾ ਇਤਿਹਾਸਕ ਗੁਰਦੁਆਰਾ ਹੈ।

ਇਸੇ ਬੀੜ ਵਿਚ ਹੀ ਸ੍ਰੀ ਗੁਰੂ ਅਰਜਨ ਦੇਵ ਦੇ ਮਹਿਲ, ਮਾਤਾ ਗੰਗਾ ਜੀ, ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਸਨ ਅਤੇ ਆਪ ਨੇ ਉਨ੍ਹਾਂ ਨੂੰ ਮਹਾਂ-ਬਲੀ ਜੋਧੇ ਪੁੱਤਰ ਦਾ ਵਰ ਦਿੱਤਾ ਸੀ। ਗੁਰੂ ਜੀ ਦਾ ਮਾਤਾ ਗੰਗਾ ਜੀ ਨੂੰ ਅਜੇਹਾ ਵਰ ਆਪ ਦੇਣੋਂ ਅਸਮਰਥਾ ਪਰਗਟ ਕਰਨਾ ਤੇ ਉਨ੍ਹਾਂ ਨੂੰ ਬਾਬਾ ਜੀ ਦੀ ਸ਼ਰਨ ਭੇਜਣਾ ਨਾ ਕੇਵਲ ਇਹ ਦੱਸਦਾ ਹੈ ਕਿ ਗੁਰੂ ਜੀ ਵਿਚ ਕਿੰਨੀ ਨਿਮਰਤਾ ਸੀ, ਸਗੋਂ ਇਹ ਵੀ ਕਿ ਬਾਬਾ ਬੁੱਢਾ ਜੀ ਗੁਰੂ ਜੀ ਦੀਆਂ ਤੇ ਵਾਹਿਗੁਰੂ ਦੀਆਂ ਨਜ਼ਰਾਂ ਵਿਚ ਕਿੰਨੇ ਉੱਚੇ ਤੇ ਸਮਰਥ ਸਨ।

ਆਪ ਦਾ ਗੁਰੂ ਘਰ ਵਿੱਚ ਇੰਨਾ ਮਾਨ ਸਤਕਾਰ ਸੀ ਕਿ ਸ੍ਰੀ

ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਹਿਬਜ਼ਾਦੇ, ਸ੍ਰੀ ਹਰਿਗੋਬਿੰਦ ਸਾਹਿਬ, ਦੀ ਸਿਖਲਾਈ ਪੜ੍ਹਾਈ ਦਾ ਕੰਮ ਆਪ ਦੇ ਸਪੁਰਦ ਕੀਤਾ। ਇਨ੍ਹਾਂ ਨੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਮੁਖੀ, ਗੁਰਬਾਣੀ ਤੇ ਗੁਰ-ਇਤਿਹਾਸ ਦੀ ਪੜ੍ਹਾਈ ਵੀ ਕਰਾਈ ਅਤੇ ਨਾਲ ਹੀ ਘੋੜ-ਸਵਾਰੀ, ਸ਼ਸਤਰਾਂ ਦੀ ਵਰਤੋਂ, ਕੁਸ਼ਤੀ (ਘੋਲ) ਅਤੇ ਹੋਰ ਸਰੀਰਕ ਸਿਖਲਾਈ ਵੀ ਕਰਾਈ। ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਿਬਜ਼ਾਦਿਆਂ ਦੀ ਸਿਖਲਾਈ ਪੜ੍ਹਾਈ ਵੀ ਬਾਬਾ ਜੀ ਨੇ ਹੀ ਕਰਾਈ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗਰੰਥ ਸਾਹਿਬ ਦੀ ਬੀੜ ਤਿਆਰ ਕਰ ਕੇ ਉਸ ਦਾ ਪਰਕਾਸ਼ ਸ੍ਰੀ ਦਰਬਾਰ ਸਾਹਿਬ ਵਿੱਚ ਕੀਤਾ, ਤਾਂ ਉਨ੍ਹਾਂ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਪਹਿਲਾ ਗਰੰਥੀ ਨੀਅਤ ਕੀਤਾ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਹਾਂਗੀਰ ਬਾਦਸ਼ਾਹ ਨੇ ਕੈਦ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿਤਾ, ਤਾਂ ਕੁਝ ਚਿਰ ਮਗਰੋਂ ਮਾਤਾ ਗੰਗਾ ਜੀ ਨੇ ਬਾਬਾ ਬੁੱਢਾ ਜੀ ਨੂੰ ਗੁਰੂ ਜੀ ਦੀ ਖਬਰ ਸੁਰਤ ਲਿਆਉਣ ਵਾਸਤੇ ਗਵਾਲੀਅਰ ਭੇਜਿਆ। ਉਹ ਗਏ ਅਤੇ ਗੁਰੂ ਜੀ ਨੂੰ ਮਿਲ ਕੇ, ਸੁੱਖ ਸੁਨੇਹਾ ਲੈ ਕੇ, ਵਾਪਸ ਆਏ। ਗੁਰੂ ਜੀ ਦੀ ਕੈਦ ਸਮੇਂ ਵਿਚ ਹੀ ਬਾਬਾ ਬੁੱਢਾ ਜੀ ਨੇ ਰਾਤ ਵੇਲੇ 'ਚੌਂਕੀਆਂ' ਦਾ ਰਿਵਾਜ ਤੋਰਿਆ। ਸ਼ਾਮ ਵੇਲੇ ਸੰਗਤਾਂ ਜੱਥਾ ਜਾਂ ਚੌਂਕੀ ਬਣਾ ਕੇ ਸ਼ਬਦ ਪੜ੍ਹਦੀਆਂ ਪੜ੍ਹਦੀਆਂ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਕਰਦੀਆਂ ਅਤੇ ਮਗਰੋਂ ਅਰਦਾਸਾ ਕਰ ਕੇ ਵਿਦਾ ਹੁੰਦੀਆਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਹ ਗੱਲ ਬੜੀ ਪਸਿੰਦ ਆਈ। ਆਪ ਨੇ ਆਗਿਆ ਕੀਤੀ ਕਿ ਇਹ ਰੀਤ ਸਦਾ ਜਾਰੀ ਰਹੇਗੀ। ਇਹ ਹੁਣ ਤੀਕ ਜਾਰੀ ਹੈ।

ਜਦ ਮਾਤਾ ਗੰਗਾ ਜੀ ਜੋਤੀ ਜੋਤ ਸਮਾ ਗਏ, ਤਾਂ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਬੇਨਤੀ ਕੀਤੀ, 'ਆਪ ਜੰਗਾਂ ਦੀ ਤਿਆਰੀ ਕਰ ਰਹੇ ਹੋ। ਮੈਂ ਹੁਣ ਬਿਰਧ ਹਾਂ। ਜੰਗ ਵਿਚ ਹਿੱਸਾ

ਲੈਣ ਜੋਗਾ ਮੇਰੇ ਸਰੀਰ ਵਿਚ ਬਲ ਨਹੀਂ। ਆਪ ਆਗਿਆ ਦਿਓ ਕਿ ਮੈਂ ਬੀੜ ਵਿਚ ਜਾ ਕੇ ਸੇਵਾ ਕਰਾਂ।' ਗੁਰੂ ਜੀ ਨੇ ਆਗਿਆ ਦੇ ਦਿੱਤੀ ਅਤੇ ਬਾਬਾ ਜੀ ਫੇਰ ਝਬਾਲ ਪਾਸਲੀ ਬੀੜ ਵਿਚ ਚਲੇ ਗਏ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਿਆਸ ਦੇ ਕੰਢੇ ਉਤੇ ਸ੍ਰੀ ਗੁਰੂ ਅਰਜਨ ਦੇਵ ਦੇ ਵਸਾਏ ਨੱਗਰ ਸ੍ਰੀ ਹਰਿਗੋਬਿੰਦਪੁਰ ਵਿਚ ਜਾ ਟਿਕੇ ਅਤੇ ਓਥੇ ਉਨ੍ਹਾਂ ਨੂੰ ਜੰਗ ਕਰਨਾ ਪਿਆ, ਤਾਂ ਬਾਬਾ ਬੁੱਢਾ ਜੀ ਆਪ ਦੇ ਦਰਸ਼ਨਾਂ ਲਈ ਸ੍ਰੀ ਹਰਿਗੋਬਿੰਦਪੁਰ ਗਏ। ਓਥੇ ਉਨ੍ਹਾਂ ਨੇ ਬੇਨਤੀ ਕੀਤੀ ਕਿ ਹੁਣ ਮੈਂ ਬਹੁਤ ਬਿਰਧ ਹੋ ਗਿਆ ਹਾਂ। ਬੀੜ ਦੀ ਸੇਵਾ ਤੋਂ ਛੁੱਟੀ ਬਖਸ਼ੋ ਅਤੇ ਆਗਿਆ ਕਰੋ ਕਿ ਮੈਂ ਆਪਣੇ ਪਿੰਡ ਰਮਦਾਸ ਜਾ ਕੇ ਭਜਨ ਬੰਦਗੀ ਕਰਦਾ ਉਮਰ ਦੇ ਅਖ਼ੀਰੀ ਦਿਨ ਬਿਤਾਵਾਂ। ਨਾਲ ਹੀ ਬਚਨ ਦਿਓ ਕਿ ਜਦ ਮੈਂ ਦਰਸ਼ਨਾਂ ਲਈ ਅਰਦਾਸ ਕਰਾਂ, ਆਪ ਨੇ ਜ਼ਰੂਰ ਬਹੁੜਨਾ।'

ਗੁਰੂ ਜੀ ਦੀ ਆਗਿਆ ਲੈ ਕੇ ਬਾਬਾ ਜੀ ਰਮਦਾਸ ਜਾ ਟਿਕੇ ਅਤੇ ਭਜਨ ਬੰਦਗੀ ਵਿਚ ਰੁੱਝ ਗਏ। ਅੰਤ ਨੂੰ ਉਨ੍ਹਾਂ ਨੇ ਪਰਤੀਤ ਕੀਤਾ ਕਿ ਸਾਡੀ ਸਚਖੰਡ ਵਾਪਸੀ ਦਾ ਸਮਾ ਆ ਗਿਆ ਹੈ। ਉਨ੍ਹਾਂ ਨੇ ਇਕ-ਮਨ ਹੋ ਕੇ ਗੁਰੂ ਜੀ ਨੂੰ ਧਿਆਇਆ ਤੇ ਦਰਸ਼ਨਾਂ ਲਈ ਬੇਨਤੀ ਕੀਤੀ। ਬਚਨ ਦੇ ਸੂਰੇ ਗੁਰੂ ਜੀ ਝਟ ਆ ਬਹੁੜੇ। ਉਨ੍ਹਾਂ ਦਾ ਦਰਸ਼ਨ ਕਰ ਕੇ, ਅਸੀਸ ਲੈ ਕੇ, ਬਾਬਾ ਜੀ ੧੪ ਮੱਘਰ ਸੰਮਤ ੧੬੮੮ ਨੂੰ ਸਚਖੰਡ ਨੂੰ ਪਧਾਰ ਗਏ। ਉਨ੍ਹਾਂ ਦੀ ਉਮਰ ਉਸ ਵੇਲੇ ਸਵਾ ਸੌ ਸਾਲ ਤੋਂ ਵੱਧ ਸੀ।

—*—

ਕਾਂਡ ੩

# ੩ - ਭਾਈ ਗੁਰਦਾਸ ਜੀ

ਸਿੱਖ ਇਤਿਹਾਸ ਦੀ ਮਹਾਨ ਵਿਅਕਤੀ ਭਾਈ ਗੁਰਦਾਸ ਜੀ ਸੰਸਕ੍ਰਿਤ, ਹਿੰਦੀ,ਫਾਰਸੀ ਤੇ ਪੰਜਾਬੀ ਦੇ ਉੱਚੇ ਵਿਦਵਾਨ, ਸ਼ਾਸਤਰਾਂ, ਉਪਨਿਸ਼ਦਾਂ ਤੇ ਪੁਰਾਣਾਂ ਦੇ ਚੰਗੇ ਜਾਣੂੰ,ਪੰਜਾਬੀ ਤੇ ਹਿੰਦੀ ਦੇ ਮਹਾਨ ਕਵੀ ਗੁਰਬਾਣੀ ਦੇ ਪਰ-ਸਿੱਧ ਵਿਆਖਿਆਰ, ਪੱਕੇ ਸ਼ਰਧਾਲੂ ਗੁਰਸਿੱਖ ਅਤੇ ਗੁਰਸਿੱਖੀ ਦੇ ਉੱਘੇ ਸਫਲ ਪਰਚਾਰਕ ਹੋਏ ਹਨ। ਉਹ ਸ੍ਰੀ ਗੁਰੂ ਅਮਰ ਦੇਵ ਜੀ ਦੇ ਭਤੀਜੇ ਸਨ। ਆਪ ਦੇ ਜਨਮ ਦਾ ਦਿਨ ਜਾਂ ਸੰਮਤ ਕਿਸੇ ਪੁਰਾਣੀ ਲਿਖਤ ਤੋਂ ਨਹੀਂ ਮਿਲਦਾ। ਇਹ ਵੀ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਉਨ੍ਹਾਂ ਦਾ ਜਨਮ ਆਪਣੇ ਦਾਦਕੇ ਪਿੰਡ ਬਾਸਰਕੇ (ਜ਼ਿਲਾ ਅੰਮ੍ਰਿਤਸਰ) ਵਿਚ ਹੋਇਆ ਜਾਂ ਗੋਂਦਵਾਲ ਵਿਚ, ਜਿੱਥੇ ਸ੍ਰੀ ਗੁਰੂ ਅਮਰ ਦੇਵ ਜੀ ਆਪਣੇ ਪਰਵਾਰ ਤੇ ਭਰਾਵਾਂ ਭਤੀਜਿਆਂ ਸਮੇਤ ਆ ਵੱਸੇ ਸਨ। ਸ੍ਰੀ ਗੁਰੂ ਅਮਰ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਅਨੁਸਾਰ ਸੰਮਤ ੧੬੦੬ ਦੇ ਕਰੀਬ ਗੋਂਦਵਾਲ ਵਸਾਇਆ ਸੀ। ਅਨੁਮਾਨ ਇਹ ਲੱਗਦਾ ਹੈ ਕਿ ਭਾਈ ਸਾਹਿਬ ਦਾ ਜਨਮ ਸੰਮਤ ੧੬੦੦ ਤੋਂ ੧੬੧੦ ਦੇ ਵਿਚ ਵਿਚ ਕਿਸੇ ਸਾਲ, ਬਾਸਰਕੇ ਜਾਂ ਗੋਂਦ-ਵਾਲ ਵਿਚ ਹੋਇਆ। ਆਪ ਦੇ ਪਿਤਾ ਦਾ ਨਾਂ ਦਾਤਾਰ ਚੰਦ ਦੱਸੀਦਾ ਹੈ।

ਆਪ ਦੀ ਬਚਪਨ ਤੇ ਜਵਾਨੀ ਬਾਰੇ ਦੇ ਹਾਲ ਵੀ ਨਹੀਂ ਮਿਲਦੇ। ਪਰ ਇਹ ਗੱਲ ਯਕੀਨੀ ਹੈ ਕਿ ਆਪ ਦੀ ਪਾਲਿਨਾ ਪੋਸਨਾ ਅਤੇ ਵਿਦਿਆ ਗੋਂਦਵਾਲ ਵਿੱਚ ਗੁਰੂ ਜੀ ਦੇ ਅਸਰ ਪ੍ਰਭਾਵ ਹੇਠ ਅਤੇ ਸਤਸੰਗ ਦੇ ਮੰਡਲ ਵਿਚ ਹੋਈ। ਆਪ ਦੀਆਂ ਰਚਨਾਵਾਂ—ਵਾਰਾਂ, ਅਤੇ ਕਬਿਤ ਸਵਈਏ- ਸਪੱਸ਼ਟ ਕਰਦੀਆਂ ਹਨ ਕਿ ਆਪ ਸੰਸਕ੍ਰਿਤ, ਹਿੰਦੀ,

ਫਾਰਸੀ ਤੇ ਪੰਜਾਬੀ ਦੇ ਵਿਦਵਾਨ ਅਤੇ ਹਿੰਦੂ ਧਰਮ ਗ੍ਰੰਥਾਂ ਅਤੇ ਗੁਰ-ਬਾਣੀ ਦੇ ਚੰਗੇ ਜਾਣੂੰ ਸਨ।

ਸ੍ਰੀ ਗੁਰੂ ਅਮਰ ਦੇਵ ਜੀ ਦੀ ਹਜ਼ੂਰੀ ਵਿਚ ਪਾਲੇ ਪੋਸੇ ਤੇ ਪੜ੍ਹਾਏ ਸਿਖਾਏ ਜਾਣ ਕਰਕੇ ਆਪ ਨੂੰ ਗੁਰਸਿੱਖੀ ਦੀ ਪਾਹ ਤਾਂ ਮੁੱਢ ਤੋਂ ਹੀ ਲੱਗ ਜਾਣੀ ਸਧਾਰਨ ਤੇ ਜ਼ਰੂਰੀ ਗੱਲ ਸੀ। ਇਸ ਕਰਕੇ ਇਕ ਰਵਾਇਤ ਮੂਜਬ ਆਪ ਉਪਰ ਤੀਜੀ ਪਾਤਸ਼ਾਹੀ ਦੀ ਮਿਹਰ ਹੋਈ। ਆਪ ਨੂੰ ਗੁਰਸਿੱਖੀ ਦਾ ਦਾਨ ਮਿਲਿਆ, ਅਤੇ ਆਪ ਚੰਬੇ, ਜੰਮੂ ਆਦਿ ਪਹਾੜੀ ਇਲਾਕੇ ਵਿਚ ਗੁਰਸਿੱਖੀ ਦੇ ਪਰਚਾਰ ਲਈ ਘੱਲੇ ਗਏ। ਜਦ ਤੀਜੇ ਪਾਤਸ਼ਾਹ ਜੋਤੀ ਜੋਤ ਸਮਾ ਗਏ, ਤਾਂ ਭਾਈ ਗੁਰਦਾਸ ਜੀ ਓਧਰੋਂ ਵਾਪਸ ਆਏ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨ-ਸ਼ਰਨ ਆ ਹਾਜ਼ਰ ਹੋਏ। ਗੁਰੂ ਜੀ ਨੇ ਹੋਰ ਮਿਹਰ ਕੀਤੀ ਅਤੇ ਇਨ੍ਹਾਂ ਨੂੰ ਪੂਰਨ ਗੁਰਮੁਖ ਬਣਾ ਦਿੱਤਾ। ਫੇਰ ਗੁਰੂ ਜੀ ਨੇ ਆਗਿਆ ਕੀਤੀ ਕਿ ਜਾਓ ਆਗਰੇ ਅਤੇ ਪੂਰਬ ਵੱਲ ਸਿੱਖੀ ਦੀ ਸੰਭਾਲ ਕਰੋ। ਇਸ ਤਰ੍ਹਾਂ ਆਪ ਗੁਰਸਿੱਖੀ ਦੇ ਪਰਚਾਰਕ ਹੋ ਕੇ ਆਗਰੇ ਚਲੇ ਗਏ। ਇਹ ਕੰਮ ਇਨ੍ਹਾਂ ਨੇ ਬੜੀ ਯੋਗਤਾ ਅਤੇ ਸਫਲਤਾ ਸਹਿਤ ਨਿਬਾਹਿਆ।

ਸ੍ਰੀ ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਆਪ ਆਗਰੇ ਸਨ। ਇਹ ਖਬਰ ਸੁਣ ਕੇ ਉਹ ਪੰਜਵੀਂ ਪਾਤਸ਼ਾਹੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਆਏ। ਉਨ੍ਹਾਂ ਨੇ ਆ ਕੇ ਵੇਖਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ, ਪਿਰਥੀਆ, ਬਹੁਤ ਖਰਾਬੀ ਕਰ ਰਿਹਾ ਹੈ। ਅੰਮ੍ਰਿਤਸਰ ਦੀ ਆਮਦਨ, ਜ਼ਮੀਨ ਤੇ ਖੂਹਾਂ ਦੀ ਪੈਦਾਵਾਰ, ਸੰਗਤਾਂ ਵਲੋਂ ਆਇਆ ਹੋਇਆ ਚੜ੍ਹਾਵਾ, ਅਤੇ ਲੰਗਰ ਵਾਸਤੇ ਆਈ ਰਸਦ ਆਦਿ ਸਭ ਪਿਰਥੀਆ ਸੰਭਾਲ ਬੈਠਾ ਸੀ। ਹੁਣ ਹੋਰ ਚਲਾਕੀ ਕਰਦਾ ਸੀ। ਆਪਣੇ ਮਸੰਦਾਂ ਦੀ ਮਦਦ ਵਸੀਲੇ ਨਾਲ ਉਹ ਬਾਹਰੋਂ ਆਈਆਂ ਸੰਗਤਾਂ ਪਾਸੋਂ ਚੜ੍ਹਾਵਾ ਤਾਂ ਆਪ ਲੈ ਲਿਆ ਕਰੇ ਅਤੇ ਪ੍ਰਸ਼ਾਦ ਪਾਣੀ ਲਈ ਉਨ੍ਹਾਂ ਨੂੰ ਗੁਰੂ ਕੇ ਲੰਗਰ ਭੇਜ ਦਿਆ ਕਰੇ। ਗੁਰੂ ਜੀ ਪਾਸ ਜੋ ਕੁੱਝ ਹੈ ਸੀ, ਉਹ ਆਪ ਨੇ ਲੰਗਰ

ਵਿਚ ਖਰਚ ਕਰ ਦਿੱਤਾ। ਫੇਰ ਰਸਦ ਤੇ ਮਾਇਆ ਦੀ ਥੁੜ ਕਰਕੇ ਤੰਗੀ ਆ ਗਈ ਜਿਸ ਕਰਕੇ ਗੁਰੂ ਜੀ ਤੇ ਮਾਤਾ ਜੀ ਨੂੰ ਕਈ ਵੇਰ ਛੋਲੇ ਚੱਬ ਕੇ ਤੇ ਕਈ ਵੇਰ ਫਾਕੇ ਕੱਟ ਕੇ ਗੁਜ਼ਾਰਾ ਕਰਨਾ ਪਵੇ। ਪਰ ਆਪ ਸਭ ਕੁਝ ਸ਼ਾਂਤ ਅਤੇ ਅਡੋਲ ਰਹਿ ਕੇ ਝੱਲੀ ਜਾ ਰਹੇ ਸਨ।

ਜਾਂ ਭਾਈ ਗੁਰਦਾਸ ਜੀ ਨੇ ਇਹ ਹਾਲਤ ਤੱਕੀ ਤਾਂ ਉਹ ਬੜੇ ਦੁਖੀ ਹੋਏ। ਆਪ ਨੇ ਮੁਖੀ ਸਿੱਖਾਂ–ਬਾਬਾ ਬੁਢਾ ਜੀ, ਭਾਈ ਸਾਹਲੋ ਜੀ, ਭਾਈ ਪੈੜਾ ਜੀ ਆਦਿ–ਨਾਲ ਸਲਾਹ ਕੀਤੀ ਅਤੇ ਉਪਾ ਸੋਚੇ। ਮੁਖੀ ਸਿੱਖ ਨਗਰੀ ਨੂੰ ਆਉਣ ਵਾਲੇ ਰਾਹਾਂ ਉਤੇ ਖਲਿਹਾਰੇ ਗਏ ਤਾਂ ਜੁ ਬਾਹਰੋਂ ਆਉਣ ਵਾਲੀਆਂ ਸੰਗਤਾਂ ਨੂੰ ਅਸਲੀ ਗੱਲ ਦੱਸੀ ਜਾਵੇ। ਭਾਈ ਸਾਹਿਬ ਆਪ ਉਸ ਥਾਂ ਬੈਠ ਗਏ ਜਿੱਥੇ ਗੁਰਦੁਆਰਾ ਪਿੱਪਲੀ ਸਾਹਿਬ ਹੈ। ਸੰਗਤਾਂ ਨੂੰ ਅਸਲੀਅਤ ਸਮਝਾਈ ਗਈ। ਛੇਤੀ ਹੀ ਸੰਗਤਾਂ ਨੂੰ ਪਿਰਥੀਏ ਦੀ ਚਲਾਕੀ ਤੇ ਬੇਈਮਾਨੀ ਦਾ ਪਤਾ ਲੱਗ ਗਿਆ। ਸੰਗਤਾਂ ਵਿਚ ਉਸ ਦੇ ਵਿਰੁਧ ਨਫਰਤ ਫੈਲ ਗਈ ਤੇ ਉਸ ਦਾ ਤੇਜ ਘਟਦਾ ਘਟਦਾ ਖਤਮ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਰਤਾਪ ਦਿਨੋ ਦਿਨ ਵਧਣ ਲੱਗ ਪਿਆ।

ਇਸ ਤੋਂ ਮਗਰੋਂ ਗੁਰੂ ਜੀ ਦੀ ਆਗਿਆ ਵਿਚ ਭਾਈ ਗੁਰਦਾਸ ਜੀ ਗੁਰਸਿੱਖੀ ਦੇ ਪਰਚਾਰ ਵਾਸਤੇ ਚਲੇ ਗਏ। ਆਪ ਨੇ ਆਗਰੇ ਅਤੇ ਲਾਹੌਰ ਅਤੇ ਮਗਰੋਂ ਕਾਂਸ਼ੀ ਜਿਹੇ ਥਾਂਵਾਂ ਵਿਚ, ਸਿੱਖ ਧਰਮ ਦਾ ਸੋਹਣਾ ਪਰਚਾਰ ਕੀਤਾ।

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚਣ ਦਾ ਇਰਾਦਾ ਕੀਤਾ, ਤਾਂ ਆਪ ਨੇ ਭਾਈ ਗੁਰਦਾਸ ਜੀ ਨੂੰ ਆਪਣੀ ਹਜ਼ੂਰੀ ਵਿਚ ਸੱਦ ਲਿਆ। ਗੁਰਬਾਣੀ ਇਕੱਠੀ ਕਰਨ, ਉਸ ਨੂੰ ਗੁਰੂ ਜੀ ਦੀ ਆਗਿਆ ਮੂਜਬ ਤਰਤੀਬ ਸਿਰ ਕਰਨ ਵਿਚ ਭਾਈ ਸਾਹਿਬ ਜੀ ਨੇ ਚੋਖੀ ਸੇਵਾ ਸਹਾਇਤਾ ਕੀਤੀ। ਗੁਰਬਾਣੀ ਦੀਆਂ ਜਿਹੜੀਆਂ ਸੈਂਚੀਆਂ ਸ੍ਰੀ ਗੁਰੂ ਅਮਰ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ,

ਬਾਬਾ ਮੋਹਨ ਜੀ, ਪਾਸ ਗੋਇੰਦਵਾਲ ਸਨ, ਉਨ੍ਹਾਂ ਨੂੰ ਬਾਬਾ ਜੀ ਪਾਸੋਂ ਲੈਣ ਲਿਆਉਣ ਵਾਸਤੇ ਪਹਿਲਾਂ ਭਾਈ ਗੁਰਦਾਸ ਜੀ ਗੋਇੰਦਵਾਲ ਗਏ। ਆਪ ਸਾਰੀ ਰਾਤ ਬਾਬਾ ਮੋਹਨ ਜੀ ਦੇ ਬੂਹੇ ਅੱਗੇ ਖੜੇ ਦਰਵਾਜ਼ਾ ਖੜਕਾਉਂਦੇ ਅਤੇ ਅਦਬ ਸਹਿਤ ਅਵਾਜ਼ਾਂ ਮਾਰਦੇ ਰਹੇ, ਪਰ ਬਾਬਾ ਜੀ ਨੇ ਬੂਹਾ ਨਾ ਖੋਲ੍ਹਿਆ। ਉਹ ਅੰਮ੍ਰਿਤਸਰ ਵਾਪਸ ਚਲੇ ਗਏ।

ਜਦ ਗੁਰੂ ਗਰੰਥ ਸਾਹਿਬ ਵਿਚ ਚਾੜ੍ਹਨ ਵਾਲੀ ਬਾਣੀ ਦੀ ਚੋਣ ਹੋ ਰਹੀ ਸੀ, ਤਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਲਿਆਓ, ਤੁਹਾਡੀ ਰਚਨਾ ਵੀ ਚਾੜ੍ਹ ਦੇਈਏ। ਪਰ ਭਾਈ ਜੀ ਨੇ ਬੇਨਤੀ ਕੀਤੀ, 'ਮਹਾਰਾਜ, ਦਾਸ ਦੀ ਤੁਛ ਰਚਨਾ ਇਸ ਯੋਗ ਨਹੀਂ।' ਉਨ੍ਹਾਂ ਦੀ ਇਹ ਨਿਮਰਤਾ ਤੇ ਨਿਰਮਾਣਤਾ ਵੇਖ ਕੇ ਗੁਰੂ ਜੀ ਬੜੇ ਪਰਸਿੰਨ ਹੋਏ। ਆਪ ਨੇ ਫੁਰਮਾਇਆ ਕਿ ਤੁਹਾਡੀ ਰਚਨਾ ਗੁਰਬਾਣੀ ਦੀ ਕੁੰਜੀ ਹੋਵੇਗੀ। ਇਸ ਦੇ ਪੜ੍ਹਨ ਨਾਲ ਗੁਰਬਾਣੀ ਦੀ ਪੂਰੀ ਪੂਰੀ ਸਮਝ ਆ ਜਾਂਦੀ ਹੈ ਅਤੇ ਗੁਰਸਿੱਖੀ ਦਾ ਪੂਰਨ ਗਿਆਨ ਪਰਾਪਤ ਹੁੰਦਾ ਹੈ।

ਇਸ ਤੋਂ ਮਗਰੋਂ ਗੁਰੂ ਜੀ ਦੀ ਮਜੂਦਗੀ ਤੇ ਨਿਗਰਾਨੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬੀੜ ਦੀ ਲਿਖਾਈ ਭਾਈ ਸਾਹਿਬ ਨੇ ਆਪਣੀ ਕਲਮ ਨਾਲ ਕੀਤੀ। ਇਸ ਸੇਵਾ ਵਿਚ ਭਾਈ ਹੋਰਾਂ ਨੇ ਕਈ ਸਾਲ ਚੋਖੀ ਮਿਹਨਤ ਕੀਤੀ।

ਭਾਈ ਗੁਰਦਾਸ ਜੀ ਨੇ ਬਹੁਤ ਸਾਰੀ ਬਾਣੀ ਰਚੀ–੪੦ ਵਾਰਾਂ ਅਤੇ ੫੫੬ ਕਬਿਤ,ਸਵਈਦੇ ਆਦਿ। ਇਹ ਬਾਣੀ ਸਿੱਖ ਧਰਮਦੇ ਨੇਮਾਂ ਸਿਧਾਤਾਂ ਦਾ ਵਧੀਆ ਭੰਡਾਰ ਹੈ। ਵਾਰਾਂ ਸੋਹਣੀ ਠੇਠ ਪੰਜਾਬੀ ਬੋਲੀ ਵਿਚ ਹਨ ਕਬਿਤ ਸਵੱਈਆਂ ਦੀ ਬੋਲੀ ਸੁੰਦਰ ਮੁਹਾਵਰੇਦਾਰ ਹਿੰਦੀ ਹੈ। ਆਪ ਨੇ ਆਪਣੀ ਰਚਨਾ ਵਿਚ ਗੁਰਬਾਣੀ ਦੀ ਅਜੇਹੀ ਸੁੰਦਰ ਵਿਆਖਿਆ ਕੀਤੀ ਹੈ ਕਿ ਇਸ ਨੂੰ ਪੜ੍ਹਨ ਨਾਲ ਗੁਰਮਤ ਤੇ ਗੁਰਬਾਣੀ ਦੇ ਕਈ ਗੁਝੇ ਭਾਵ ਆਪਣੇ ਆਪ ਹੀ ਪਾਠਕਾਂ ਦੇ ਹਿਰਦੇ ਵਿਚ ਬਹਿ ਜਾਂਦੇ ਹਨ।

ਇਸੇ ਕਰਕੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਚਨਾ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ' ਕਹਿ ਕੇ ਨਿਵਾਜਿਆ ਸੀ।

ਭਾਈ ਗੁਰਦਾਸ ਜੀ ਨੇ ਤੀਜੀ ਪਾਤਸ਼ਾਹੀ ਤੋਂ ਲੈ ਕੇ ਛੇਵੀਂ ਪਾਤਸ਼ਾਹੀ ਤੀਕ ਸਤਿਗੁਰਾਂ ਦੀ ਹਜ਼ੂਰੀ ਦਾ ਰਸ ਮਾਣਿਆ। ਵਿਦਵਤਾ; ਗੁਰਸਿਖੀ ਦੀ ਰਹਿਣੀ-ਬਹਿਣੀ ਅਤੇ ਹੋਰ ਅਨੇਕਾਂ ਗੁਣਾਂ ਦਾ ਸਦਕਾ ਸਭ ਸਿੱਖ ਆਪ ਦਾ ਬੜਾ ਸਤਕਾਰ ਕਰਦੇ ਸਨ।

ਇਕ ਵੇਰ ਦੀ ਗੱਲ ਹੈ ਕਿ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਦਰਬਾਰ ਲੱਗਾ ਹੋਇਆ ਸੀ। ਸਿੱਖੀ ਸਿਦਕ ਉਤੇ ਵਿਚਾਰ ਤੁਰ ਪਈ। ਇਕ ਸਿੱਖ ਨੇ ਕਿਹਾ, "ਸਿੱਖੀ ਦਾ ਰਾਹ ਤਾਂ ਖੰਡਿਓਂ ਤਿੱਖਾ ਤੇ ਵਾਲੋਂ ਨਿੱਕਾ ਹੈ। ਸਿਖੀ ਸਿਦਕ ਨਿਬਾਹੁਣਾ ਬੜਾ ਔਖਾ ਹੈ।" ਲਾਗੋਂ ਭਾਈ ਗੁਰਦਾਸ ਜੀ ਬੋਲੇ, "ਜਿਸ ਬੰਦੇ ਨੇ ਸਿੱਖੀ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੋਵੇ, ਉਹਦੇ ਵਾਸਤੇ ਸਿਖੀ ਸਿਦਕ ਨਿਬਾਹੁਣਾ ਕੋਈ ਵੱਡੀ ਗੱਲ ਨਹੀਂ।" ਨਾਲ ਹੀ ਉਨ੍ਹਾਂ ਨੇ ਆਪਣੀ ਰਚੀਆਂ ਵਾਰਾਂ ਵਿਚੋਂ ੩੫ਵੀਂ ਵਾਰ ਦੀ ਵੀਹਵੀਂ ਪੌੜੀ ਪੜ੍ਹੀ ਜੋ ਇਉਂ ਹੈ:-

"ਜੇ ਮਾਂ ਹੋਵੇ ਜਾਰਨੀ*, ਕਿਉਂ ਪੁਤ ਪਤਾਰੇ†।
ਗਾਈ‡ ਮਾਣਕ ਨਿਗਲਿਆ, ਪੇਟ ਪਾੜ ਨ ਮਾਰੇ।
ਜੇ ਪਿਰ ਬਹੁ ਘਰ ਹੰਢਣਾ, ਸਤ ਰਖੈ ਨਾਰੇ।
ਅਮਰ() ਚਲਾਵੈ ਚੰਮ ਦੇ, ਚਾਕਰ ਵੇਚਾਰੇ।
[]ਜੇ ਮਦ ਪੀਤਾ ਬਾਮਣੀਂ, ਲੋਇ ਲੱਜਣ ਸਾਰੇ।
ਜੇ ਗੁਰ ਸਾਂਗ ਵਰਤਦਾ, ਸਿਖ ਸਿਦਕ ਨ ਹਾਰੇ।"

ਭਾਈ ਗੁਰਦਾਸ ਜੀ ਦੇ ਇਹ ਬਚਨ ਸੁਣ ਕੇ ਗੁਰੂ ਜੀ ਤਾੜ

---

*ਵਿਭਚਾਰਨ, ਪਰਾਏ ਮਰਦਾਂ ਨਾਲ ਸੰਗਤ ਕਰਨ ਵਾਲੀ।
†ਨਿੰਦਿਆ ਕਰੇ। ‡ਗਊ ਨੇ। ()ਹੁਕਮ।
[]ਜੇ ਬਰਾਮਹਣੀ ਨੇ ਸ਼ਰਾਬ ਪੀਤੀ ਹੋਵੇ ਤਾਂ ਸਾਰਿਆਂ ਦੀਆਂ ਅੱਖੀਆਂ ਸ਼ਰਮਾਉਣੀਆਂ ਚਾਹੀਦੀਆਂ ਹਨ।

ਗਏ ਕਿ ਭਾਈ ਸਾਹਿਬ ਨੂੰ ਆਪਣੀ ਸਿਖੀ ਅਤੇ ਸਿਖੀ ਦੇ ਗਿਆਨ ਉਪਰ ਮਾਣ ਜਾਂ ਹੰਕਾਰ ਹੈ। ਹੰਕਾਰ ਆਤਮਾ ਦਾ ਰੋਗ ਹੁੰਦਾ ਹੈ। ਗੁਰੂ ਜੀ ਨੇ ਉਨ੍ਹਾਂ ਦਾ ਬਿਹ ਰੋਗ ਦੂਰ ਕਰਨ ਦਾ ਫੈਸਲਾ ਕੀਤਾ। ਆਪ ਜੀ ਨੇ ਭਾਈ ਹੋਰਾਂ ਨੂੰ ਰੁਪਏ ਦੇ ਕੇ ਘੋੜੇ ਖਰੀਦਣ ਲਈ ਕਾਬਲ ਭੇਜ ਦਿੱਤਾ। ਉਨ੍ਹਾਂ ਦੇ ਨਾਲ ਗੁਰੂ ਜੀ ਨੇ ਭਾਈ ਦੁਨੀ ਚੰਦ ਵਰਗੇ ਸੱਜਣ ਸਲਾਹ ਸਹਾਇਤਾ ਵਾਸਤੇ ਭੇਜੇ।

ਭਾਈ ਗੁਰਦਾਸ ਜੀ ਕਾਬਲ ਪੁਜ ਗਏ। ਘੋੜੇ ਪਸਿੰਦ ਕੀਤੇ ਗਏ, ਮੁਲ ਟੁਕਿਆ ਗਿਆ, ਸਾਈ ਦਿੱਤੀ ਗਈ, ਘੋੜੇ ਡੇਰੇ ਤੇ ਲਿਆਂਦੇ ਗਏ। ਮੁਲ ਤਾਰਨ ਲਈ ਭਾਈ ਹੋਰੀਂ ਤੰਬੂ ਅੰਦਰੋਂ ਰੁਪਇਆ ਲੈਣ ਗਏ। ਕੀ ਵੇਖਦੇ ਹਨ ਕਿ ਰੁਪਇਆਂ ਵਾਲੀਆਂ ਥੈਲੀਆਂ ਅੰਦਰ ਹੈ ਨਹੀਂ। ਉਹ ਸਮਝੇ ਕਿ ਚੋਰ ਰੁਪਏ ਕਢ ਕੇ ਲੈ ਗਏ। ਬਾਹਰ ਘੋੜਿਆਂ ਦਾ ਮੁਲ ਲੈਣ ਵਾਲੇ ਸੁਦਾਗਰ ਬੈਠੇ ਸਨ। ਭਾਈ ਸਾਹਿਬ ਨੇ ਮਨ ਵਿਚ ਸੋਚਿਆ, "ਉਹ ਕੀ ਕਹਿਣਗੇ ? ਇਹੋ ਕਿ ਪਲਿਓ ਸੱਖਣੇ ਤੇ ਬਿਪਾਰੀ ਵਧੀਆ ਘੋੜਿਆਂ ਦੇ ! ਬੜੀ ਨਮੋਸ਼ੀ ਹੋਵੇਗੀ।" ਇਹ ਸੋਚ ਕੇ ਤੇ ਬਦਨਾਮੀ ਤੋਂ ਡਰਦੇ ਆਪ ਤੰਬੂ ਦੇ ਪਿਛਲੇ ਪਾਸਿਓਂ ਦੀ ਨਿਕਲ ਗਏ ਅਤੇ ਕਾਂਸ਼ੀ (ਬਨਾਰਸ) ਪੁਜ ਗਏ।

ਰੁਪਏ ਨਾ ਦਿਸਣ ਲਭਣ ਵਾਲੀ ਖੇਡ ਗੁਰੂ ਜੀ ਨੇ ਵਰਤਾਈ ਸੀ; ਗੁਰੂ ਜੀ ਨੇ 'ਸਾਂਗ ਵਰਤਿਆ ਸੀ ਅਤੇ ਭਾਈ ਸਾਹਿਬ' 'ਸਿਦਕ ਹਾਰ ਗਏ ਸਨ'। ਉਨ੍ਹਾਂ ਦੇ ਸਾਥੀਆਂ ਨੇ ਘੋੜਿਆਂ ਦਾ ਮੁਲ ਤਾਰਿਆ ਅਤੇ ਘੋੜੇ ਗੁਰੂ ਜੀ ਦੇ ਦਰਬਾਰ ਲਿਆ ਹਾਜ਼ਰ ਕੀਤੇ। ਉਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਚੋਰੀ ਚਲੇ ਜਾਣ ਦੀ ਗਲ ਵੀ ਦਸੀ। ਗੁਰੂ ਜੀ ਹੱਸ ਪਏ।

ਭਾਈ ਗੁਰਦਾਸ ਜੀ ਨੇ ਕਾਂਸ਼ੀ ਵਿਚ ਧਰਮ ਦਾ ਪਰਚਾਰ ਕੀਤਾ। ਇਸ ਵਿਚ ਉਨ੍ਹਾਂ ਨੂੰ ਬੜੀ ਸਫਲਤਾ ਹੋਈ। ਓਥੋਂ ਦੇ ਰਾਜੇ ਅਤੇ ਸਤ ਕੁ ਸੌ ਹੋਰ ਪਰਾਣੀਆਂ ਨੇ ਸਿੱਖੀ ਧਾਰਨ ਕੀਤੀ। ਲੋਕਾਂ ਵਿਚ ਉਨ੍ਹਾਂ ਦਾ ਬੜਾ ਮਾਨ ਸਤਿਕਾਰ ਕਾਇਮ ਹੋ ਗਿਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਂਸ਼ੀ ਦੀ ਸੰਗਤ ਦੇ ਨਾਂ ਹੁਕਮਨਾਮਾ ਲਿਖ ਕੇ ਭੇਜਿਆ ਕਿ ਭਾਈ ਸਾਹਿਬ ਚੋਰ ਹਨ। ਇਹ ਰੁਪਇਆ ਲੈ ਕੇ ਜਾਂ ਲੁਕਾ ਕੇ ਚੋਰੀ ਨੱਠ ਆਏ ਹਨ, ਇਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਭੇਜ ਦਿਓ।

ਜਦ ਸਿਖ ਇਹ ਹੁਕਮਨਾਮਾ ਲੈ ਕੇ ਪੁਜਾ, ਉਸ ਵੇਲੇ ਭਾਈ ਸਾਹਿਬ ਦੀਵਾਨ ਲਾਈ ਉਪਦੇਸ਼ ਕਰ ਰਹੇ ਸਨ। ਸਿਖ ਨੇ ਹੁਕਮਨਾਮਾ ਸੰਗਤ ਨੂੰ ਸੁਣਾਇਆ। ਸਾਰੀ ਸੰਗਤ ਹੈਰਾਨ ਹੋ ਗਈ। ਭਾਈ ਸਾਹਿਬ ਸੋਚੀਂ ਪੈ ਗਏ ਕਿ ਕੀ ਕੀਤਾ ਜਾਵੇ। ਕਾਂਸ਼ੀ ਵਿਚ ਉਨ੍ਹਾਂ ਦਾ ਬੜਾ ਸਤਿਕਾਰ ਸੀ। ਚੋਰ ਬਣ ਕੇ ਚੋਰ ਵਾਂਙ ਮੁਸ਼ਕਾਂ ਬੰਨ੍ਹਵਾਉਣੀਆਂ ਤੇ ਗ੍ਰਿਫ਼ਤਾਰ ਹੋ ਕੇ ਤੁਰਨਾ ਬੜੀ ਔਖੀ ਤੇ ਨਮੋਸ਼ੀ ਵਾਲੀ ਗੱਲ ਸੀ। ਪਰ ਦੂਜੇ ਪਾਸੇ ਗੁਰੂ ਜੀ ਦਾ ਹੁਕਮ ਸੀ। ਭਾਈ ਸਾਹਿਬ ਨੇ ਸਭ ਮਾਣ ਅਤੇ ਲੋਕ-ਲਾਜ ਇਕ ਪਾਸੇ ਰਖ ਕੇ ਸਾਰੀ ਹੋਈ ਬੀਤੀ ਸੰਗਤ ਨੂੰ ਦਸੀ। ਫੇਰ ਆਪ ਨੇ ਆਪਣੀਆਂ ਮੁਸ਼ਕਾਂ ਬੰਨ੍ਹਵਾਈਆਂ ਤੇ ਅੰਮ੍ਰਿਤਸਰ ਨੂੰ ਤੁਰ ਪਏ। ਅੰਮ੍ਰਿਤਸਰੋਂ ਆਏ ਸਿਖ ਨੇ ਰਾਹ ਵਿਚ ਉਨ੍ਹਾਂ ਦੀਆਂ ਮੁਸ਼ਕਾਂ ਖੋਲ੍ਹ ਦਿਤੀਆਂ, ਤਾਂ ਜੁ ਸਫਰ ਅਸਾਨੀ ਨਾਲ ਕਰ ਸਕਣ। ਅੰਮ੍ਰਿਤਸਰ ਦੇ ਪਾਸ ਪੁਜ ਕੇ ਮੁਸ਼ਕਾਂ ਫੇਰ ਬੰਨ੍ਹੀਆਂ ਗਈਆਂ ਅਤੇ ਉਨ੍ਹਾਂ ਨੂੰ ਗੁਰੂ ਜੀ ਦੇ ਪੇਸ਼ ਕੀਤਾ ਗਿਆ।

ਜਦ ਉਹ ਗੁਰੂ ਜੀ ਦੇ ਸਾਹਮਣੇ ਹੋਏ ਤਾਂ ਆਪ ਨੇ ਉਨ੍ਹਾਂ ਦੀਆਂ ਮੁਸ਼ਕਾਂ ਖੁਲ੍ਹਵਾ ਦਿਤੀਆ ਅਤੇ ਕਿਹਾ, 'ਕਿਉਂ ਭਾਈ ਜੀਉ! ਤੁਸਾਂ ਤਾਂ ਕਿਹਾ ਸੀ, "ਜੇ ਗੁਰ ਸਾਂਗ ਵਰਤਦਾ, ਸਿਖ ਸਿਦਕ ਨ ਹਾਰੇ"। ਪਰ ਜਦ ਗੁਰੂ ਜੀ ਨੇ ਤੁਹਾਡੇ ਨਾਲ ਸਾਂਗ ਵਰਤਿਆ, ਤਾਂ ਤੁਸਾਂ ਸਿਦਕ ਹਾਰ ਦਿਤਾ, ਤੁਸੀਂ ਚੋਰਾਂ ਵਾਕੁਰ ਤੰਬੂ ਦੇ ਪਿਛਵਾੜੇ ਰਾਹੇ ਨੱਠ ਗਏ। ਤੁਸਾਂ ਤਾਂ ਸਿੱਖੀ ਨੂੰ ਚੰਗੀ ਤਰ੍ਹਾਂ ਸਮਝਿਆ ਹੋਇਆ ਸੀ, ਤੁਸਾਂ ਕਿਉਂ ਸਿਦਕ ਹਾਰ ਦਿਤਾ?"

ਭਾਈ ਸਾਹਿਬ ਦੀਆਂ ਅੱਖਾਂ ਵਿਚੋਂ ਅਥਰੂ ਵਗ ਤੁਰੇ; ਉਨ੍ਹਾਂ ਦਾ ਸੀਸ ਨੀਊਂ ਗਿਆ। ਫੇਰ ਉਨ੍ਹਾਂ ਨੇ ਹੱਥ ਜੋੜ ਕੇ ਕਿਹਾ :-

"ਜੇ ਮਾਂ ਪੁਤੈ ਵਿੱਸ* ਦੇਇ, ਤਿਸ ਤੇ ਕਉਣ ਪਿਆਰਾ।
ਜੇ ਘਰ ਭੰਨੈ ਪਾਹਰੂ†, ਕਉਣ ਰਖਣਹਾਰਾ।
ਬੇੜੀ ਡੋਬੇ ਪਾਤਣੀ‡, ਕੌਣ ਪਾਰ ਉਤਾਰਾ।
ਆਗੂ ਲੈ ਉਝੜ() ਪਵੈ, ਕਿਸ ਕਰੈ ਪੁਕਾਰਾ।
ਜੇ ਕਰ ਖੇਤੈ ਖਾਇ ਵਾੜ, ਕੋ ਲਹੈ ਨ ਸਾਰ[]।
ਜੇ ਗੁਰ ਭਰਮਾਏ ਸਾਂਗ ਕਰ, ਕਿਆ ਸਿਖ ਵਿਚਾਰਾ"॥੨੨॥੩੫॥

ਭਾਈ ਹੋਰਾਂ ਦਾ ਪਰੇਮ, ਸਿਦਕ ਤੇ ਨਿਮਰਤਾ ਵੇਖ ਕੇ ਗੁਰੂ ਜੀ ਬੜੇ ਪਰਸਿੰਨ ਹੋਏ । ਆਪ ਨੇ ਭਾਈ ਜੀ ਨੂੰ ਛਾਤੀ ਨਾਲ ਲਾਇਆ ਅਤੇ ਆਦਰ ਨਾਲ ਆਪਣੇ ਪਾਸ ਬਿਠਾਇਆ।

ਜਦ ਭਾਈ ਸਾਹਿਬ ਚੋਖੇ ਬਿਰਧ ਹੋ ਗਏ, ਤਾਂ ਗੁਰੂ ਜੀ ਦੀ ਆਗਿਆ ਲੈ ਕੇ ਉਹ ਗੋਇੰਦਵਾਲ ਜਾ ਟਿਕੇ ਅਤੇ ਆਪਣਾ ਸਮਾਂ ਭਜਨ ਬੰਦਗੀ ਵਿਚ ਗੁਜ਼ਾਰਨ ਲੱਗ ਪਏ। ਓਥੇ ਹੀ ਭਾਦੋਂ ਸੁਦੀ ੮, ਸੰਮਤ ੧੬੯੪ (ਸੰਨ ੧੬੩੭) ਨੂੰ ਉਨ੍ਹਾਂ ਦਾ ਦੇਹਾਂਤ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਸਾਹਿਬ ਦਾ ਅੰਤਮ ਸੰਸਕਾਰ ਆਪਣੀ ਹੱਥੀਂ ਕੀਤਾ।

---

*ਜ਼ਹਿਰ । †ਪਹਿਰਾ ਦੇਣ ਵਾਲਾ । ‡ਮਲਾਹ । ()ਜੰਗਲ, ਅਜੇਹਾ ਸੰਘਣਾ ਜੰਗਲ ਜਿਸ ਵਿਚ ਰਾਹ ਦਾ ਕੋਈ ਪਤਾ ਨਾ ਲੱਗੇ । []ਖਬਰ ।

ਕਾਂਡ ੪

# ੪—ਭਾਈ ਨੰਦ ਲਾਲ ਜੀ

ਭਾਈ ਨੰਦ ਲਾਲ ਜੀ ਸ੍ਰੀ ਕਲਗੀਧਰ ਦੇ ਦਰਬਾਰ ਦੇ ਸ਼ਿੰਗਾਰ, ਅਰਬੀ ਫਾਰਸੀ ਦੇ ਵਿਦਵਾਨ, ਫਾਰਸੀ ਦੇ ਉੱਘੇ ਕਵੀ ਅਤੇ ਪੱਕੇ ਸ਼ਰਧਾਲੂ ਸਿਖ ਹੋਏ ਹਨ । ਆਪ ਦੇ ਪਿਤਾ ਮੁਨਸ਼ੀ ਛੱਜੂ ਰਾਮ ਫਾਰਸੀ ਦੇ ਪਰਸਿੱਧ ਵਿਦਵਾਨ ਸਨ । ਉਹ ਸੰਨ ੧੬੩੦ ਵਿਚ ਹਿੰਦੁਸਤਾਨੋਂ ਗਜ਼ਨੀ ਚਲੇ ਗਏ। ਓਥੇ ਆਪਣੀ ਲਿਆਕਤ ਦੇ ਬਲ ਨਾਲ ਓਥੋਂ ਦੇ ਹਾਕਮ ਦੇ ਮੀਰ-ਮੁਨਸ਼ੀ ਬਣ ਗਏ । ਓਥੇ ਹੀ ਉਨ੍ਹਾਂ ਦੇ ਘਰ ਸੰਨ ੧੬੩੩ ਵਿਚ ਭਾਈ ਨੰਦ ਲਾਲ ਜੀ ਦਾ ਜਨਮ ਹੋਇਆ।

ਆਪ ਦੀ ਪੜ੍ਹਾਈ ਦਾ ਯੋਗ ਪਰਬੰਧ ਕੀਤਾ ਗਿਆ, ਜਿਸ ਦਾ ਆਪ ਨੇ ਚੰਗਾ ਫਾਇਦਾ ਉਠਾਇਆ। ਉਹ ਅਰਬੀ ਫਾਰਸੀ ਅਤੇ ਹਿਸਾਬ (ਗਣਿਤ-ਵਿਦਿਆ) ਦੇ ਚੰਗੇ ਵਿਦਵਾਨ ਬਣੇ। ਜਦ ਉਹ ਬਾਰ੍ਹਾਂ ਸਾਲਾਂ ਦੇ ਹੋਏ ਤਾਂ ਕੁਲ-ਰੀਤ ਮੂਜਬ ਉਨ੍ਹਾਂ ਦੇ ਪਿਤਾ ਨੇ ਕੁਲ-ਗੁਰੂ ਪਾਸੋਂ ਉਨ੍ਹਾਂ ਨੂੰ ਵੈਸ਼ਨੋ ਧਰਮ ਦੀ ਦੀਖਿਆ ਦਿਵਾ ਕੇ ਵੈਸ਼ਨੋ ਧਰਮ ਦਾ ਚਿੰਨ੍ਹ—ਲਕੜ ਦੀ ਮਾਲਾ ਜਾਂ ਕੰਠੀ-ਉਨ੍ਹਾਂ ਦੇ ਗਲ ਪਾਉਣ ਦੀ ਰਸਮ ਕਰਾਉਣੀ ਚਾਹੀ । ਪਰ ਨੰਦ ਲਾਲ ਜੀ ਨੇ ਕੰਠੀ ਪਵਾਉਣੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਮੈਨੂੰ ਪਰਮਾਤਮਾ ਦੇ ਨਾਮ ਦੀ ਕੰਠੀ ਚਾਹੀਦੀ ਹੈ ।

ਉਹ ਅਜੇ ੧੭—੧੮ ਵਰ੍ਹਿਆਂ ਦੇ ਸਨ ਕਿ ਉਨ੍ਹਾਂ ਦੇ ਮਾਤਾ ਪਿਤਾ ਦਾ ਦੇਹਾਂਤ ਹੋ ਗਿਆ। ਇਸ ਤੇ ਸੰਨ ੧੬੫੨ ਵਿਚ ਉਹ ਉਦਾਸ ਹੋ ਕੇ ਗਜ਼ਨੀ ਤੋਂ ਚਲੇ ਆਏ ਅਤੇ ਮੁਲਤਾਨ ਪਹੁੰਚ ਗਏ। ਓਥੇ ਉਹ ਦਿੱਲੀ ਦਰਵਾਜ਼ੇ ਘਰ ਬਣਾ ਕੇ ਰਹਿਣ ਲੱਗ ਪਏ । ਉਨ੍ਹਾਂ ਦੇ

ਸੇਵਕ ਅਤੇ ਸ਼ਗਿਰਦ ਉਨ੍ਹਾਂ ਨੂੰ ਆਗ਼ਾ (ਸਵਾਮੀ) ਕਹਿ ਕੇ ਬੁਲਾਇਆ ਕਰਦੇ ਸਨ। ਇਸ ਕਰਕੇ ਉਨ੍ਹਾਂ ਦੇ ਮਹੱਲੇ ਦਾ ਨਾਂ 'ਆਗਾਪੁਰ' ਪੈ ਗਿਆ।

ਮੁਲਤਾਨ ਵਿਚ ਇਕ ਸਿੱਖ ਘਰਾਣੇ ਦੀ ਲੜਕੀ ਨਾਲ ਉਨ੍ਹਾਂ ਦਾ ਵਿਆਹ ਹੋਇਆ। ਇਸ ਤੋਂ ਉਨ੍ਹਾਂ ਦੇ ਮਨ ਵਿਚ ਸਿਖੀ ਲਈ ਪਿਆਰ ਪੈਦਾ ਹੋਇਆ। ਇਸ ਪਿਆਰ ਦੇ ਖਿੱਚੇ ਉਹ ਸੰਨ ੧੬੮੨ ਵਿਚ ਪਹਿਲਾਂ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਪੁਜੇ। ਓਥੋਂ ਹੋ ਕੇ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਸ੍ਰੀ ਅਨੰਦਪੁਰ ਪਹੁੰਚ ਗਏ ਅਤੇ ਗੁਰੂ ਜੀ ਤੋਂ ਗੁਰਉਪਦੇਸ਼ ਲੈ ਕੇ, ਗੁਰਸਿੱਖੀ ਦੀ ਦਾਤ ਪਰਾਪਤ ਕਰ ਕੇ, ਪੱਕੇ ਗੁਰਸਿੱਖ ਬਣ ਗਏ।

ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦੇ ਪੁੱਤ, ਸ਼ਾਹਜ਼ਾਦਾ ਮੁਅੱਜ਼ਮ ਨੇ, ਜੋ ਮਗਰੋਂ 'ਬਹਾਦਰਸ਼ਾਹ' ਨਾਂ ਰੱਖ ਕੇ ਬਾਦਸ਼ਾਹ ਬਣਿਆ, ਭਾਈ ਨੰਦ ਲਾਲ ਜੀ ਦੀ ਫਾਰਸੀ ਆਦਿ ਦੀ ਲਿਆਕਤ ਅਤੇ ਹੋਰ ਗੁਣਾਂ ਦਾ ਹਾਲ ਸੁਣਿਆ। ਉਸ ਨੇ ਉਨ੍ਹਾਂ ਨੂੰ ਆਪਣੇ ਪਾਸ ਆਗਰੇ ਸਦਿਆ ਅਤੇ ਆਪਣਾ ਮੀਰ ਮੁਨਸ਼ੀ ਬਣਾ ਲਿਆ। ਇਸ ਕਰਕੇ ਸੰਨ ੧੬੮੩ ਤੋਂ ਉਹ ਆਗਰੇ ਰਹਿਣ ਲਗ ਪਏ।

ਸੰਨ ੧੬੯੬ ਵਿਚ ਔਰੰਗਜ਼ੇਬ ਨੇ ਸ਼ਾਹਜ਼ਾਦਾ ਮੁਅੱਜ਼ਮ ਨੂੰ ਪਹਾੜੀ ਰਾਜਿਆਂ ਤੇ ਗੁਰੂ ਜੀ ਵਿਰੁੱਧ ਜੰਗ ਕਰਨ ਲਈ ਭੇਜਿਆ। ਭਾਈ ਨੰਦ ਲਾਲ ਜੀ ਨੇ ਗੁਰੂ ਜੀ ਬਾਬਤ ਗੱਲ ਅਜੇਹੇ ਢੰਗ ਨਾਲ ਸਮਝਾਈ ਕਿ ਸ਼ਾਹਜ਼ਾਦੇ ਨੇ ਗੁਰੂ ਜੀ ਨਾਲ ਜੰਗ ਕਰਨ ਦੇ ਥਾਂ ਉਨ੍ਹਾਂ ਨਾਲ ਮਿੱਤਰਤਾ ਕਾਇਮ ਕਰ ਲਈ।

ਇਕ ਵੇਰ ਦੀ ਗੱਲ ਹੈ ਕਿ ਈਰਾਨ (ਫਾਰਸ) ਦੇ ਬਾਦਸ਼ਾਹ ਨੇ ਔਰੰਗਜ਼ੇਬ ਨੂੰ ਇਕ ਚਿੱਠੀ ਭੇਜੀ। ਇਸ ਦਾ ਜਵਾਬ ਫਾਰਸੀ ਵਿਚ ਤਿਆਰ ਕਰਨ ਲਈ ਬਾਦਸ਼ਾਹ ਨੇ ਦਰਬਾਰ ਦੇ ਸਭ ਵਿਦਵਾਨ ਸੱਦੇ। ਭਾਈ ਨੰਦ ਲਾਲ ਹੋਰਾਂ ਦਾ ਤਿਆਰ ਕੀਤਾ ਉੱਤਰ ਸਭ ਤੋਂ ਵਧੀਆ ਸਮਝਿਆ ਗਿਆ। ਇਕ ਹੋਰ ਸਮੇਂ ਕੁਰਾਨ ਸ਼ਰੀਫ ਦੀ ਇਕ ਆਇਤ

ਬਾਰੇ ਬਾਦਸ਼ਾਹੀ ਦਰਬਾਰ ਵਿਚ ਚਰਚਾ ਵਿਚਾਰ ਹੋ ਪਈ। ਇਸ ਆਇਤ ਦੇ ਜੋ ਅਰਥ ਭਾਈ ਨੰਦ ਲਾਲ ਜੀ ਨੇ ਕੀਤੇ ਉਹ ਬਹੁਤ ਹੀ ਵਧੀਆ ਸਨ। ਬਾਦਸ਼ਾਹ ਔਰੰਗਜ਼ੇਬ ਬੜਾ ਖੁਸ਼ ਹੋਇਆ। ਬਾਦਸ਼ਾਹ ਨੇ ਸ਼ਾਹਜ਼ਾਦਾ ਮੁਅੱਜ਼ਮ ਨੂੰ ਕਿਹਾ ਕਿ ਕਿੰਨੀ ਮਾੜੀ ਗੱਲ ਹੈ ਕਿ ਅਜੇਹਾ ਲਾਇਕ ਵਿਦਵਾਨ ਕਾਫਰ ਬਣਿਆ ਰਹੇ। ਇਸ ਨੂੰ ਮੁਸਲਮਾਨ ਬਣਾਉਣਾ ਚਾਹੀਦਾ ਹੈ। ਭਾਈ ਨੰਦ ਲਾਲ ਜੀ ਨੂੰ ਬਾਦਸ਼ਾਹ ਦੀ ਇਸ ਦਲੀਲ ਦਾ ਪਤਾ ਲੱਗ ਗਿਆ। ਇਸ ਤੇ ਭਾਈ ਸਾਹਿਬ, ਸ਼ਾਹਜ਼ਾਦਾ ਮੁਅੱਜ਼ਮ ਦੀ ਨੌਕਰੀ ਛੱਡ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਅਨੰਦਪੁਰ ਆ ਗਏ। ਆਪ ਦੇ ਨਾਲ ਇਕ ਮੁਸਲਮਾਨ ਅਫਸਰ ਗਿਆਸੁਦੀਨ ਦਰੋਗਾ ਵੀ ਆਇਆ।

ਅਨੰਦਪੁਰ ਸਾਹਿਬ ਆਪ ਗੁਰਮੁਖਾਂ ਵਾਲਾ ਜੀਵਨ ਗੁਜ਼ਾਰਨ ਲੱਗ ਪਏ। ਆਪ ਦੇ ਘਰ ਆਏ ਗਏ ਲਈ ਨਿੱਤ ਲੰਗਰ ਚਲਦਾ ਸੀ। ਓਥੇ ਹੋਰ ਵੀ ਕਈ ਸਿੱਖਾਂ ਦੇ ਘਰ ਲੰਗਰ ਚਲਦੇ ਸਨ। ਗੁਰੂ ਕਾ ਲੰਗਰ ਵੀ ਸੀ। ਇਕ ਵੇਰ ਸ੍ਰੀ ਕਲਗੀਧਰ ਜੀ ਨੇ ਸਭ ਲੰਗਰਾਂ ਦੀ ਪਰੀਖਿਆ ਕੀਤੀ। ਆਪ ਨੇ ਸਭ ਲੰਗਰਾਂ ਨਾਲੋਂ ਭਾਈ ਨੰਦ ਲਾਲ ਜੀ ਦਾ ਲੰਗਰ ਪਸੰਦ ਕੀਤਾ ਅਤੇ ਉਨ੍ਹਾਂ ਦੀ ਸਿਖ-ਸੇਵਾ ਦੀ ਸਭ ਤੋਂ ਵੱਧ ਸਲਾਹੁਤ ਕੀਤੀ।

ਭਾਈ ਨੰਦ ਲਾਲ ਜੀ ਨੇ ਸਤਿਗੁਰ-ਮਹਿਮਾ, ਭਗਤੀ ਅਤੇ ਗਿਆਨ ਦੇ ਵਿਸ਼ੇ ਉਤੇ ਹੇਠ ਲਿਖੀਆਂ ਪੁਸਤਕਾਂ ਲਿਖੀਆਂ :-

੧. ਜ਼ਿੰਦਗੀ ਨਾਮਾ। ੨. ਤੌਸੀਫੋ ਸਨਾ। ੩. ਗੰਜਨਾਮਾ। ੪. ਜੋਤ ਵਿਕਾਸ਼। ੫. ਦੀਵਾਨਿ ਗੋਇਆ (ਗੋਯਾ)। ੬. ਇਨਸ਼ਾ ਦਸਤੂਰ। ੭, ਅਰਜ਼ੁੱਲ ਅਲਫਾਜ਼। ਅਤੇ ੮. ਖਾਤਮਾਂ।

ਆਪ ਦੇ ਨਾਂ ਤੇ ਇਕ 'ਤਨਖਾਹ ਨਾਮਾ' ਵੀ ਹੈ।

ਜਦ ਸ੍ਰੀ ਦਸਮੇਸ਼ ਜੀ ਨੇ ਖਾਲਸਾ ਸਾਜਿਆ ਅਤੇ ਖੰਡੇ ਦਾ ਅੰਮ੍ਰਿਤ ਛਕਾ ਕੇ ਧਰਮ-ਜੁਧਾਂ ਲਈ ਸੰਤ-ਸਰਮੇ ਤਿਆਰ ਕਰਨੇ ਸ਼ੁਰੂ

ਕੀਤੇ, ਤਾਂ ਭਾਈ ਨੰਦ ਲਾਲ ਜੀ ਦੇ ਮਨ ਵਿਚ ਵੀ ਧਰਮ ਹਿਤ ਜੂਝਣ ਦੀ ਰੀਝ ਪੈਦਾ ਹੋਈ । ਉਨ੍ਹਾਂ ਨੇ ਬੇਨਤੀ ਕਿ ਮੈਨੂੰ ਵੀ ਅੰਮ੍ਰਿਤ ਛਕਾਓ ਤੇ ਤੇਗ ਵਾਹੁਣ ਦੀ ਸੇਵਾ ਬਖਸ਼ੋ । ਸ੍ਰੀ ਕਲਗੀਧਰ ਜੀ ਨੇ ਉਨ੍ਹਾਂ ਨੂੰ ਤੇਗ ਦੇ ਥਾਂ ਕਲਮ ਦਿਤੀ ਅਤੇ ਫੁਰਮਾਇਆ, "ਤੁਸੀਂ ਇਹ ਚਲਾਓ ਅਤੇ ਇਸ ਰਾਹੀਂ ਪੰਥ ਦੀ ਸੇਵਾ ਕਰੋ।'

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰੋਂ ਚਲੇ ਗਏ, ਤਾ ਭਾਈ ਨੰਦ ਲਾਲ ਜੀ ਮੁਲਤਾਨ ਵਿਚ ਆਪਣੇ ਘਰ ਜਾ ਰਹੇ ਅਤੇ ਉਥੇ ਭਜਨ ਬੰਦਗੀ ਦੇ ਨਾਲ ਗੁਰਸਿੱਖੀ ਤੇ ਵਿਦਿਆ ਦਾ ਪਰਚਾਰ ਕਰਦੇ ਰਹੇ। ਓਥੇ ਹੀ ਉਨ੍ਹਾਂ ਦਾ ਦੇਹਾਂਤ ਸੰਨ ੧੭੦੫ ਵਿਚ ੭੨ ਸਾਲ ਦੀ ਉਮਰ ਵਿਚ ਹੋਇਆ।

--o--

# ਬਾਬਾ ਬੰਦਾ ਸਿੰਘ ਜੀ ਬਹਾਦਰ

(ਸੰਨ ੧੬੭੦ ਤੋਂ ੧੭੧੬)

ਜਨਮ–ਕਤਕ ਸੁਦੀ ੧੩, ਸੰਮਤ ੧੭੨੭, ਮੁਤਾਬਕ ੨੭ ਅਕਤੂਬਰ ੧੬੭੦, ਰਾਜੌਰੀ, ਰਿਆਸਤ ਪੁਣਛ।

ਪਿਤਾ–ਸ੍ਰੀ ਰਾਮਦੇਵ ਭਾਰਦਵਾਜ ਰਾਜਪੂਤ।

ਪਹਿਲਾ ਨਾਮ–ਸ੍ਰੀ ਲਛਮਣ ਦੇਵ ਜਾਂ ਲਛਮਣ ਦਾਸ।

ਮਗਰੋਂ ਦੇ ਨਾਮ–ਸ੍ਰੀ ਮਾਧੋ ਦਾਸ, ਬਾਬਾ ਬੰਦਾ ਸਿੰਘ ਬਹਾਦਰ।

ਉਪਦੇਸ਼ ਲਿਆ-(੧) ਜਾਨਕੀ ਪ੍ਰਸ਼ਾਦ ਵੈਰਾਗੀ ਸਾਧੂ ਪਾਸੋਂ, ਰਾਜੌਰੀ ਵਿਚ। (੨) ਸਾਧੂ ਰਾਮ ਦਾਸ ਪਾਸੋਂ, ਰਾਮ-ਥੰਮਣ, ਜ਼ਿਲਾ ਲਾਹੌਰ, ਵਿਚ। (੩) ਜੋਗੀ ਔਘੜ ਨਾਥ ਪਾਸੋਂ, ਨਾਸਕ, ਦੱਖਣ, ਵਿਚ। (੪) ਸ੍ਰੀ ਗੁਰੂ ਗੋਬਿੰਦ ਸਿੰਘ ਪਾਸੋਂ, ਨੰਦੇੜ, ਦਖਣ, ਵਿਚ।

ਜੰਗ ਕੀਤੇ–ਸਮਾਣਾ–ਨਵੰਬਰ ੧੭੦੯। ਸਢੌਰਾ–ਸ਼ੁਰੂ ੧੭੧੦ ਦਸੰਬਰ ੧੭੧੦, ਅਕਤੂਬਰ ੧੭੧੩। ਸਰਹਿੰਦ ਪਾਸ ਚਾਪੜ ਚੇੜੀ ਦੇ ਮਦਾਨ ਵਿਚ–੧੨ ਮਈ, ੧੭੧੦। , ਸਰਹਿੰਦ ਮਾਰੀ–੧੪ ਮਈ, ੧੭੧੦, ਸਹਾਰਨ ਪੁਰ, ਕਰਨਾਲ ਜਿਤੇ-ਅਕਤੂਬਰ ੧੭੧੦ ਵਿਚ। ਲਾਡਵਾ ਤੇ ਅਮੀਨਗੜ੍ਹ ਦੇ ਜੰਗ–ਨਵੰਬਰ ੧੭੧੦। ਲੋਹਗੜ੍ਹ–ਦਸੰਬਰ ੧੭੧੦, ਅਕਤੂਬਰ ੧੭੧੩। ਬਹਿਰਾਨਪੁਰ–ਜੂਨ ੧੭੧੧ ਗੁਰਦਾਸ ਨੰਗਲ–ਅਪਰੈਲ ੧੭੧੫ ਤੋਂ ਦਸੰਬਰ ੧੭੧੫।

ਵਿਆਹ—(੧) ਰਾਜਾ ਚੰਬਾ ਦੇ ਘਰਾਣੇ ਦੀ ਲੜਕੀ ਨਾਲ, ੧੭੧੨ ਵਿਚ। (੨)ਵਜ਼ੀਰਾਬਾਦ ਦੇ ਇਕ ਖਤਰੀ ਦੀ ਧੀ ਨਾਲ ੧੭੧੪ ਵਿਚ।

ਸੰਤਾਨ—ਦੋ ਪੁਤਰ-ਸ੍ਰੀ ਅਜੈ ਸਿੰਘ, ਸ੍ਰੀ ਰਣਜੀਤ ਸਿੰਘ।

ਸ਼ਹੀਦੀ—ਜੇਠ ਸੰਮਤ ੧੭੭੩ ਵਿਚ, ਮੁਤਾਬਕ ੯ ਜੂਨ ੧੭੧੬ ਨੂੰ ਦਿਲੀ ਵਿਚ।

ਕਾਂਡ ੧.

ਬਾਬਾ ਬੰਦਾ ਸਿੰਘ ਜੀ ਬਹਾਦਰ

# ਮੁੱਢਲਾ ਜੀਵਨ; ਸ੍ਰੀ ਦਸਮੇਸ਼ ਮਿਲਾਪ

ਬਾਬਾ ਬੰਦਾ ਸਿੰਘ ਜੀ ਬਹਾਦਰ ਦਾ ਜਨਮ ਪਛਮੀ ਕਸ਼ਮੀਰ ਦੀ ਰਿਆਸਤ ਪੁਣਛ ਦੇ ਪਿੰਡ ਰਾਜੌਰੀ (ਰਾਜੌੜੀ) ਵਿਚ ਕਤਕ ਸੁਦੀ ੧੩ ਸੰਮਤ ੧੭੨੭ ਮੁਤਾਬਕ ੨੭ ਅਕਤੂਬਰ ਸੰਨ ੧੬੭੦ ਈਸਵੀਂ, ਨੂੰ ਸ੍ਰੀ ਰਾਮਦੇਵ ਭਾਰਦਵਾਜ ਰਾਜਪੂਤ ਤੇ ਘਰ ਹੋਇਆ। ਮਾਪਿਆਂ ਨੇ ਉਸ ਦਾ ਨਾਂ ਲੱਛਮਣ ਦੇਵ ਜਾਂ ਲਛਮਣ ਦਾਸ ਰਖਿਆ ਰਾਮ ਦੇਵ ਚੰਗੇ ਗੁਜ਼ਾਰੇ ਵਾਲਾ ਸਰਦਾ ਪੁਜਦਾ ਬੰਦਾ ਸੀ। ਉਸ ਨੇ ਆਪਣੇ ਪੁੱਤ ਨੂੰ ਰਾਜਪੂਤ ਵਾਹੀਕਾਰਾਂ ਵਾਲੀ ਸਿਖਲਾਈ ਦਿਤੀ ਦਿਵਾਈ; ਅਰਥਾਤ ਉਹਦੇ ਵਾਸਤੇ ਵਾਹੀਕਾਰੀ, ਸ਼ਿਕਾਰ ਖੇਡਣ, ਘੋੜ-ਸਵਾਰੀ, ਸ਼ਸਤਰਾਂ ਦੀ ਵਰਤੋਂ, ਆਦਿ ਦੀ ਸਿਖਲਾਈ ਦਾ ਪਰਬੰਧ ਕੀਤਾ। ਜਦ ਲੱਛਮਣ ਦਾਸ ਗਭਰੂ ਹੋਇਆ, ਤਾਂ ਸਾਥੀਆਂ ਸੰਗੀਆਂ ਨਾਲ ਸ਼ਿਕਾਰ ਖੇਡਣ ਜਾਣ ਲੱਗ ਪਿਆ। ਉਹ ਮੁਢ ਤੋਂ ਹੀ ਸ਼ਿਕਾਰੀ ਹੁੰਦਾ ਹੋਇਆ ਹੀ ਨਰਮ-ਦਿਲ ਵੀ ਸੀ। ਇਕ ਦਿਨ ਉਸ ਨਾਲ ਅਜਿਹੀ ਘਟਨਾ ਵਾਪਰੀ ਜਿਸ ਨੇ ਉਸ ਦੇ ਜੀਵਨ ਦਾ ਰੁਖ ਤੇ ਪਾਸਾ ਹੀ ਪਲਟ ਦਿੱਤਾ। ਗੱਲ ਇਓਂ ਹੋਈ। ਇਕ ਦਿਨ ਸ਼ਿਕਾਰ ਖੇਡਦਿਆਂ ਉਸ ਨੇ ਇਕ ਹਰਨੀ ਮਾਰੀ। ਹਰਨੀ ਨੂੰ ਗਰਭ ਸੀ। ਜਦ ਉਸ ਦਾ ਪੇਟ ਚਾਕ ਕੀਤਾ ਗਿਆ, ਤਾਂ ਵਿਚੋਂ ਦੋ ਬੱਚੇ ਨਿਕਲੇ। ਉਹ ਦੋਵੇਂ ਤੜਫ ਤੜਫ ਕੇ ਲਛਮਣ ਦੇਵ ਦੇ ਸਾਹਮਣੇ ਮਰ ਗਏ। ਇਸ ਸ਼ਾਕੀ ਨੇ ਉਸ ਦੇ ਮਨ ਉਤੇ ਬਹੁਤ ਡੂੰਘਾ ਅਸਰ ਕੀਤਾ। ਉਸ ਨੂੰ ਜੀਵ-ਹਤਿਆ ਤੋਂ ਡੂੰਘੀ ਨਫਰਤ ਹੋ ਗਈ। ਨਾ ਕੇਵਲ ਸ਼ਿਕਾਰ ਤੋਂ ਹੀ ਉਸ ਦਾ ਮਨ ਢਲਿਆ

ਗਿਆ, ਸਗੋਂ ਉਹ ਘਰੋਗੀ, ਗਰਿਸਤੀ ਜੀਵਨ ਤੋਂ ਵੀ ਉਪਰਾਮ ਹੋ ਗਿਆ। ਉਹ ਘਰ-ਬਾਰ ਛੱਡ ਕੇ ਸਾਧ ਬਣ ਗਿਆ ਅਤੇ ਸੰਤਾਂ ਸਾਧਾਂ ਦੀ ਸੰਗਤ ਵਿਚ ਰਹਿਣ ਲਗ ਪਿਆ।

ਕੁਝ ਚਿਰ ਮਗਰੋਂ ਸਾਧੂਆਂ ਦੀ ਇਕ ਮੰਡਲੀ ਕਸ਼ਮੀਰ ਨੂੰ ਜਾਂਦੀ ਹੋਈ ਰਾਜੌਰੀ ਆਣ ਉਤਰੀ। ਇਸ ਮੰਡਲੀ ਦਾ ਮੁਖੀ ਇਕ ਵੈਰਾਗੀ ਸਾਧੂ ਜਾਨਕੀ ਪ੍ਰਸ਼ਾਦ ਸੀ। ਲਛਮਣ ਦੇਵ ਨੇ ਉਸ ਨੂੰ ਗੁਰੂ ਧਾਰ ਕੇ ਉਸ ਤੋਂ ਦੀਖਿਆ ਲਈ, ਉਸ ਦਾ ਚੇਲਾ ਬਣ ਗਿਆ। ਉਸ ਦੇ ਗੁਰੂ ਨੇ ਉਸ ਦਾ ਨਾਮ ਮਾਧੋ ਦਾਸ ਰੱਖ ਦਿਤਾ। ਜਦ ਸਾਧੂ-ਮੰਡਲੀ ਕਸ਼ਮੀਰ ਨੂੰ ਗਈ ਤਾਂ ਮਾਧੋ ਦਾਸ ਵੀ ਨਾਲ ਹੀ ਗਿਆ। ਇਸ ਮੰਡਲੀ ਨਾਲ ਫਿਰਦਾ ਫਿਰਾਂਦਾ ਮਾਧੋ ਦਾਸ ਪੰਜਾਬ ਪੁਜਾ। ਏਥੇ ਉਹ ਵਿਸਾਖੀ ਦੇ ਮੇਲੇ ਤੇ ਕਸੂਰ (ਜ਼ਿਲਾ ਲਾਹੌਰ ਪਾਕਿਸਤਾਨ) ਦੇ ਪਾਸਲੀ ਜਗ੍ਹਾ ਰਾਮ-ਥੰਮਣ ਗਿਆ। ਉਥੇ ਉਸ ਨੇ ਇਕ ਸਾਧੂ ਰਾਮ ਦਾਸ ਦੀ ਸੰਗਤ ਕੀਤੀ, ਉਸ ਤੋਂ ਉਪਦੇਸ਼ ਲਿਆ, ਤੇ ਉਸ ਦਾ ਚੇਲਾ ਬਣਿਆ। ਪਰ ਉਸ ਦੇ ਮਨ ਨੂੰ ਸ਼ਾਂਤੀ ਨਾ ਮਿਲੀ। ਉਹ ਰਮਤਾ ਸਾਧੂ ਬਣ ਕੇ ਥਾਂ ਥਾਂ ਪਿਆ ਫਿਰਿਆ। ਫਿਰਦਾ ਤੁਰਦਾ ਉਹ ਦੱਖਣ ਵਿਚ ਨਾਸਕ ਪੁਜਾ ਜੋ ਗੋਦਾਵਰੀ ਨਦੀ ਦੇ ਕੰਢੇ ਤੇ ਹੈ। ਉਥੇ ਉਹ ਜੋਗੀ ਔਘੜ ਨਾਥ ਦੇ ਆਸ਼ਰਮ ਵਿਚ ਦਾਖਲ ਹੋ ਗਿਆ ਤੇ ਉਸ ਦਾ ਚੇਲਾ ਬਣ ਗਿਆ। ਉਸ ਪਾਸੋਂ ਉਸ ਨੇ ਹਠ-ਜੋਗ ਤੇ ਤਾਂਤਰਿਕ ਵਿਦਿਆ ਸਿਖ ਕੇ ਰਿਧੀਆਂ ਸਿਧੀਆਂ (ਕਰਾਮਾਤਾਂ) ਦੀ ਪਰਾਪਤੀ ਦੇ ਸਾਧਨ ਸਿਖੇ ਤੇ ਕਮਾਏ। ਕੁਝ ਚਿਰ ਮਗਰੋ ਜੋਗੀ ਔਘੜ ਨਾਥ ਮਰ ਗਿਆ। ਮਾਧੋ ਦਾਸ ਨਾਸਕ ਤੋਂ ਤੁਰ ਕੇ ਨੰਦੇੜ ਪੁਜਾ। ਓਥੇ ਉਸ ਨੇ ਕੁਟੀਆ ਬਣਾ ਲਈ ਅਤੇ ਭਜਨ ਤਪ ਕਰਨ ਤੇ ਹਠ-ਜੋਗ ਕਮਾਉਣ ਲਗ ਪਿਆ। ਸਹਿਜੇ ਸਹਿਜੇ ਉਸ ਨੇ ਰਿਧੀਆਂ ਸਿਧੀਆਂ ਤੇ ਤੰਤਰਾਂ ਮੰਤਰਾਂ ਦੇ ਚਮਤਕਾਰੇ ਵਿਖਾ ਕੇ ਇਕ ਤਕੜਾ ਮਠ ਜਾਂ ਜੋਗੀ-ਡੇਰਾ ਕਾਇਮ ਕਰ ਲਿਆ ਅਤੇ ਆਪ ਉਸ ਦਾ ਮਹੰਤ ਬਣ ਗਿਆ। ਉਸ ਦੇ ਡੇਰੇ ਜੋ ਰਾਹੀ ਮੁਸਾਫਰ ਜਾਂ ਸੰਤ ਸਾਧੂ ਆਉਂਦੇ, ਉਹ ਜੰਤਰਾਂ ਮੰਤਰਾਂ

ਤੇ ਰਿਧੀਆਂ ਸਿਧੀਆਂ ਵਰਤ ਕੇ ਉਨ੍ਹਾਂ ਨਾਲ ਖ਼ੂਬ ਮਖੌਲ ਕਰਦਾ ਤੇ ਉਨ੍ਹਾਂ ਦਾ ਮੌਜੂ ਉਡਾਉਂਦਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਸਫਰ ਕਰਦੇ ਕਰਦੇ ਅਤੇ ਰਾਹ ਵਿਚਲੇ ਟਿਕਾਣਿਆਂ ਉਪਰ ਸਿਖੀ ਪਰਚਾਰ ਕਰਦੇ ਕਰਦੇ ਦਖਣ ਪੁਜੇ। ਉਥੇ ਆਪ ਬਾਦਸ਼ਾਹ ਨਾਲੋਂ ਨਿਖੜ ਕੇ ਸਤੰਬਰ ੧੭੦੮ (ਸੰਮਤ ੧੭੬੫) ਵਿਚ ਨੰਦੇੜ ਜਾ ਠਹਿਰੇ। ਉਸੇ ਮਹੀਨੇ ਆਪ ਮਾਧੋ ਦਾਸ ਦੇ ਡੇਰੇ ਚਲੇ ਗਏ। ਉਹ ਬਾਹਰ ਗਿਆ ਹੋਇਆ ਸੀ। ਗੁਰੂ ਜੀ ਰਵਾਂ ਰਵੀਂ ਉਸ ਦੇ ਪਲੰਗ ਉਤੇ ਜਾ ਬਿਰਾਜੇ। ਫੇਰ ਆਪ ਨੇ ਸਿੰਘਾਂ ਨੂੰ ਹੁਕਮ ਦਿਤਾ ਕਿ ਡੇਰੇ ਵਿਚ ਬਕਰੇ ਝਟਕਾਉ, ਮਹਾਂ-ਪਰਸ਼ਾਦ ਬਣਾਓ ਅਤੇ ਗ਼ਫੇ ਲਾਓ। ਮਾਧੋ ਦਾਸ ਨੂੰ ਪਤਾ ਲਗਾ। ਉਹ ਲੋਹਾ ਲਾਖਾ ਹੋਇਆ ਡੇਰੇ ਆਇਆ। ਉਹ ਲਗਾ ਗੁਰੂ ਜੀ ਦਾ ਪਲੰਘ ਮੂਧਾ ਕਰਨ ਲਈ ਜੰਤਰਾਂ ਮੰਤਰਾਂ ਰਾਹੀਂ ਜੋਰ ਲਾਉਣ। ਉਹ ਅਗੇ ਅਨੇਕਾਂ ਦੇ ਮੰਜੇ ਉਲਟਾ ਚੁਕਿਆ ਹੋਇਆ ਸੀ। ਪਰ ਮਹਾਂ-ਬਲੀ ਸ੍ਰੀ ਦਸਮੇਸ਼ ਜੀ ਉਪਰ ਕੋਈ ਅਸਰ ਨਾ ਹੋਇਆ। ਮਾਧੋ ਦਾਸ ਹੈਰਾਨ ਹੋ ਗਿਆ। ਉਸ ਨੂੰ ਇਓਂ ਜਾਪਿਆ ਕਿ ਮੇਰੀ ਸਭ ਸ਼ਕਤੀ ਉਡ ਪੁਡ ਗਈ ਹੈ ਅਤੇ ਮੈਂ ਥੋਥਾ ਹੋ ਗਿਆ ਹਾਂ। ਆਇਆ ਤਾਂ ਸੀ ਆਪਣਾ ਬਲ ਵਰਤ ਕੇ ਜਿਤਣ, ਪਰ ਨਿਰਬਲ ਹੋ ਗਿਆ ਤੇ ਹਾਰ ਖਾ ਗਿਆ। ਹੈਰਾਨ ਹੋ ਕੇ ਉਹ ਗੁਰੂ ਜੀ ਦੇ ਕੋਲ ਆਇਆ ਅਤੇ ਦੋਹਾਂ ਦੀ ਇਉਂ ਗਲ-ਬਾਤ ਹੋਈ:-

ਮਾਧੋ ਦਾਸ—ਆਪ ਕੌਣ ਹੋ, ਜੋ ਮੇਰੇ ਆਸਣ ਉਪਰ ਆ ਬਿਰਾਜੇ ਹੋ ?

ਗੁਰੂ ਗੋਬਿੰਦ ਸਿੰਘ—ਉਹ ਹੀ ਜਿਸ ਨੂੰ ਤੂੰ ਜਾਣਦਾ ਹੈਂ ?

ਮਾਧੋ ਦਾਸ—ਮੈਂ ਕੀ ਜਾਣਦਾ ਹਾਂ ?

ਗੁਰੂ ਗੋਬਿੰਦ ਸਿੰਘ—ਮਨ ਵਿਚ ਵਿਚਾਰ ਕਰੋ ਸੋਚੋ !

ਮਾਧੋ ਦਾਸ (ਸੋਚ ਕੇ)—ਤਾਂ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਹੋ ?

ਗੁਰੂ ਗੋਬਿੰਦ ਸਿੰਘ—ਹਾਂ।

ਮਾਧੋ ਦਾਸ–ਤੁਸੀਂ ਏਥੇ ਕਿਸ ਲਈ ਆਏ ਹੋ ?

ਗੁਰੂ ਜੀ- ਮੈਂ ਤੈਨੂੰ ਆਪਣਾ ਸਿਖ ਬਣਾਉਣ ਲਈ ਤੇ ਸਿਧੇ ਰਾਹੇ ਪਾਉਂਣ ਲਈ ਆਇਆ ਹਾਂ।

ਮਾਧੋ ਦਾਸ–ਮੈਂ ਤੁਹਾਡਾ ਬੰਦਾ ਹਾਂ, ਜੋ ਹੁਕਮ ਕਰੋ, ਉਸ ਦੀ ਪਾਲਨਾ ਕਰਨ ਲਈ ਤਿਆਰ ਹਾਂ।

ਗੁਰੂ ਜੀ–ਪਰਦੇਸੀ ਮੁਸਲਮਾਨ ਹਕੂਮਤ ਤੇਰੇ ਦੇਸ ਵਿਚ ਅੱਤਿਆਚਾਰਾਂ ਦਾ ਤੂਫ਼ਾਨ ਮਚਾ ਰਹੀ ਹੈ ਤੇ ਜਨਤਾ ਕੁਰਲਾ ਰਹੀ ਹੈ ; ਅਤੇ ਤੂੰ ਏਥੇ ਵੈਸ਼ਨੋ-ਮਤ ਧਾਰ ਕੇ ਅਹਿੰਸਾ ਧਾਰੀ ਬੈਠਾ ਹੈਂ। ਰੱਬ ਦੀ ਭਗਤੀ ਇਸ ਵੇਲੇ ਇਸ ਵਿਚ ਹੈ ਕਿ ਜਨਤਾ ਦੀ ਖਾਤਰ ਜ਼ਾਲਮਾਂ ਜਾਬਰਾਂ ਨੂੰ ਸੋਧਣ ਤੇ ਉਨ੍ਹਾਂ ਦੀ ਜੜ੍ਹ ਪੁਟਣ ਲਈ ਸੰਤ ਸਿਪਾਹੀ ਬਣ ਕੇ ਮਦਾਨ ਵਿਚ ਨਿਤਰਿਆ ਜਾਵੇ । ਕੀ ਤੂੰ ਅਜੇਹੀ ਰੱਬ-ਭਗਤੀ ਲਈ ਸੰਤ-ਸਿਪਾਹੀ ਬਣਨ ਨੂੰ ਤਿਆਰ ਹੈਂ ?

ਮਾਧੋ ਦਾਸ–ਜੀ ਮੈਂ ਆਪ ਦਾ ਬੰਦਾ ਹਾਂ, ਜਿਵੇਂ ਹਜ਼ੂਰ ਦੀ ਆਗਿਆ ਹੋਵੇ, ਤਿਵੇਂ ਹੀ ਕਰਨ ਨੂੰ ਤਨੋਂ ਮਨੋਂ ਹਾਜ਼ਰ ਹਾਂ ।

ਸ੍ਰੀ ਕਲਗੀਧਰ ਦਸਮੇਸ਼ ਜੀ ਨੇ ਮਾਧੋ ਦਾਸ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਤੇ ਉਸ ਦਾ ਨਾਂ ਬੰਦਾ ਸਿੰਘ ਰਖਿਆ। ਇਤਿਹਾਸ ਵਿਚ ਉਹ ਬਾਬਾ ਬੰਦਾ ਸਿੰਘ ਜੀ ਬਹਾਦਰ ਕਰ ਕੇ ਪਰਸਿੱਧ ਹੋਇਆ। ਗੁਰੂ ਜੀ ਨੇ ਉਸ ਨੂੰ ਗੁਰਸਿਖੀ ਦੇ ਨੇਮਾਂ ਅਸੂਲਾਂ ਅਤੇ ਖਾਲਸੇ ਦੀ ਰਹਿਤ ਤੇ ਆਦਰਸ਼ਾਂ ਤੋਂ ਜਾਣੂ ਕੀਤਾ। ਇਸ ਤਰ੍ਹਾਂ ਗੁਰੂ ਜੀ ਨੇ ਉਸ ਨੂੰ ਹਠ-ਜੋਗ ਅਤੇ ਤਾਂਤਰਿਕ ਸਾਧਨਾ ਦੀ ਜਿਲ੍ਹਣ ਵਿਚ ਕੱਢ ਕੇ ਗੁਰੂ ਨਾਨਕ ਦੇਵ ਜੀ ਦੇ ਚਲਾਏ 'ਗੁਰਮੁਖ ਗਾਡੀ ਰਾਹੇ' ਪਾਇਆ ਅਤੇ ਸਹਿਜ-ਜੋਗ ਕਮਾਉਣਾ ਸਿਖਾਇਆ ; ਉਸ ਅਹਿੰਸਾ ਦੇ ਪੁਜਾਰੀ ਵੈਸ਼ਨੋ ਸਾਧੂ ਨੂੰ ਕਰਮਜੋਗੀ ਧਰਮ-ਜੋਧਾ ਅਥਵਾ ਸੰਤ-ਸਿਪਾਹੀ ਖਾਲਸਾ ਬਣਾਇਆ। ਫੇਰ ਗੁਰੂ ਜੀ ਨੇ ਉਸ ਨੂੰ ਸਿੱਖ ਇਤਿਹਾਸ ਤੋਂ ਵਾਕਫ਼ੀ ਕਰਾਈ ; ਖਾਸ ਕਰ ਕੇ ਆਪ ਨੇ ਉਸ ਨੂੰ ਪੰਜਵੇਂ ਤੇ ਨੌਵੇਂ ਗੁਰੂ

ਸਾਹਿਬਾਂ ਦੀਆਂ ਸ਼ਹੀਦੀਆਂ; ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੇ ਧਰਮ ਜੁੱਧਾਂ ਤੇ ਜਿੱਤਾਂ; ਭੰਗਾਣੀ, ਨਾਦੌਣ, ਅਨੰਦਪੁਰ, ਚਮਕੌਰ, ਮੁਕਤਸਰ ਆਦਿ ਦੇ ਜੰਗਾਂ, ਵੱਡੇ ਤੇ ਛੋਟੇ ਚਹੁੰਆਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਅਤੇ ਹਿੰਦੂਆਂ ਤੇ ਸਿਖਾਂ ਨਾਲ ਮੁਗ਼ਲ ਰਾਜ ਅਤੇ ਉਸ ਦੇ ਪਿਠੂਆਂ ਹਮੈਤੀਆਂ ਵਲੋਂ ਕੀਤੇ ਗਏ ਤੇ ਕੀਤੇ ਜਾ ਰਹੇ ਜ਼ੁਲਮਾਂ ਤੇ ਅਤਿਆਚਾਰਾਂ ਦਾ ਹਾਲ ਸੁਣਾਇਆ।

ਗੁਰੂ ਸਾਹਿਬ ਦੇ ਬਚਨਾਂ ਅਤੇ ਆਪ ਦੀ ਤਾਕਤਵਰ ਅਸਰ-ਪਾਊ ਸ਼ਖਸੀਅਤ ਨੇ ਬੰਦਾ ਸਿੰਘ ਦੇ ਤਨ ਮਨ ਨੂੰ ਅਜੇਹਾ ਹਲੂਣਾ ਦਿਤਾ ਕਿ ਉਸ ਵਿਚ ਖਾਲਸਈ ਬੀਰ-ਰਸ ਪੈਦਾ ਹੋ ਕੇ ਠਾਠਾਂ ਮਾਰ ਉਠਿਆ; ਉਸ ਦੇ ਮਨ ਵਿਚ ਧਰਮ-ਜੁੱਧ ਦਾ ਚਾਉ ਭਰ ਕੇ ਉਛਾਲੇ ਮਾਰਨ ਲੱਗ ਪਿਆ। ਉਸ ਦੇ ਡੌਲੇ ਫਰਕਣ ਲੱਗ ਪਏ। ਉਸ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਮੈਨੂੰ ਪੰਜਾਬ ਜਾਣ ਅਤੇ ਖਾਲਸੇ ਦੀ ਸਹਾਇਤਾ ਨਾਲ ਜ਼ਾਲਮਾਂ ਨੂੰ ਸੋਧਣ ਦੀ ਆਗਿਆ ਦਿਤੀ ਜਾਵੇ ਤਾਂ ਜੁ ਜ਼ਾਬਰਾਂ ਜਰਵਾਣਿਆਂ ਨੂੰ ਉਨ੍ਹਾਂ ਦੇ ਕੁਕਰਮਾਂ ਦਾ ਫਲ ਭੁਗਤਾਇਆ ਜਾਵੇ।

ਬਾਬਾ ਬੰਦਾ ਸਿੰਘ ਜੀ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਗਿਆ ਕੀਤੀ ਕਿ ਪੰਜਾਬ ਵਿਚ ਜਾ ਕੇ ਤੇ ਖਾਲਸੇ ਦੇ ਜਥੇਦਾਰ ਬਣ ਕੇ ਜ਼ਾਲਮਾਂ ਨੂੰ ਸੋਧੋ ਅਤੇ ਉਨ੍ਹਾਂ ਦੇ ਰਾਜ ਦੀਆਂ ਜੜ੍ਹਾਂ ਨੂੰ ਹਿਲਾ ਕੇ ਪੋਲੀਆਂ ਕਰ ਕੇ, ਪੁੱਟਣ-ਯੋਗ ਬਣਾਓ। ਸ੍ਰੀ ਦਸਮੇਸ਼ ਜੀ ਨੇ ਉਨ੍ਹਾਂ ਨੂੰ ਆਪਣੇ ਭੱਥੇ ਵਿਚੋਂ ਪੰਜ ਤੀਰ ਦਿਤੇ ਅਤੇ ਨਾਲ ਹੀ ਨਿਸ਼ਾਨ (ਝੰਡਾ) ਤੇ ਨਗਾਰਾ ਵੀ ਦਿਤਾ। ਆਪ ਨੇ ਉਨ੍ਹਾਂ ਨਾਲ ਪੰਜ ਸਿੰਘ–ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ–ਅਤੇ ਵੀਹ ਸਿੰਘ ਹੋਰ ਤੋਰੇ।

ਵਿਦਾਇਗੀ ਸਮੇਂ ਗੁਰੂ ਜੀ ਨੇ ਬਾਬਾ ਬੰਦਾ ਸਿੰਘ ਜੀ ਨੂੰ ਉਪਦੇਸ਼ ਦਿਤਾ, "ਜਤ ਰੱਖਣਾ; ਪਰਾਈ ਇਸਤਰੀ ਦੇ ਨੇੜੇ ਨਾ ਜਾਣਾ; ਮਨ, ਬਚਨ ਤੇ ਕਰਮ ਕਰਕੇ ਪਵਿੱਤਰ ਰਹਿਣਾ; ਸੱਚ ਤੇ ਤੁਰਨਾ; ਸਿੱਖੀ

ਰਹਿਤ ਵਿਚ ਪੱਕੇ ਰਹਿਣਾ; ਆਪਣੇ ਆਪ ਨੂੰ ਗੁਰੂ ਪੰਥ ਦਾ ਦਾਸ ਸਮਝਣਾ ਅਤੇ ਖਾਲਸੇ ਦੇ ਅਨੁਸਾਰੀ ਹੋ ਕੇ ਰਹਿਣਾ; ਆਪਣੇ ਆਪ ਨੂੰ ਗੁਰੂ ਨਾ ਮੰਨਣਾ ਜਾਂ ਅਖਵਾਉਣਾ ; ਹਰ ਸਮੇਂ ਇਨ੍ਹਾਂ ਪੰਜਾਂ ਸਿੰਘਾਂ–ਪੰਜਾਂ ਪਿਆਰਿਆਂ–ਦੀ ਸਲਾਹ ਅਨੁਸਾਰ ਚੱਲਣਾ; ਦੁਸ਼ਟਾਂ ਨੂੰ ਦੰਡ ਦੇਣਾ; ਦੀਨਾਂ, ਦੁਖੀਆਂ, ਅਨਾਥਾਂ ਦੀ ਸਹਾਇਤਾ ਕਰਨੀ; ਬੇਗੁਨਾਹਾਂ, ਨਿਰਦੋਸ਼ਿਆਂ ਨੂੰ ਤੰਗ ਨਹੀਂ ਕਰਨਾ ; ਵੰਡ ਵਰਤਾ ਕੇ ਛਕਣਾ; ਵਾਹਿਗੁਰੂ ਉਤੇ ਭਰੋਸਾ ਰਖਣਾ; ਜਦੋਂ ਕੋਈ ਭੀੜ ਬਣੇ, ਤਾਂ ਅਰਦਾਸ ਕਰਨੀ, ਵਾਹਿਗੁਰੂ ਬਹੁੜੀ ਕਰੇਗਾ।"

ਬਾਬਾ ਜੀ ਨੇ ਇਸ ਉਪਦੇਸ ਅਨੁਸਾਰ ਚੱਲਨ ਦਾ ਇਕਰਾਰ ਕੀਤਾ। ਗੁਰੂ ਜੀ ਨੇ ਸੰਗਤਾਂ ਦੇ ਨਾਂ ਹੁਕਮਨਾਮੇ ਲਿਖ ਕੇ ਬਾਬਾ ਬੰਦਾ ਸਿੰਘ ਜੀ ਨੂੰ ਦਿਤੇ। ਇਨ੍ਹਾਂ ਵਿਚ ਸਿਖ ਸੰਗਤਾਂ ਨੂੰ ਹੁਕਮ ਕੀਤਾ ਗਿਆ ਕਿ ਉਹ ਬਾਬਾ ਬੰਦਾ ਸਿੰਘ ਜੀ ਨੂੰ ਆਪਦਾ ਜਥੇਦਾਰ ਮੰਨਣ ਤੇ ਉਨ੍ਹਾਂ ਦੀ ਸਹਾਇਤਾ ਕਰਨ। ਖਾਲਸੇ ਦੇ ਜਥੇਦਾਰ ਦੀ ਪਦਵੀ ਪਰਾਪਤ ਕਰ ਕੇ ਬਾਬਾ ਬੰਦਾਸਿੰਘ ਜੀ ਪੰਜਾਬ ਵਲ ਨੂੰ ਚਲ ਪਏ। ਰਾਹ ਵਿਚ ਉਨ੍ਹਾਂ ਨੇ ਮਥਰਾ ਆਦਿ ਕਈ ਥਾਂਵਾਂ ਦੇ ਲੋਕਾਂ ਨੂੰ ਹਕੂਮਤ ਦੇ ਕਰਮਚਾਰੀਆਂ ਦੇ ਜ਼ੁਲਮਾਂ ਤੇ ਡਾਕੂਆਂ ਧਾੜਵੀਆਂ ਦੀ ਮਾਰ ਤੋਂ ਬਚਾਇਆ। ਕੁਝ ਮਹੀਨਿਆਂ ਵਿਚ ਉਹ ਦਿਲੀ ਤੋਂ ਵੀਹ ਕੁ ਮੀਲ ਦੂਰ ਖ਼ਰਖੋਡਾ ਪਰਗਨਾ ਦੇ ਪਿੰਡ ਸਿਹਰੀ-ਖੰਡਾ ਪਾਸ ਆ ਟਿਕੇ। ਏਥੋਂ ਉਨ੍ਹਾਂ ਨੇ ਪੰਜਾਬ ਦੇ ਮੁਖੀ ਸਿੰਘਾਂ ਵਲ ਸ੍ਰੀ ਦਸਮੇਸ਼ ਜੀ ਦੇ ਹੁਕਮਨਾਮੇ ਭੇਜੇ ਅਤੇ ਉਨ੍ਹਾਂ ਨੂੰ ਕਿਹਾ ਕਿ ਧਰਮ-ਜੁੱਧ ਲਈ ਤਿਆਰ ਬਰਤਿਆਰ ਹੋ ਕੇ ਮੇਰੇ ਨਾਲ ਆ ਰਲੋ, ਬਾਬਾ ਜੀ ਨੇ ਉਨ੍ਹਾਂ ਨੂੰ ਇਹ ਵੀ ਦਸਿਆ ਕਿ ਅਸੀਂ ਸਰਹਿੰਦ ਦੇ ਫੌਜਦਾਰ ਵਜੀਰ ਖਾਂ ਤੇ ਉਸ ਦੇ ਹਮਾਇਤੀਆਂ, ਸਲਾਹਕਾਰਾਂ ਤੇ ਕਰਮਚਾਰੀਆਂ ਨੂੰ ਉਨ੍ਹਾਂ ਦੇ ਕੀਤੇ ਅੱਤਿਆਚਾਰਾਂ ਦੀ ਸਜ਼ਾ ਦੇਣ ਲਈ ਆ ਰਹੇ ਹਾਂ। ਨਾਲ ਹੀ ਇਹ ਵੀ ਕਿਹਾ ਕਿ ਜਿਨ੍ਹਾਂ ਪਹਾੜੀ ਰਾਜਿਆਂ ਨੇ ਗੁਰੂ ਜੀ ਨਾਲ ਵੈਰ ਕਮਾਇਆ ਸੀ, ਉਨ੍ਹਾਂ ਨੂੰ ਵੀ ਸੋਧਿਆ ਜਾਵੇਗਾ ਅਤੇ ਸਭ ਦੁਸ਼ਟਾਂ ਦੀ ਜੜ੍ਹ ਉਖੇੜੀ ਜਾਵੇਗੀ।

ਕਾਂਡ ੨

# ਸਢੌਰਾ, ਸਮਾਣਾ ਤੇ ਸਰਹਿੰਦ ਦੀਆਂ ਜਿੱਤਾਂ

ਜਦ ਖਾਲਸੇ ਨੂੰ ਪਤਾ ਲਗਾ ਕਿ ਸ੍ਰੀ ਦਸਮੇਸ਼ ਜੀ ਨੇ ਬਾਬਾ ਬੰਦਾ ਸਿੰਘ ਜੀ ਨੂੰ ਪੰਥ ਦਾ ਜਥੇਦਾਰ ਥਾਪਿਆ ਹੈ, ਉਹ ਪੰਜਾਬ ਵਲ ਆ ਰਹੇ ਹਨ, ਉਨ੍ਹਾਂ ਨੇ ਸਰਹਿੰਦ ਮਾਰਨੀ ਹੈ ਅਤੇ ਜ਼ਾਲਮਾਂ ਦਾ ਸਤਿਆਨਾਸ ਕਰਨਾ ਹੈ, ਤਾਂ ਸਿੰਘ ਥਾਂਉਂ ਥਾਂਈਂ ਜੋਸ਼ ਵਿਚ ਆ ਕੇ ਧਰਮ-ਜੁੱਧ ਲਈ ਤਿਆਰ ਹੋ ਪਏ, ਉਹ ਜਥੇ ਬਣਾ ਕੇ ਵਹੀਰਾਂ ਪਾ ਕੇ ਬਾਬਾ ਜੀ ਵਲ ਤੁਰ ਪਏ।

ਬਾਬਾ ਜੀ ਦੇ ਹੁਕਮ ਮਾਲਵੇ ਵਿਚ ਸਭ ਤੋਂ ਪਹਿਲਾਂ ਪੁਜੇ। ਓਥੋਂ ਸਿੰਘ ਝਟਾ ਪਟ ਆਉਣੇ ਸ਼ੁਰੂ ਹੋ ਗਏ।

ਭਾਈ ਭਗਤੂ ਦਾ ਪੋਤਰਾ ਫਤਹ ਸਿੰਘ, ਭਾਈ ਰੂਪੇ ਦੀ ਸੰਤਾਨ ਵਿਚੋਂ ਕਰਮ ਸਿੰਘ ਤੇ ਧਰਮ ਸਿੰਘ ਅਤੇ ਨਗਾਹੀਆਂ ਸਿੰਘ ਤੇ ਚੂਹੜ ਸਿੰਘ ਆਪੋ ਆਪਣੇ ਜਥੇ ਲੈ ਕੇ ਬਾਬਾ ਜੀ ਪਾਸ ਸਭ ਤੋਂ ਪਹਿਲਾਂ ਪੁਜੇ। ਮਗਰੇ ਮਗਰੇ ਸਲੌਦੀ, ਜ਼ਿਲਾ ਲੁਧਿਆਣਾ ਦੇ ਆਲੀ ਸਿੰਘ ਤੇ ਮਾਲੀ ਸਿੰਘ ਆਪਣਾ ਜਥਾ ਲੈ ਕੇ ਪੁਜੇ। ਫੂਲਕੀਆਂ ਘਰਾਣੇ ਦੇ ਚੌਧਰੀ ਰਾਮ ਸਿੰਘ ਤੇ ਤਰਲੋਕ ਸਿੰਘ ਆਪ ਤਾਂ ਨਾ ਆਏ ਕਿ ਮਤਾਂ ਚੌਧਰ ਖੁਸ ਜਾਵੇ,ਪਰ ਉਨ੍ਹਾਂ ਨੇ ਖਰਚ ਪੱਠਾ ਤੇ ਫ਼ੌਜੀ ਸਮਿਆਨ ਦੇ ਕੇ ਆਪਣੇ ਆਦਮੀ ਭੇਜੇ। ਥੋੜ੍ਹੇ ਹੀ ਮਹੀਨਿਆਂ ਵਿਚ ਸਾਰੇ ਪੰਜਾਬ ਦਾ ਖਾਲਸਾ ਸ਼ਸਤਰ-ਧਾਰੀ ਹੋ ਕੇ ਸਰਹਿੰਦ ਉਪਰ ਗੁਸਾ ਕੱਢਣ ਲਈ ਤਿਆਰ ਹੋ ਪਿਆ।

ਬਾਬਾ ਬੰਦਾ ਸਿੰਘ ਜੀ ਸਿਹਰੀ–ਖੰਡੇ ਤੋਂ ਚਲ ਕੇ ਸਰਹਿੰਦ ਵੱਲ ਨੂੰ ਚੜ੍ਹੇ। ਰਾਹ ਵਿਚ ਉਹਨਾਂ ਨਾਲ ਸਿੰਘਾਂ ਦੀਆਂ ਵਹੀਰਾਂ

ਮਿਲਦੀਆਂ ਗਈਆਂ ਅਤੇ ਉਹਨਾਂ ਦੀ ਫੌਜ 'ਵਡੇਰੀ ਹੁੰਦੀ ਗਈ। ਉਹ ਰਾਹ ਵਿਚ ਜਾਲਮਾਂ ਜਾਬਰਾਂ ਨੂੰ ਸੋਧਦੇ ਤੇ ਉਨ੍ਹਾਂ ਦੇ ਗੜ੍ਹ ਤੋੜਦੇ ਗਏ। ੨੬ ਨਵੰਬਰ ਸੰਨ ੧੭੦੯ ਨੂੰ ਸਵੇਰੇ ਸਵੇਰ ਉਹ ਸਮਾਣੇ (ਸਮਾਨੇ) ਤੇ ਜਾ ਪਏ। ਇਸ ਜਗ੍ਹਾ ਵਿਰੁਧ ਖਾਲਸੇ ਨੂੰ ਖਾਸ ਰੰਜ ਅਤੇ ਸ਼ਕਾਇਤਾਂ ਸਨ। ਇਹ ਜਰਵਾਣੇ ਸੱਯਦਾਂ ਤੇ ਮੁਗਲਾਂ ਦਾ ਬਹੁਤ ਵਡਾ ਗੜ੍ਹ ਸੀ। ਇਥੋਂ ਦੇ ਸੱਯਦ ਜਲਾਲ ਦੀਨ ਨੇ ਦਿਲੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਤਲਵਾਰ ਨਾਲ ਕੱਟਿਆ ਸੀ, ਇਥੋਂ ਦੇ ਹੀ ਸੱਯਦਾਂ ਨੇ ਛੋਟੇ ਸਾਹਿਬਜ਼ਾਦਿਆਂ ਦੇ ਨੀਹਾਂ ਵਿਚ ਚਿਣੇ ਜਾਣ ਅਤੇ ਕੋਹੇ ਜਾਣ ਦਾ ਫਤਵਾ ਦਿਤਾ ਸੀ; ਅਤੇ ਇਥੋਂ ਦੇ ਹੀ ਦੋ ਪਠਾਣ ਜੱਲਾਦਾਂ ਨੇ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕੱਟੇ ਸਨ। ਮੁਗਲਾਂ, ਸੱਯਦਾਂ, ਪਠਾਣਾਂ, ਆਦਿ ਨੇ ਟਾਕਰਾ ਕੀਤਾ। ਗਲੀਆਂ ਤੇ ਬਜ਼ਾਰਾਂ ਵਿਚ ਤਿੰਨ ਦਿਨ ਲੜਾਈ ਹੁੰਦੀ ਰਹੀ। ਅੰਤ ਨੂੰ ਸਭ ਜਰਵਾਣੇ ਤੇਗ ਦੀ ਭੇਟ ਹੋ ਗਏ ਤੇ ਖਾਲਸੇ ਦੀ ਫਤਹ ਹੋਈ। ਬਾਬਾ ਜੀ ਨੇ ਏਥੇ ਅੱਠ ਕੁ ਦਿਨ ਡੇਰਾ ਕੀਤਾ।

ਸਮਾਣੇ ਨੂੰ ਜਿਤ ਕੇ ਖਾਲਸੇ ਨੇ ਘੁੜਾਮ, ਠਸਕਾ, ਸ਼ਾਹਬਾਦ, ਕੁੰਜਪੁਰਾ (ਵਜੀਰ ਖਾਂ ਦਾ ਪਿੰਡ), ਮੁਸਤਫਾਬਾਦ ਆਦਿ ਮੁਸਲਮਾਨੀ ਜਬਰ ਜੁਲਮ ਦੇ ਅੱਡੇ ਸਰ ਕੀਤੇ। ਇਨ੍ਹਾਂ ਥਾਵਾਂ ਤੋਂ ਬਾਬਾ ਜੀ ਨੂੰ ਚੋਖਾ ਜੰਗੀ ਸਮਿਆਨ—ਤੋਪਾਂ ਆਦਿ—ਅਤੇ ਖਜ਼ਾਨਾ ਮਿਲਿਆ। ਇਸ ਤੋਂ ਮਗਰੋਂ ਬਾਬਾ ਜੀ ਕਪੂਰੀ ਪੁਜੇ। ਏਥੋਂ ਦਾ ਹਾਕਮ, ਕਦਮ ਦੀਨ, ਲੋਕਾਂ ਉਤੇ ਬੜਾ ਜ਼ੁਲਮ ਕਰਦਾ ਸੀ। ਉਹ ਬੜਾ ਵਿਸ਼ਈ ਅਤੇ ਬਦਮਾਸ਼ ਸੀ। ਉਹ ਹਿੰਦੂ ਇਸਤਰੀਆਂ ਨੂੰ ਡੋਲਿਆਂ ਵਿਚੋਂ ਕੱਢ ਕੇ ਉਨ੍ਹਾਂ ਦੇ ਸਤ ਭੰਗ ਕਰਦਾ ਹੁੰਦਾ ਸੀ ਤੇ ਹਿੰਦੂਆਂ ਉੱਤੇ ਹੋਰ ਵੀ ਬੜੀਆਂ ਸਖਤੀਆਂ ਕਰਦਾ ਸੀ। ਬਾਬਾ ਜੀ ਨੇ ਇਸ ਪਾਪੀ ਦਾ ਖਾਤਮਾ ਕਰਨ ਦਾ ਇਰਾਦਾ ਕਰ ਲਿਆ ਸੀ। ਕਪੂਰੀ ਨੂੰ ਸਰ ਕਰ ਕੇ, ਕਦਮਦੀਨ ਦੇ ਬਦਮਾਸ਼ੀ ਤੇ ਵਿਭਚਾਰ ਦੇ ਅੱਡਿਆਂ ਨੂੰ ਸਾੜ ਫੂਕ ਕੇ, ਉਸ ਦਾ ਮਾਲ ਧਨ ਲੁੱਟ ਕੇ, ਤੇ ਜਾਬਰਾਂ ਜਰਵਾਣਿਆਂ ਨੂੰ ਤਲਵਾਰ ਦੀ ਭੇਟ ਕਰ ਕੇ,

ਬਾਬਾ ਜੀ ਸਢੌਰੇ ਵਲ ਨੂੰ ਵਧੇ। ਸਢੌਰਾ ਵੀ ਮੁਸਲਮਾਨੀ ਜਬਰ ਦਾ ਇਕ ਵਡਾ ਕੇਂਦਰ ਸੀ। ਏਥੋਂ ਦੇ ਹਿੰਦੂਆਂ ਨੇ ਫਰਿਆਦ ਆ ਕੀਤੀ ਸੀ ਕਿ ਮੁਸਲਮਾਨ ਸਾਨੂੰ ਮੁਰਦਿਆਂ ਦੇ ਸਸਕਾਰ ਅਤੇ ਹੋਰ ਧਾਰਮਕ ਰਸਮਾਂ ਰੀਤਾਂ ਕਰਨ ਦੀ ਆਗਿਆ ਨਹੀਂ ਦੇਂਦੇ, ਨਾਲੇ ਹਿੰਦੂਆਂ ਦੇ ਘਰਾਂ ਦੇ ਸਾਹਮਣੇ ਗਊਆਂ ਨੂੰ ਵਢਿਆ ਜਾਂਦਾ ਹੈ ਅਤੇ ਉਹਨਾਂ ਦਾ ਲਹੂ ਅਤੇ ਓਝਰੀ ਬਜਾਰਾਂ ਵਿਚ ਪਈ ਰਹਿੰਦੀ ਹੈ। ਇਸ ਜਬਰ ਤੋਂ ਤੰਗ ਆ ਕੇ ਕਈ ਹਿੰਦੂ ਘਰ ਛੱਡ ਕੇ ਹੋਰਥੇ ਚਲੇ ਗਏ ਸਨ।

ਇਸ ਥਾਂ ਦੇ ਹਾਕਮ, ਉਸਮਾਨ ਖਾਂ, ਦਾ ਨਾਮ ਸੁਣ ਕੇ ਸਿੱਖਾਂ ਦੇ ਮਨ ਭੜਕ ਉਠਦੇ ਸਨ। ਉਸ ਨੇ ਸ੍ਰੀ ਦਸਮੇਸ਼ ਜੀ ਦੇ ਸ਼ਰਧਾਲੂ ਸੇਵਕ ਸੱਯਦ ਬੁਧੂ ਸ਼ਾਹ (ਬਦਰ ਦੀਨ), ਨੂੰ ਕੇਵਲ ਇਸ ਕਾਰਨ ਦੁੱਖ ਤੇ ਤਸੀਹੇ ਦੇ ਕੇ ਮਾਰ ਘਤਿਆ ਸੀ ਕਿ ਉਸ ਨੇ ਭੰਗਾਣੀ ਦੇ ਜੁਧ ਵਿਚ ਗੁਰੂ ਜੀ ਦੀ ਸਹਾਇਤਾ ਕੀਤੀ ਸੀ। ਸਢੌਰੇ ਉੱਪਰ ਹਲਾ ਬੋਲਿਆ ਗਿਆ। ਆਸ ਪਾਸ ਦੇ ਲੋਕ ਵੀ, ਜੋ ਮੁਸਲਮਾਨਾਂ ਦੇ ਜਬਰਾਂ ਤੋਂ ਤੰਗ ਆਏ ਹੋਏ ਸਨ ਤੇ ਮੌਕੇ ਦੀ ਤਾੜ ਵਿਚ ਸਨ, ਖਾਲਸੇ ਦੇ ਨਾਲ ਆ ਮਿਲੇ। ਜੋਰ ਦੀ ਲੜਾਈ ਹੋਈ। ਖਾਲਸੇ ਨੂੰ ਜਿੱਤ ਪਰਾਪਤ ਹੋਈ ਅਤੇ ਉਸ ਨੇ ਕਿਲੇ ਉੱਪਰ ਕਬਜ਼ਾ ਕਰ ਲਿਆ। ਉਸਮਾਨ ਖਾਂ ਤੇ ਉਸ ਦੇ ਸਾਥੀਆਂ ਨੂੰ ਸੱਯਦ ਬੁਧੂ ਸ਼ਾਹ ਦੇ ਕਤਲ ਦੇ ਜੁਰਮ ਬਦਲੇ ਫਾਹੇ ਲਾਇਆ ਗਿਆ। ਮੁਸਲਮਾਨ ਸਰਦਾਰਾਂ, ਚੌਧਰੀਆਂ ਤੇ ਸੱਯਦਾਂ ਦੇ ਘਰ ਲੁਟੇ ਤੇ ਸਾੜੇ ਗਏ। ਸੱਯਦ ਬੁਧੂ ਸ਼ਾਹ ਦੀ ਹਵੇਲੀ ਨੂੰ ਕਿਸੇ ਨਾ ਛੇੜਿਆ। ਇਹ ਵੇਖ ਕੇ ਚਾਲੀ ਪੰਜਾਹ ਸਰਦਾਰ, ਮੁਗਲ, ਸੱਯਦ ਤੇ ਚੌਧਰੀ ਉਸ ਹਵੇਲੀ ਵਿਚ ਜਾ ਲੁਕੇ। ਜੋਸ਼ ਤੇ ਗੁਸੇ ਨਾਲ ਭੂਤੇ ਹੋਏ ਮੁਲਖਈਏ ਨੇ ਉਨ੍ਹਾਂ ਸਭ ਨੂੰ ਉਸ ਹਵੇਲੀ ਵਿਚ ਹੀ ਕਤਲ ਕਰ ਦਿੱਤਾ। ਉਸ ਹਵੇਲੀ ਦਾ ਨਾਂ ਕਤਲਗੜ੍ਹੀ ਪੈ ਗਿਆ।

ਪਰ ਸਿੰਘਾਂ ਨੇ ਮੁਸਲਮਾਨ ਪੀਰਾਂ ਫਕੀਰਾਂ ਦੀਆਂ ਜਗ੍ਹਾਂ ਜਿਓਂ ਦੀਆਂ ਤਿਓਂ ਰਹਿਣ ਦਿਤੀਆਂ; ਜਿਵੇਂ ਸ਼ਾਹ ਅਬਦੁਲ ਹਮੀਦ 'ਗੰਜੇ

ਇਲਮ' ਅਤੇ ਸ਼ਾਹ ਅਬਦੁਲ ਵਾਹਬ 'ਕੁਤਬੁਲ ਅਕਤਾਬ' ਦੀਆਂ ਖਾਨਗਾਹਾਂ ਦੋਵੇਂ ਹੁਣ ਤੀਕ ਮਜੂਦ ਹਨ। ਕਿਸੇ ਮੁਸਲਮਾਨ ਜੇਤੂ ਫੌਜ ਨੇ ਅਜੇਹਾ ਕਦੇ ਨਹੀਂ ਕੀਤਾ।

ਸਢੌਰਾ ਸਰ ਕਰਨ ਤੋਂ ਮਗਰੋਂ ਖਾਲਸੇ ਨੇ ਨਾਲ ਲਗਵਾਂ ਕਿਲਾ ਮੁਖਲਿਸਗੜ੍ਹ ਵੀ ਮਾਰ ਲਿਆ। ਸੈਨਿਕ ਦ੍ਰਿਸ਼ਟੀ ਪੱਖ ਤੋਂ ਇਹ ਪਹਾੜੀ ਕਿਲ੍ਹਾ ਬਹੁਤ ਲਾਭਦਾਇਕ ਸੀ।

ਇਸ ਤਰ੍ਹਾਂ ਜਾਬਰਾਂ ਜਰਵਾਣਿਆਂ ਨੂੰ ਸੋਧਦੇ, ਉਨ੍ਹਾਂ ਦੇ ਜਬਰ ਦੇ ਗੜ੍ਹ ਤੋੜਦੇ ਅਤੇ ਦੁਖੀਆਂ ਅਨਾਥਾਂ ਦੀ ਸਹਾਇਤਾ ਕਰਦੇ ਬਾਬਾ ਜੀ ਸਰਹਿੰਦ ਵਲ ਨੂੰ ਵਧੇ। ਪਰ ਸਰਹਿੰਦ ਉਤੇ ਹੱਲਾ ਬੋਲਣ ਤੋਂ ਪਹਿਲਾਂ ਉਹ ਚਾਹੁੰਦੇ ਸਨ ਕਿ ਮਾਝੇ ਤੇ ਦੁਆਬੇ ਦਾ ਖਾਲਸਾ ਦਲ ਆ ਲਵੇ।

ਸਰਹਿੰਦ ਉਤੇ ਅਤੇ ਉਥੋਂ ਦੇ ਫ਼ੌਜਦਾਰ, ਵਜ਼ੀਰ ਖਾਂ, ਵਿਰੁਧ ਸਿੱਖਾਂ ਨੂੰ ਖਾਸ ਗੁਸਾ ਸੀ। ਏਥੇ ਵਜ਼ੀਰ ਖਾਂ ਦੇ ਹੁਕਮ ਨਾਲ ਸ੍ਰੀ ਦਸਮੇਸ਼ ਜੀ ਦੇ ਛੋਟੇ ਸਾਹਿਬਜ਼ਾਦੇ ਜੀਉਂਦੇ ਨੀਹਾਂ ਵਿਚ ਚਿਣੇ ਤੇ ਕਤਲ ਕੀਤੇ ਗਏ ਸਨ। ਇਸੇ ਵਜ਼ੀਰ ਖਾਂ ਨੇ ਸ੍ਰੀ ਦਸਮੇਸ਼, ਜੀ ਨੂੰ ਅਨੰਦਪੁਰ ਸਾਹਿਬ ਵਿਚ ਬੇਓੜਕਾ ਦੁਖ ਦਿਤਾ ਸੀ। ਫੇਰ ਇਸ ਨੇ, ਕਸਮਾਂ ਇਕਰਾਰ ਤੋੜ ਕੇ, ਅਨੰਦਪੁਰੋਂ ਜਾ ਰਹੇ ਗੁਰੂ ਜੀ ਉੱਪਰ ਪਿਛੋਂ ਹਲਾ ਕੀਤਾ ਸੀ, ਚਮਕੌਰ ਤੀਕ ਉਨ੍ਹਾਂ ਦਾ ਪਿਛਾ ਕੀਤਾ ਸੀ, ਅਤੇ ਚਮਕੌਰ ਦੀ ਗੜ੍ਹੀ ਉਦਾਲੇ ਘੇਰਾ ਘੱਤ ਕੇ ਵਡੇ ਸਾਹਿਜ਼ਾਦਿਆਂ ਦੀ ਸ਼ਹੀਦੀ ਦਾ ਕਾਰਨ ਬਣਿਆ ਸੀ। ਮਗਰੋਂ ਇਸ ਨੇ ਗੁਰੂ ਜੀ ਨੂੰ ਫੜਨ ਲਈ ਉਨ੍ਹਾਂ ਮਗਰ ਫੌਜ ਲਾਈ ਸੀ ਅਤੇ ਮੁਕਤਸਰ ਤੀਕ ਆਪ ਜੀ ਦਾ ਪਿਛਾ ਕੀਤਾ ਸੀ। ਅੰਤ ਵਿਚ ਇਸ ਨੇ ਦੋ ਪਠਾਣ ਨੰਦੇੜ ਭੇਜ ਕੇ ਸ੍ਰੀ ਦਸਮੇਸ਼ ਜੀ ਨੂੰ ਕਤਲ ਕਰਾਇਆ ਸੀ।

ਸਰਹਿੰਦ ਵਲ ਨੂੰ ਸਹਿਜੇ ਸਹਿਜੇ ਵਧ ਰਹੇ ਬਾਬਾ ਜੀ ਦੇ ਦਲ ਨਾਲ ਸਿੰਘ ਧੜਾ ਧੜ ਸ਼ਾਮਲ ਹੋ ਰਹੇ ਸਨ। ਮਾਝੇ ਤੇ ਦੁਆਬੇ ਦੇ ਸਿੰਘਾਂ ਨੂੰ ਬਾਬਾ ਬੰਦਾ ਸਿੰਘ ਜੀ ਦਾ ਹੁਕਮ ਪੁਜਾ ਸੀ ਕਿ ਤੁਸੀਂ ਅਨੰਦ-

ਪੁਰ ਤੇ ਕੀਰਤਪੁਰ ਇਕੱਠੇ ਹੋ ਕੇ ਸਰਹਿੰਦ ਵਲ ਨੂੰ ਕੂਚ ਕਰੋ। ਇਨ੍ਹਾਂ ਇਲਾਕਿਆਂ ਦੇ ਸੂਰਬੀਰ ਸਿਦਕੀ ਸਿੰਘਾਂ ਨੇ ਆਪਣੀ ਜਿਮੀਂ-ਵਾੜੀ, ਭੋਂ ਭਾਂਡਾ, ਮਾਲ ਡੰਗਰ ਤੇ ਘਰ ਦਾ ਸਮਿਆਨ ਤੀਕ ਵੇਚ ਕੇ ਹਥਿਆਰ ਅਤੇ ਘੋੜੇ ਖਰੀਦੇ ਅਤੇ ਜਥੇ ਬਣਾ ਕੇ ਸਭ ਅਨੰਦਪੁਰ ਤੇ ਕੀਰਤਪੁਰ ਵਲ ਨੂੰ ਤੁਰ ਪਏ। ਜਦ ਬਾਬਾ ਜੀ ਸਢੌਰਾ ਤੇ ਮੁਖਲਿਸ ਨੂੰ ਸਰ ਕਰ ਕੇ ਸਰਹਿੰਦ ਵਲ ਨੂੰ ਤੁਰੇ ਤਾ ਮਾਝੇ ਤੇ ਦੁਆਬੇ ਦੇ ਸਿੰਘਾਂ ਦਾ ਜੱਥਾ ਵੀ ਕੀਰਤਪੁਰੋ ਤੁਰ ਪਿਆ। ਦੋਹਾਂ ਦਲਾਂ ਦਾ ਮਿਲਾਪ ਰੋਕਣ ਲਈ ਵਜ਼ੀਰ ਖਾਂ ਨੇ ਮਲੇਰ ਕੋਟਲੇ ਦੇ ਨਵਾਬ ਨੂੰ ਕਿਹਾ। ਉਹ ਤਕੜੀ ਫੌਜ ਲੈ ਕੇ ਰੋਪੜ ਵਲ ਵਧਿਆ। ਇਲਾਕੇ ਦੇ ਰੰਘੜ ਵੀ ਉਸ ਦੇ ਨਾਲ ਰਲ ਗਏ। ਰੋਪੜ ਦੇ ਪਾਸ ਸਿੰਘਾਂ ਪਠਾਣਾਂ ਦੀ ਦੋ ਦਿਨ ਸਖਤ ਲੜਾਈ ਹੋਈ। ਸਿੰਘਾਂ ਦੀ ਗਿਣਤੀ ਵੀ ਥੋੜੀ ਸੀ ਤੇ ਉਨ੍ਹਾਂ ਪਾਸ ਹਥਿਆਰਾਂ ਤੇ ਘੋੜਿਆਂ ਦਾ ਵੀ ਘਾਟਾ ਸੀ। ਫੇਰ ਵੀ ਮਦਾਨ ਖਾਲਸੇ ਦੇ ਹੱਥ ਰਿਹਾ, ਇਸ ਜਿੱਤ ਦੀ ਖਬਰ ਸੁਣ ਕੇ ਬਾਬਾ ਜੀ ਬੜੇ ਖੁਸ਼ ਹੋਏ। ਫੇਰ ਵਜ਼ੀਰ ਖਾਂ ਦੇ ਹੁਕਮ ਮੂਜਬ ਕਿੜੀ, ਬਹਿਲੋਲਪੁਰ ਆਦਿ ਦੇ ਪਠਾਣਾਂ ਨੇ ਇਸ ਦਲ ਨੂੰ ਰੋਕਣ ਦਾ ਜਤਨ ਕੀਤਾ। ਸੰਘੋਲ ਪਿੰਡ ਪਾਸ ਲੜਾਈ ਹੋਈ। ਇਸ ਵਿਚ ਵੀ ਜਿੱਤ ਖਾਲਸੇ ਦੀ ਹੋਈ। ਫੇਰ ਇਹ ਦਲ ਖਰੜ ਵਲ ਵਧਿਆ। ਓਧਰੋਂ ਬਾਬਾ ਬੰਦਾ ਸਿੰਘ ਜੀ ਵੀ ਛੱਤ ਤੇ ਬਨੂੜੇ* ਮਾਰ ਕੇ ਖਰੜ ਵਲ ਨੂੰ ਆ ਰਹੇ ਸਨ। ਖਰੜ ਤੇ ਬਨੂੜ ਦੇ ਵਿਚਕਾਰ ਦੋਹਾਂ ਦਲਾਂ ਦਾ ਮੇਲ ਹੋ ਗਿਆ। ਇਸ ਨਾਲ ਖਾਲਸੇ ਦੀ ਤਾਕਤ ਬਹੁਤ ਵਧ ਗਈ। ਉਹ ਮਾਰੋ ਮਾਰ ਕਰਦਾ ਸਰਹਿੰਦ ਵਲ ਨੂੰ ਹੋ ਤੁਰਿਆ।

ਬਾਬਾ ਬੰਦਾ ਸਿੰਘ ਦੀ ਫੌਜ ਵਿਚ ਤਿੰਨਾਂ ਭਾਂਤਾਂ ਦੇ ਬੰਦੇ ਸਨ।

---

* ਇਹ ਦੋਵੇਂ ਥਾਵਾਂ ਵੀ ਮੁਸਲਮਾਨੀ ਜਬਰ ਦੇ ਗੜ੍ਹ ਸਨ। ਏਥੋਂ ਦੇ ਮੁਸਲਮਾਨ ਹਿੰਦੂਆਂ ਉਪਰ ਅੱਤ ਦੀ ਸਖਤੀ ਕਰਦੇ ਸਨ ਅਤੇ ਹਿੰਦੂਆਂ ਦੇ ਘਰਾਂ ਦੇ ਸਾਹਮਣੇ ਗਊਆਂ ਮਾਰਨ ਦੇ ਖਾਸ ਸ਼ੁਕੀਨ ਸਨ।

ਇਕ ਤਾਂ ਉਹ ਸੱਚੇ ਸਿਦਕੀ ਸਿਖ ਸਨ ਜਿਨ੍ਹਾਂ ਨੇ ਸ੍ਰੀ ਦਸਮੇਸ਼ ਜੀ ਦੀ ਚਰਨ-ਛੁਹ ਪਰਾਪਤ ਕੀਤੀ ਸੀ ਅਤੇ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਹੋਏ ਸਨ। ਇਹ ਸਿੰਘ ਧਰਮ ਦੇ ਵੈਰੀਆਂ ਅਤੇ ਜਨਤਾ ਦੇ ਦੋਖੀਆਂ ਜਰਵਾਣਿਆਂ ਵਿਰੁਧ ਧਰਮ-ਜੁੱਧ ਕਰਨ ਦੀ ਖਾਤਰ ਬਾਬਾ ਜੀ ਨਾਲ ਆ ਰਲੇ ਸਨ। ਉਨ੍ਹਾਂ ਨੂੰ ਲੁਟ ਜਾਂ ਹੋਰ ਕਿਸੇ ਦੁਨੀਆਵੀ ਸ਼ੈ ਜਾਂ ਮਾਨ-ਵਡਿਆਈ ਦੀ ਭੁਖ ਨਹੀਂ ਸੀ। ਉਹ ਤਾਂ ਧਰਮ ਦੀ ਖਾਤਰ ਜੂਝਣ ਤੇ ਲਹੂ ਡੋਲਣ, ਜਰਵਾਣਿਆਂ ਨੂੰ ਸੋਧਣ; ਅਤੇ ਜਾਂ ਜਿੱਤ ਜਾਂ ਸ਼ਹੀਦੀ ਪਰਾਪਤ ਕਰਣ ਦੇ ਇਰਾਦੇ ਨਾਲ ਆਏ ਸਨ।

ਦੂਜੀ ਸ਼ਰੇਣੀ ਸੀ ਤਨਖਾਹਦਾਰਾਂ ਦੀ, ਜਿਨ੍ਹਾਂ ਨੂੰ ਫੂਲ-ਬੰਸ ਦੇ ਰਾਮ ਸਿੰਘ ਤੇ ਤਿਲੋਕ ਸਿੰਘ ਵਰਗੇ ਚੋਧਰੀਆਂ ਰਜਵਾੜਿਆਂ ਨੇ ਭਰਤੀ ਕਰ ਕੇ ਭੇਜਿਆ ਸੀ। ਇਨ੍ਹਾਂ ਦੀ ਤਨਖਾਹ ਤੇ ਹੋਰ ਖਰਚਾ ਇਹ ਲੋਕ ਦੇਂਦੇ ਸਨ।

ਤੀਜੀ ਸ਼ਰੇਣੀ ਸੀ ਲੁਟ-ਮਾਰ ਦੇ ਚਾਹਵਾਨ ਮੁਲਖਈਏ ਦੀ। ਇਹ ਲੋਕ ਧਾੜੇ ਤੇ ਡਾਕੇ ਮਾਰਨ ਗਿੱਝੇ ਹੋਏ ਸਨ। ਇਨ੍ਹਾਂ ਦੇ ਮਨਾਂ ਵਿਚ ਧਰਮ-ਜੁਧ ਦੇ ਕੋਈ ਭਾਵ ਨਹੀਂ ਸਨ, ਇਹ ਕਿਸੇ ਉੱਚੇ ਮਨੋਰਥ ਦੀ ਖਾਤਰ ਨਹੀਂ ਸਨ ਆਏ ਅਤੇ ਆਪਣਾ ਹੀ ਹਾਨ ਲਾਭ ਸੋਚਦੇ ਸਨ।

ਸਰਹਿੰਦ ਦੇ ਨੇੜੇ ਪਹੁੰਚਣ ਤੀਕ ਬਾਬਾ ਜੀ ਪਾਸ ਬਹੁਤ ਵੱਡੀ ਫੌਜ ਇਕੱਠੀ ਹੋ ਗਈ। ਇਕ ਮੁਸਲਮਾਨ ਲਿਖਾਰੀ ਤਾਂ ਇਸ ਦੀ ਗਿਣਤੀ ੪੦,੦੦੦ ਦੱਸਦਾ ਹੈ, ਪਰ ਇਹ ਅੱਤ-ਕਥਨੀ ਮੰਨੀ ਜਾਂਦੀ ਹੈ।

ਓਧਰੋਂ ਵਜ਼ੀਰ ਖਾਂ ਵੀ ਸਿੰਘਾਂ ਦੇ ਟਾਕਰੇ ਲਈ ਪੂਰੀ ਪੂਰੀ ਤਿਆਰੀ ਕਰ ਰਿਹਾ ਸੀ। ਉਸ ਨੇ ਇਸ ਜੰਗ ਨੂੰ ਜਹਾਦ ਜਾਂ ਦੀਨੀ ਜੰਗ ਦਾ ਰੂਪ ਦਿਤਾ ਤੇ ਹੈਦਰੀ ਝੰਡਾ ਖੜਾ ਕੀਤਾ। ਉਸ ਨੇ ਸਭ

ਮੁਸਲਮਾਨਾਂ ਨੂੰ ਇਸਲਾਮ ਦੀ ਖਾਤਰ 'ਕਾਫਰਾਂ' ਵਿਰੁਧ ਲੜਨ ਤੇ ਜਹਾਦ ਵਿਚ ਹਰ ਪਰਕਾਰ ਦੀ ਸਹਾਇਤਾ ਕਰਨ ਲਈ ਵੰਗਾਰਿਆ। ਆਪਣੇ ਸੂਬੇ ਦੀ ਫੌਜ ਤੋਂ ਇਲਾਵਾ ਉਸ ਨੇ ਪੰਜਾਬ ਭਰ ਵਿਚੋਂ ਮੁਸਲਮਾਨ ਫੌਜ ਮੰਗਵਾਈ, ਜਿਹਾ ਕਿ ਦੱਖਣ ਵਲੋਂ ਹਿਸਾਰ ਤੇ ਆਸ ਪਾਸ ਦੇ ਸਰਦਾਰਾਂ ਦੀ ਅਤੇ ਉੱਤਰ ਵਲੋਂ ਲਾਹੌਰ, ਐਮਨਾਬਾਦ ਆਦਿ ਦੀ। ਪੰਜਾਬ ਭਰ ਦੇ ਪਠਾਣ, ਸੱਯਦ, ਰੰਘੜ ਤੇ ਹੋਰ ਚੋਖੇ ਮੁਸਲਮਾਨ ਵੀ ਜਹਾਦ ਵਿਚ ਸ਼ਾਮਲ ਹੋਣ ਲਈ ਹੈਦਰੀ ਝੰਡੇ ਹੇਠ ਆ ਜੁੜੇ।

ਵਜ਼ੀਰ ਖ਼ਾਂ ਨੇ ਇਕ ਹੋਰ ਚਾਲ ਵੀ ਚੱਲੀ। ਉਸ ਨੇ ਆਪਣੇ ਪੇਸ਼-ਕਾਰ ਸੁਚਾ ਨੰਦ ਦੇ ਭਤੀਜੇ ਨੂੰ ਸਿਖਾਇਆ ਕਿ ਕੁਝ ਫੌਜ ਨਾਲ ਲੈ ਕੇ ਖਾਲਸੇ ਨਾਲ ਜਾ ਮਿਲ ਅਤੇ ਜਦ ਜੰਗ ਐਨ ਜੋਰਾਂ ਤੇ ਹੋਵੇ, ਤੂੰ ਸਾਥੀਆਂ ਸਮੇਤ ਨੱਸ ਕੇ ਸਾਡੀ ਫ਼ੌਜ ਵਿਚ ਆ ਰਲੀਂ। ਇਸ ਤਰ੍ਹਾਂ ਹੋਰਨਾਂ ਨੂੰ ਭਾਜੜ ਪੈ ਜਾਵੇਗੀ। ਸੁਚਾ ਨੰਦ ਦਾ ਭਤੀਜਾ ਇਕ ਹਜ਼ਾਰ ਬੰਦੇ ਲੈ ਕੇ ਬਾਬਾ ਜੀ ਨੂੰ ਮਿਲਿਆ ਤੇ ਕਹਿਣ ਲੱਗਾ, "ਵਜ਼ੀਰ ਖਾਂ ਬੜਾ ਜ਼ਾਲਮ ਹੈ। ਉਹ ਹਿੰਦੂਆਂ ਦਾ ਵਡਾ ਵੈਰੀ ਹੈ। ਮੈਂ ਨੱਸ ਕੇ ਆਪ ਦੀ ਸ਼ਰਨ ਆਇਆ ਹਾਂ। ਮੇਰੇ ਸਾਥੀ ਆਪ ਦੀ ਫੌਜ ਦੇ ਨਾਲ ਹੋ ਕੇ ਜ਼ਾਲਮ ਵਜ਼ੀਰ ਖਾਂ ਨਾਲ ਲੜਨਗੇ। ਅਸੀਂ ਸਿਖੀ ਧਾਰਨ ਕਰਦੇ ਹਾਂ।"

ਉਸ ਗੱਦਾਰ ਦੀ ਇਹ ਵੀ ਨੀਤ ਸੀ ਕਿ ਜੇ ਦਾਉ ਲੱਗੇ ਤਾਂ ਬਾਬਾ ਜੀ ਨੂੰ ਕਤਲ ਕੀਤਾ ਜਾਵੇ। ਪਰ ਬਾਬਾ ਜੀ ਨੇ ਉਸ ਦੀ ਨੀਤ ਤਾੜ ਲਈ ਤੇ ਉਸ ਦਾ ਵਿਸਾਹ ਨਾ ਖਾਧਾ।

ਪੂਰੀ ਤਿਆਰੀ ਕਰ ਕੇ ਵਜ਼ੀਰ ਖਾਂ ਖਾਲਸੇ ਦੇ ਟਾਕਰੇ ਲਈ ਅਗਾਂਹ ਵਧਿਆ। ਮਲੇਰ ਕੋਟਲੇ ਦੇ ਸ਼ੇਰ ਮੁਹੰਮਦ ਅਤੇ ਖਵਾਜਾ ਅਲੀ ਉਸ ਦੇ ਸੈਨਿਕ ਸਹਾਈ ਸਨ। ਉਸ ਪਾਸ ਵੱਧੀਆਂ ਤੋਪਾਂ, ਊਠਾਂ ਉੱਪਰ ਲੱਦ ਕੇ ਚਲਾਉਣ ਵਾਲੀਆਂ ਤੋਪਾ (ਜੰਬੂਰੇ), ਹਾਥੀ, ਘੋੜੇ

ਅਤੇ ਹੋਰ ਹਰ ਪਰਕਾਰ ਦਾ ਜੰਗੀ ਸਮਿਆਨ ਬੇਓੜਕਾ ਸੀ। ਉਸ ਦੀ ਫ਼ੌਜ ਦੀ ਗਿਣਤੀ ਵੀ ਖਾਲਸੇ ਨਾਲੋਂ ਕਿਤੇ ਵਧੇਰੀ ਸੀ। ਇਸ ਤੋਂ ਛੁਟ ਖਾਲਸੇ ਪਾਸ ਨਾ ਵੜੀਆਂ ਜਾਂ ਨਿੱਕੀਆਂ ਤੋਪਾਂ ਹੀ ਸਨ ਅਤੇ ਨਾ ਹੀ ਹਾਥੀ। ਹੋਰ ਸਮਿਆਨ ਵੀ ਗਿਣਤੀ ਮਿਣਤੀ ਦਾ ਹੀ ਸੀ।

ਸਰਹਿੰਦ ਤੋਂ ੧੦–੧੨ ਕੋਹ ਦੀ ਵਿੱਥ ਉਤੇ, ਚਾਪੜ ਚਿੜੀ ਦੇ ਮਦਾਨ ਵਿਚ, ਜੇਠ ਸੁਦੀ ੧੪ ਸੰਮਤ ੧੭੬੭ (੧੨ ਮਈ ਸੰਨ ੧੭੧੦) ਨੂੰ ਬੜੀ ਸਖਤ ਲੜਾਈ ਹੋਈ। ਤੋਪਾਂ ਜੰਬੂਰਿਆਂ ਦੀ ਪਹਿਲੀ ਮਾਰ ਅਤੇ ਫੌਜ ਦਾ ਪਹਿਲਾ ਹੱਲਾ ਹੁੰਦਿਆ ਹੀ ਖਾਲਸੇ ਦੇ ਉਹ ਸਾਥੀ ਹਰਨ ਹੋ ਗਏ ਜਿਹੜੇ ਕੇਵਲ ਲੁਟ-ਮਾਰ ਦੀ ਖਾਤਰ ਆ ਰਲੇ ਹੋਏ ਸਨ। ਉਨ੍ਹਾਂ ਨੂੰ ਸੌਦਾ ਮਹਿੰਗਾ ਪੈਂਦਾ ਜਾਪਿਆ ਉਸ ਵੇਲੇ ਸੁਚਾ ਨੰਦ ਦਾ ਭਤੀਜਾ ਆਪਣੇ ਇਕ ਹਜ਼ਾਰ ਸਾਥੀਆਂ ਸਮੇਤ ਨੱਠ ਉੱਠਿਆ। ਬਾਬਾ ਬੰਦਾ ਸਿੰਘ ਜੀ ਨੂੰ ਇਸ ਕਰਾੜ ਦੀ ਨੀਤ ਦਾ ਪਹਿਲਾਂ ਹੀ ਪਤਾ ਸੀ। ਉਨ੍ਹਾ ਨੇ ਪਹਿਲਾਂ ਹੀ ਭਾਈ ਫਤਹ ਸਿੰਘ ਤੇ ਭਾਈ ਬਾਜ ਸਿੰਘ ਨੂੰ ਇਸ ਦਾ ਧਿਆਨ ਰੱਖਣ ਲਈ ਕਿਹਾ ਹੋਇਆ ਸੀ। ਸਿੰਘਾਂ ਨੇ ਛੇਤੀ ਹੀ ਉਸ ਨੂੰ ਜਾ ਘੇਰਿਆ ਅਤੇ ਸਾਥੀਆਂ ਸਮੇਤ ਪਾਰ ਬੁਲਾਇਆ।

ਪਹਿਲਾਂ ਤਾਂ ਬਾਬਾ ਜੀ ਇਕ ਇਕਾਂਤ ਥਾਂ ਖੜੇ ਸਿਮਰਨ ਭਜਨ ਕਰਦੇ ਅਤੇ ਜੰਗ ਦਾ ਰੰਗ ਤੱਕਦੇ ਸਨ। ਤੁਰਕਾਂ ਦਾ ਜ਼ੋਰ ਪੈਂਦਾ ਜਾਂਦਾ ਦੇਖ ਕੇ ਬਾਬਾ ਜੀ ਤਲਵਾਰ ਧੂਹ ਕੇ ਅਗੇ ਵਧੇ ਤੇ ਖਾਲਸੇ ਦੀ ਅਗਵਾਈ ਕਰਨ ਲਗ ਪਏ। ਤੁਰਕਾਂ ਦੇ ਆਹੂ ਲਥ ਗਏ। ਸਿੰਘ ਵੀ ਬਹੁਤ ਸਾਰੇ ਸ਼ਹੀਦ ਹੋਏ। ਪਰ ਤੁਰਕੀ ਸੈਨਾ ਦਾ ਨੁਕਸਾਨ ਬਹੁਤ ਵਧੇਰੇ ਹੋਇਆ। ਵਜ਼ੀਰ ਖਾਂ ਨੇ ਨੇਜ਼ਾ ਲੈ ਕੇ ਬਾਬਾ ਬਾਜ ਸਿੰਘ ਉਪਰ ਹਮਲਾ ਕੀਤਾ। ਬਾਬਾ ਬਾਜ ਸਿੰਘ ਨੇ ਉਸ ਦਾ ਨੇਜ਼ਾ ਖੋਹ ਕੇ ਉਸ ਦੇ ਘੋੜੇ ਨੂੰ ਜ਼ਖਮੀ ਕਰ ਦਿਤਾ। ਵਜ਼ੀਰ ਖਾਂ ਨੇ ਭੱਥੇ ਵਿਚੋਂ ਤੀਰ ਕੱਢ ਕੇ ਬਾਬਾ ਬਾਜ ਸਿੰਘ ਦੀ ਬਾਂਹ ਵਿਚ ਖੋਭ ਦਿਤਾ ਅਤੇ ਫਿਰ

ਤਲਵਾਰ ਧੂਹ ਕੇ ਅਗਾਂਹ ਹੋਇਆ। ਭਾਈ ਫਤਿਹ ਸਿੰਘ ਪਾਸ ਖੜਾ ਸੀ। ਉਸ ਨੇ ਤਲਵਾਰ ਨਾਲ ਵਜ਼ੀਰ ਖਾਂ ਉੱਪਰ ਅਜੇਹਾ ਜ਼ੋਰ ਦਾ ਵਾਰ ਕੀਤਾ ਕਿ ਤਲਵਾਰ ਮੋਢਾ ਚੀਰ ਕੇ ਕਮਰ ਤੀਕ ਚਲੀ ਗਈ ਅਤੇ ਉਸ ਦਾ ਸਿਰ ਭੋਂ ਤੇ ਡਿੱਗ ਪਿਆ। ਤੁਰਕੀ ਸੈਨਾ ਘਾਬਰ ਗਈ ਤੇ ਹਰਨ ਹੋ ਗਈ। ਖਾਲਸੇ ਨੇ ਸਾਰਹਿੰਦ ਤੀਕ ਪਿਛਾ ਕੀਤਾ। ਖਾਫੀ ਖਾਂ ਦੇ ਕਥਨ ਮੂਜਬ 'ਇਸਲਾਮੀ ਫੌਜ ਦਾ ਕੋਈ ਆਦਮੀ ਵੀ ਆਪਣੀ ਜਾਨ ਅਤੇ ਗਲ ਦੇ ਕਪੜਿਆਂ ਤੋਂ ਬਿਨਾਂ ਹੋਰ ਕੁਝ ਨਾ ਬਚਾ ਸਕਿਆ।'

ਚਾਪੜ ਚਿੜੀ ਦੀ ਜਿਤ ਮਗਰੋਂ ਖਾਲਸਾ ਦਲ ਅਗਾਂਹ ਸਰਹਿੰਦ ਵਲ ਵਧਿਆ। ਦੋਂਹ ਦਿਨਾਂ ਮਗਰੋਂ ਸਿੰਘਾਂ ਨੇ ਗੁਰੂ-ਮਾਰੀ ਸਰਹਿੰਦ ਨੂੰ ਜਾ ਮਾਰਿਆ। ਸ਼ਹਿਰ ਨੂੰ ਲੁਟਿਆ ਗਿਆ ਅਤੇ ਵਜ਼ੀਰ ਖਾਂ ਦੇ ਹਮਾਇਤੀਆਂ ਤੇ ਸਿੱਖਾਂ ਦੇ ਵੈਰੀਆਂ ਨੂੰ ਵਢਿਆ ਗਿਆ। ਪਾਪੀ ਸੁੱਚਾ ਨੰਦ ਨੂੰ ਕਤਲ ਕੀਤਾ ਗਿਆ। ਹੋਰ ਵੀ ਦੁਸ਼ਟਾਂ ਜ਼ਾਲਮਾਂ ਨੂੰ ਸਜਾਈਂ ਦਿਤੀਆਂ ਗਈਆਂ। ਪਰ ਕਿਸੇ ਭਲੇਮਾਣਸ ਨੂੰ ਤੰਗ ਨਾ ਕੀਤਾ ਗਿਆ। ਹਾਂ, ਮੁਲਖਈਏ ਨੇ ਆਪ ਮੁਹਾਰੇ ਹੋ ਕੇ ਮੁਸਲਮਾਨਾਂ ਨੂੰ ਚੁਣ ਚੁਣ ਕੇ ਮਾਰਿਆ। ਗੁਰੂ-ਮਾਰੀ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ਗਈ। ਅਟਾਰੀਆਂ ਅਤੇ ਸ਼ਾਹੀ ਮਹੱਲ ਢਾਹੇ ਗਏ; ਸੁੱਚਾ ਨੰਦ ਦੀ ਹਵੇਲੀ ਵੀ ਸਫਨ ਸਫਾ ਕੀਤੀ ਗਈ; ਉਨ੍ਹਾਂ ਕੰਧਾਂ ਨੂੰ ਵੀ ਤਹਿ ਕੀਤਾ ਗਿਆ ਜਿਨ੍ਹਾਂ ਵਿਚ ਸਾਹਿਬਜ਼ਾਦੇ ਚਿਣੇ ਗਏ ਸਨ। ਪਰ ਸ਼ੇਖ ਅਹਿਮਦ ਮੁਜੱਦਦ ਅਲਫ ਸਾਨੀ ਦੇ ਮਜ਼ਾਰ ਤੇ ਹੋਰ ਕਈ ਯਾਦਗਾਰਾਂ ਨੂੰ ਛੇੜਿਆ ਵੀ ਨਾ ਗਿਆ। ਉਹ ਹੁਣ ਤੀਕ ਕਾਇਮ ਹਨ ਅਤੇ ਇਸ ਗੱਲ ਦਾ ਪਰਤੱਖ ਸਬੂਤ ਹਨ ਕਿ ਸਿਖਾਂ ਨੇ ਜੰਗ ਦੇ ਜੋਸ਼ ਵਿਚ ਵੀ ਆਪਣੇ ਆਪ ਉਤੇ ਕਾਬੂ ਰਖਿਆ। ਕਿਸੇ ਮੁਸਲਮਾਨ ਫੌਜ ਨੇ ਕਿਤੇ ਵੀ ਅਜਿਹੇ ਸਵੈ-ਸੰਜਮ ਦਾ ਸਬੂਤ ਨਹੀਂ ਦਿਤਾ।

ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਸੂਬਾ ਅਤੇ ਆਲੀ ਸਿੰਘ ਸਲੌਦੀ ਨੂੰ ਉਸ ਦਾ ਨਾਇਬ ਨੀਅਤ ਕੀਤਾ ਗਿਆ। ਭਾਈ ਫਤਹਿ

ਸਿੰਘ ਦੇ ਹਵਾਲੇ ਸਮਾਣਾ (ਸਮਾਨਾ) ਕੀਤਾ ਗਿਆ ਅਤੇ ਥਾਨੇਸਰ ਦਾ ਪਰਬੰਧ ਬਾਬਾ ਬਾਜ ਸਿੰਘ ਦੇ ਭਰਾ ਰਾਮ ਸਿੰਘ ਅਤੇ ਬਾਬਾ ਬਿਨੋਦ ਸਿੰਘ ਦੇ ਸਪੁਰਦ ਕੀਤਾ ਗਿਆ। ਸਭ ਪ੍ਰਗਨਿਆਂ ਦੇ ਸ਼ਾਹੀ ਕਾਰਦਾਰਾਂ ਨੇ ਬਾਬਾ ਬੰਦਾ ਸਿੰਘ ਦੀ ਤਾਬੇਦਾਰੀ ਪਰਵਾਨ ਕਰ ਲਈ। ਇਸ ਤਰ੍ਹਾਂ ਸਰਹਿੰਦ ਦਾ ਸਾਰਾ ਸੂਬਾ ਅਰਥਾਤ ਕਰਨਾਲ ਤੋਂ ਲੈ ਕੇ ਲੁਧਿਆਣੇ ਤੀਕ ਦਾ ਸਾਰਾਂ ਇਲਾਕਾ, ਸਿੱਖਾ ਦੇ ਕਬਜ਼ੇ ਵਿਚ ਆ ਗਿਆ। ਇਸ ਦੀ ਆਮਦਨ ੩੬ ਲੱਖ ਰੁਪਏ ਸਾਲਾਨਾ ਸੀ।

--o--

ਕਾਂਡ ੩.

# ਮਲੇਰਕੋਟਲਾ, ਰਾਜ-ਭਾਗ, ਗੰਗਾ-ਦੁਆਬ ਉਤੇ ਹਮਲਾ

ਮਲੇਰਕੋਟਲਾ—ਇਸ ਤੋਂ ਗਰੋਂ ਬਾਬਾ ਬੰਦਾ ਸਿੰਘ ਨੇ ਮਲੇਰ ਕੋਟਲੇ ਉਪਰ ਹਮਲਾ ਕੀਤਾ। ਇਸ ਦਾ ਕਾਰਨ ਇਹ ਸੀ ਕਿ ਮਲੇਰੀਏ ਪਠਾਣ ਗੁਰੂ ਜੀ ਦੇ ਵਿਰੋਧੀ ਸਨ। ਇਨ੍ਹਾਂ ਦੇ ਚੋਖੇ ਸਿਰ-ਕੱਢ ਫੌਜਾਂ ਸਮੇਤ ਅਨੰਦਪੁਰ ਦੇ ਜੰਗ ਵਿਚ ਗੁਰੂ ਜੀ ਵਿਰੁਧ ਲੜੇ ਸਨ ਅਤੇ ਮਗਰੋਂ ਚਮਕੌਰ ਤੀਕ ਗੁਰੂ ਜੀ ਦਾ ਪਿਛਾ ਕਰਨ ਵਾਲਿਆਂ ਵਿਚ ਵੀ ਸ਼ਾਮਲ ਸਨ। ਨਾਲੇ ਅਨੰਦਪੁਰ ਛੱਡਣ ਮਗਰੋਂ ਜੋ ਜੰਗ ਸਰਸਾ ਦੇ ਕੰਢੇ ਹੋਈ ਸੀ ਉਸ ਸਮੇਂ ਮਲੇਰੀਏ ਸ਼ੇਰ ਮੁਹੰਮਦ ਨੇ ਇਕ ਸਿਖ ਬੱਚੀ ਫੜ ਲਈ ਸੀ। ਉਹ ਉਸ ਨੂੰ ਜ਼ੋਰ ਨਾਲ ਮੁਸਲਮਾਨ ਬਣਾ ਕੇ ਘਰ ਵਸਾਉਣਾ ਚਾਹੁੰਦਾ ਸੀ। ਉਸ ਨੇ ਉਸ ਸਿੱਖ ਬੱਚੀ ਅਨੂਪ ਕੌਰ ਨੂੰ ਬਥੇਰੇ ਡਰ, ਦੁਖ ਤੇ ਲਾਲਚ ਦਿਤੇ, ਪਰ ਉਸ ਨੇ ਸਿਖੀ ਸਿਦਕ ਨਾ ਹਾਰਿਆ ਅਤੇ ਆਪਣਾ ਸਤ ਭੰਗ ਨਾ ਹੋਣ ਦਿਤਾ। ਅਖੀਰ ਵਿਚ ਜਦ ਉਸ ਨੇ ਵੇਖਿਆ ਕਿ ਹੁਣ ਬਚਾ ਦੀ ਕੋਈ ਸੂਰਤ ਨਹੀਂ, ਤਾਂ ਕਲਗੀਧਰ ਦੀ ਇਸ ਬੀਰ-ਪੁਤਰੀ ਨੇ ਆਪਣੇ ਪੇਟ ਵਿਚ ਕਿਰਪਾਨ ਮਾਰ ਕੇ ਆਪਾ ਘਾਤ ਕਰ ਲਿਆ।

ਇਸ ਤੋਂ ਬਿਨਾਂ ਸਰਹਿੰਦ ਦੀ ਲੜਾਈ ਵਿਚ ਵੀ ਇਹੋ ਸ਼ੇਰ-ਮੁਹੰਮਦ ਮਲੇਰਕੋਟੀਆ ਅਤੇ ਹੋਰ ਸਿਰ ਕੱਢ ਪਠਾਣ ਵਜ਼ੀਰ ਖਾਂ ਦੀ ਸੱਜੀਆਂ ਬਾਹਾਂ ਸਨ।

ਬਾਬਾ ਜੀ ਇਨ੍ਹਾਂ ਗੱਲਾਂ ਦਾ ਬਦਲਾ ਲੈਣਾ ਚਾਹੁੰਦੇ ਸਨ। ਇਸ ਵਾਸਤੇ ਮਲੇਰਕੋਟਲੇ ਤੇ ਹਮਲਾ ਕੀਤਾ ਗਿਆ। ਕੁਝ ਨਵਾਬ ਤੇ ਖਾਂ

ਮਾਰੇ ਗਏ ਤੇ ਕੁਝ ਨੱਠ ਗਏ। ਸ਼ਹਿਰ ਤਬਾਹ ਨਾ ਕੀਤਾ ਗਿਆ। ਬੀਬੀ ਅਨੂਪ ਕੌਰ ਦੀ ਲਾਸ਼ ਕਬਰ ਵਿਚੋਂ ਕੱਢੀ ਗਈ ਅਤੇ ਉਸ ਦਾ ਸਿਖ ਰੀਤੀ ਮੁਜਬ ਸਸਕਾਰ ਕੀਤਾ ਗਿਆ।

ਰਾਜ-ਭਾਗ—ਇਸ ਮਗਰੋਂ ਬਾਬਾ ਬੰਦਾ ਸਿੰਘ ਨੇ ਸਢੌਰੇ ਪਾਸਲੇ ਮੁਖਲਿਸਪੁਰ ਨੂੰ ਆਪਣਾ ਟਿਕਾਣਾ ਬਣਾਇਆ। ਉਨ੍ਹਾਂ ਨੇ ਓਥੋਂ ਦੀ ਮੁਰੰਮਤ ਕਰ ਕੇ ਉਸ ਦਾ ਨਾਮ ਲੋਹਗੜ੍ਹ ਰੱਖਿਆ। ਇਥੇ ਟਿਕ ਕੇ, ਉਨ੍ਹਾਂ ਨੇ ਰਾਜ ਸੰਭਾਲਿਆ, ਅਤੇ ਗੁਰੂ ਦੇ ਨਾਂ ਦਾ ਸਿੱਕਾ ਚਲਾਇਆ। ਉਨ੍ਹਾਂ ਨੇ ਸਰਹਿੰਦ ਦੀ ਜਿੱਤ ਤੋਂ ਆਪਣਾ ਸੰਨ ਚਾਲੂ ਕੀਤਾ।

ਬਾਬਾ ਜੀ ਨੂੰ ਬਾਕਾਇਦਾ ਅਤੇ ਆਪਣੀ ਮਨ-ਮਰਜ਼ੀ ਦਾ ਰਾਜ-ਪ੍ਰਬੰਧ ਕਾਇਮ ਕਰਨ ਦਾ ਮੌਕਿਆ ਨਾ ਮਿਲਿਆ। ਉਨ੍ਹਾਂ ਦਾ ਰਾਜ ਤਾਂ ਇਕ ਤਰ੍ਹਾਂ ਦਾ ਫੌਜੀ ਪ੍ਰਬੰਧ ਹੀ ਸੀ। ਫੇਰ ਵੀ ਉਨ੍ਹਾਂ ਨੇ ਇਕ ਅਜੇਹਾ ਸੁਧਾਰ ਕੀਤਾ ਜਿਸ ਨੇ ਪੰਜਾਬ ਦੀ ਮਾਲੀ-ਪਾਲਸੀ (ਜ਼ਮੀਨੀ ਮਾਮਲੇ ਬਾਰੇ ਨੀਤੀ) ਉਪਰ ਸਦੀਵੀ ਅਸਰ ਕੀਤਾ। ਮੁਗ਼ਲਾਂ ਦੇ ਵੇਲੇ ਵਡੇ ਵਡੇ ਚੌਧਰੀਆਂ ਜਾਂ ਜਿਮੀਂਦਾਰਾਂ ਦੇ ਸਪੁਰਦ ਕਈ ਕਈ ਪਿੰਡ ਹੁੰਦੇ ਸਨ। ਉਨ੍ਹਾਂ ਪਿੰਡਾਂ ਦਾ ਮਾਮਲਾ ਉਹ ਸਰਕਾਰ ਨੂੰ ਤਾਰਦੇ ਸਨ ਅਤੇ ਅਗਾਂਹ ਕਿਰਸਾਨਾਂ ਵਾਹੀ-ਕਾਰਾਂ ਪਾਸੋਂ ਮਨ-ਮਰਜ਼ੀ ਦੀਆਂ ਰਕਮਾਂ ਉਗਰਾਹ ਲੈਂਦੇ ਸਨ। ਸਹਿਜੇ ਸਹਿਜੇ ਇਹ ਜਿਮੀਂਦਾਰ ਇਨ੍ਹਾਂ ਪਿੰਡਾਂ ਦੀ ਭੋਂ ਦੇ ਮਾਲਕ ਬਣ ਬੈਠੇ। ਉਹ ਕਿਰਸਾਨਾਂ ਤੋਂ ਨਾ ਕੇਵਲ ਮਨ-ਮਰਜ਼ੀ ਦਾ ਮਾਮਲਾ ਤੇ ਉਪਜ ਦਾ ਹਿੱਸਾ ਹੀ ਵਸੂਲ ਕਰਦੇ ਸਨ, ਸਗੋਂ ਜਦੋਂ ਜੀ ਕਰਦਾ ਉਨ੍ਹਾਂ ਤੋਂ ਭੋਂ ਖੋਹ ਕੇ ਹੋਰਨਾਂ ਨੂੰ ਦੇ ਦੇਂਦੇ ਸਨ। ਬਾਬਾ ਬੰਦਾ ਸਿੰਘ ਨੇ ਇਹ ਜਿਮੀਂਦਾਰੀ ਸਿਲਸਿਲਾ ਖਤਮ ਕਰ ਦਿਤਾ। ਹਰੇਕ ਵਾਹੀਕਾਰ ਨੂੰ ਉਸ ਦੇ ਹੱਲ ਹੇਠਲੀ ਭੋਂ ਦਾ ਮਾਲਕ ਬਣਾਇਆ, ਅਤੇ ਇਸ ਤਰ੍ਹਾਂ ਉਨ੍ਹਾਂ ਸਭ ਨੂੰ ਜ਼ਿਮੀਂਦਾਰਾਂ ਦੇ ਜਬਰ ਤੋਂ ਬਚਾਇਆ।

ਇਸ ਸਿਲਸਿਲੇ ਵਿਚ ਇਕ ਨਿੱਕੀ ਜਿਣੀ ਘਟਨਾ ਦੱਸਣ

ਯੋਗ ਹੈ ਕਿਉਂਕਿ ਇਹ ਦੱਸਦੀ ਹੈ ਕਿ ਬਾਬਾ ਜੀ ਨੇ ਕੀਕੁਰ ਜਨਤਾ ਦੇ ਰਵਈਏ ਵਤੀਰੇ ਵਿਚ ਮਹਾ-ਤਬਦੀਲੀ ਲਿਆ ਦਿਤੀ। ਉਨ੍ਹਾਂ ਦਾ ਦਸਤੂਰ ਸੀ ਕਿ ਹਰੇਕ ਫਰਿਆਦੀ ਦੀ ਫਰਿਆਦ ਸੁਣਦੇ ਅਤੇ ਜੋਗ ਕਾਰਵਾਈ ਦਾ ਹੁਕਮ ਦਿਆ ਕਰਦੇ ਸਨ। ਇਕ ਵੇਰ ਸਢੌਰੇ ਪਾਸ ਦੇ ਕੁਝ ਲੋਕ ਆ ਕੇ ਬਾਬਾ ਜੀ ਪਾਸ ਫਰਿਆਦੀ ਹੋਏ ਕਿ ਸਾਡੇ ਜਿਮੀਂ-ਦਾਰ ਸਾਡੇ ਉਪਰ ਬਹੁਤ ਸਖਤੀਆਂ ਤੇ ਬੇਨਿਆਈਆਂ ਕਰਦੇ ਹਨ। ਫਰਿਆਦ ਸੁਣ ਕੇ ਬਾਬਾ ਹੋਰਾਂ ਨੇ ਬਾਬਾ ਬਾਜ ਸਿੰਘ ਨੂੰ ਹੁਕਮ ਦਿਤਾ ਕਿ ਇਨ੍ਹਾਂ ਨੂੰ ਗੋਲੀ ਨਾਲ ਉਡਾ ਦਿਓ। ਆਪਣੀ ਫਰਿਆਦ ਦਾ ਇਹ ਉੱਤਰ ਸੁਣ ਕੇ ਉਹ ਹੈਰਾਨ ਰਹਿ ਗਏ। ਉਨ੍ਹਾਂ ਨੇ ਇਸ ਹੁਕਮ ਦਾ ਕਾਰਨ ਪੁਛਿਆ। ਅਗੋਂ ਬਾਬਾ ਜੀ ਕਹਿਣ ਲਗੇ, "ਤੁਹਾਡੇ ਨਾਲ ਇਹੋ ਹੀ ਹੋਣੀ ਚਾਹੀਦੀ ਹੈ; ਤੁਸੀਂ ਏਸੇ ਦੇ ਹੀ ਲਾਇਕ ਹੋ। ਤੁਸੀਂ ਹਜ਼ਾਰਾਂ ਦੀ ਗਿਣਤੀ ਵਿਚ ਹੁੰਦੇ ਹੋਏ ਮੁਠੀ ਭਰ ਜਿਮੀਂਦਾਰਾਂ ਅੱਗੇ ਦਬੇ ਰਹਿੰਦੇ ਹੋ ਅਤੇ ਉਨ੍ਹਾਂ ਦਾ ਜਬਰ ਕਾਇਰਾਂ ਵਾਕੁਰ ਜਰੀ ਜਾਂਦੇ ਹੋ। ਸ੍ਰੀ ਦਸਮੇਸ਼ ਜੀ ਦੇ ਖਾਲਸੇ ਵਿਚ ਇਹ ਤਾਕਤ ਕਿਉਂ ਨਾ ਹੋਵੇ ਕਿ ਆਪਣੇ ਵਿਰੁਧ ਹੋ ਰਹੀਆਂ ਬੇਇਨਸਾਫੀਆਂ ਨੂੰ ਆਪ ਦੂਰ ਕਰ ਸਕੇ?"

ਬਾਬਾ ਜੀ ਦਾ ਦਸਿਆ ਦਾਰੂ ਕੀਤਾ ਵਰਤਿਆ ਗਿਆ ਅਤੇ ਜਿਮੀਂਦਾਰ ਬੇਦਖਲ ਕੀਤੇ ਗਏ। ਉਨ੍ਹਾਂ ਦੀ ਰੀਸੇ ਹੋਰਨਾਂ ਇਲਾਕਿਆਂ ਦੇ ਕਿਰਸਾਨਾਂ ਵਾਹੀਕਾਰਾਂ ਨੇ ਵੀ ਇਹੋ ਢੰਗ ਰਵੱਈਆ ਵਰਤਿਆ। ਨਤੀਜਾ ਇਹ ਹੋਇਆ ਕਿ ਹਲ-ਵਾਹਕ ਆਪੋ ਆਪਣੇ ਹਲ ਹੇਠਲੀ ਭੋਂ ਦੇ ਮਾਲਕ ਬਣ ਗਏ, ਜਦ ਕਿ ਦੇਸ ਦੇ ਹੋਰਨਾਂ ਹਿਸਿਆਂ ਵਿਚ ਜਿਮੀਂਦਾਰੀ-ਸਿਲਸਿਲਾ ਸਦੀਆਂ ਤੀਕ ਜਾਰੀ ਰਿਹਾ ਜੋ ਅਜ਼ਾਦੀ ਮਿਲਣ ਮਗਰੋਂ ਹੁਣੇ ਜਿਹੇ ਖਤਮ ਕੀਤਾ ਗਿਆ।

ਅਜੇਹੇ ਰਵੱਈਏ ਦਾ ਇਕ ਹੋਰ ਅਸਰ ਇਹ ਹੋਇਆ ਕਿ ਲੋਕਾਂ ਵਿਚ ਜਬਰ ਦੇ ਵਿਰੁਧ ਡਟ ਜਾਣ ਦੀ ਦਲੇਰੀ ਤੇ ਸਤਿਆ,

ਅਤੇ ਆਪਣੀਆਂ ਔਕੜਾਂ ਦਾ ਆਪ ਦਾਰੂ ਕਰਨ ਦੀ ਰੁਚੀ, ਪੈਦਾ ਹੋ ਗਈ। ਸਿੰਘਾਂ ਦੀ ਸਹਾਇਤਾ ਤੇ ਸਰਪਰੱਸਤੀ ਦਾ ਸਦਕਾ ਹਿੰਦੂ ਵੀ ਸਿਰ ਚੁਕਣ ਜੋਗੇ ਹੋ ਗਏ । ਸਿੰਘਾਂ ਦੀਆਂ ਜਿਤਾਂ ਦਾ ਅਜੇਹਾ ਅਸਰ ਪਿਆ ਕਿ ਬਹੁਤ ਸਾਰੇ ਹਿੰਦੂ, ਹਿੰਦੂਆਂ ਤੋਂ ਬਣੇ ਹੋਏ ਮੁਸਲਮਾਨ ਅਤੇ ਹੋਰ ਮੁਸਲਮਾਨ ਵੀ ਸਿੰਘ ਸਜਣ ਲੱਗ ਪਏ । ਅਜੇਹਾ ਕਰ ਕੇ ਉਹ ਆਪਣੇ ਆਪ ਵਿਚ ਨਵੀਂ ਸ਼ਕਤੀ ਆਈ ਮਹਿਸੂਸ ਕਰਦੇ ਸਨ ਅਤੇ ਜੇਤੂਆਂ ਦੇ ਧਰਮ-ਭਰਾ ਬਣ ਕੇ ਉਹ ਆਪਣੇ ਆਪ ਨੂੰ ਰਾਜ-ਭਾਗ ਦੇ ਖ਼ਿਆਲ ਸਮਝਣ ਲੱਗ ਪੈਂਦੇ ਸਨ।

ਗੰਗਾ-ਦੁਆਬ ਉਤੇ ਹਮਲਾ—ਸਰਹਿੰਦ ਦੀ ਜਿੱਤ ਦਾ ਇਕ ਨਤੀਜਾ ਇਹ ਹੋਇਆ ਕਿ ਸਾਰੇ ਦੇਸ ਦੇ ਸਿਖ ਥਾਂਓਂ ਥਾਂਈਂ ਬਾਗੀ ਤੇ ਆਕੀ ਹੋ ਗਏ , ਦੂਜਾ ਨਤੀਜਾ ਇਹ ਹੋਇਆ ਕਿ ਦੇਸ ਭਰ ਦੇ ਹਿੰਦੂ ਬਾਬਾ ਜੀ ਨੂੰ ਆਪਣਾ ਰਖਿਅਕ ਸਮਝਣ ਲੱਗ ਪਏ। ਜਿਥੇ ਵੀ ਉਨ੍ਹਾਂ ਨੂੰ ਹਾਕਮਾਂ ਜਾਂ ਗੁਆਂਢੀ ਮੁਸਲਮਾਨਾਂ ਵਲੋਂ ਦੁਖ ਮਿਲਦਾ, ਉਹ ਬਾਬਾ ਜੀ ਪਾਸ ਆ ਫਰਿਆਦੀ ਹੁੰਦੇ ਅਤੇ ਬਾਬਾ ਜੀ ਤੁਰਤ ਉਨ੍ਹਾਂ ਦੀ ਸਹਾਇਤਾ ਕਰਦੇ ਅਤੇ ਦੁਖ ਦੂਰ ਕਰਦੇ।

ਪਰਗਨਾ ਦੇਉਬੰਦ ਦੇ ਹਿੰਦੂਆਂ ਨੇ ਬਾਬਾ ਬੰਦਾ ਸਿੰਘ ਪਾਸ ਆ ਫਰਿਆਦ ਕੀਤੀ ਕਿ ਜਲਾਲਾਬਾਦ ਦਾ ਮੁਸਲਮਾਨ ਹਾਕਮ ਸਾਡੇ ਨਾਲ ਜ਼ੁਲਮ ਕਮਾ ਰਿਹਾ ਹੈ। ਨਾਲੇ ਉਸੇ ਪਰਗਨੇ ਦੇ ਪਿੰਡ ਉਨਾਰਸਾ ਵਿਚ ਬਹੁਤ ਸਾਰੇ ਰਾਜਪੂਤ ਸਿੰਘ ਸਜ ਗਏ ਸਨ । ਜਲਾਲ ਦੀਨ ਇਨ੍ਹਾਂ ਨਵੇਂ ਸਜੇ ਸਿੰਘਾਂ ਉਪਰ ਵੀ ਸਖਤੀਆਂ ਕਰਦਾ ਸੀ। ਇਨ੍ਹਾਂ ਵਿਚੋਂ ਬਹੁਤਿਆਂ ਨੂੰ ਉਸ ਨੇ ਫੜ ਕੇ ਕੈਦ ਕਰ ਲਿਆ ਸੀ ਅਤੇ ਬਾਕੀਆਂ ਨੂੰ ਅਨੇਕ ਤਰ੍ਹਾਂ ਨਾਲ ਤੰਗ ਕਰਦਾ ਸੀ। ਉਨ੍ਹਾਂ ਸਿੰਘਾਂ ਵਲੋਂ ਵੀ ਸ਼ਕਾਇਤਾਂ ਪੁਜੀਆਂ।

ਇਨ੍ਹਾਂ ਕਾਰਨਾਂ ਕਰਕੇ ਬਾਬਾ ਜੀ ਨੇ ਜਲਾਲਾਬਾਦ ਵੱਲ ਨੂੰ ਚੜ੍ਹਾਈ ਕੀਤੀ । ਰਾਜਘਾਟ ਦੇ ਪੱਤਣ ਤੋਂ ਜਮਨਾ ਪਾਰ ਕਰ ਕੇ

ਖਾਲਸਾ ਸਹਾਰਨਪੁਰ ਉਤੇ ਜਾ ਪਿਆ । ਓਥੋਂ ਦਾ ਹਾਕਮ ਅਲੀ ਹਮੀਦ ਖਾਂ (ਅਲੀ ਮੁਹੰਦਮ) ਪਹਿਲਾਂ ਹੀ ਨੱਸ ਕੇ ਦਿੱਲੀ ਜਾ ਵੜਿਆ । ਸਥਾਨਕ ਅਫਸਰਾਂ ਤੇ ਲੋਕਾਂ ਨੇ ਸਿੰਘਾਂ ਦਾ ਟਾਕਰਾ ਕੀਤਾ ਪਰ ਪੈਂਦੀ ਸੱਟੇ ਹੀ ਹਾਰ ਗਏ। ਸ਼ਹਿਰ ਸਿਖਾਂ ਦੇ ਕਬਜ਼ੇ ਵਿਚ ਆ ਗਿਆ । ਇਸ ਦੇ ਨਾਲ ਸਹਾਰਨਪੁਰ 'ਸਰਕਾਰ' ਦੇ ੨੮ ਪਰਗਨੇ ਵੀ ਸਿਖਾਂ ਦੇ ਅਧੀਨ ਹੋ ਗਏ ।

ਸਹਾਰਨ ਪੁਰੋਂ ੧੭ ਮੀਲ ਉੱਤਰ ਵਲ ਦੇ ਪਿੰਡ ਬੇਹਟ ਦੇ ਪੀਰਜ਼ਾਦੇ ਬੜੇ ਕੱਟੜ, ਨਿਰਦਈ ਤੇ ਜਾਬਰ ਸਨ । ਉਹ ਹਿੰਦੂਆਂ ਨੂੰ ਬਹੁਤ ਤੰਗ ਕਰਦੇ ਸਨ ਅਤੇ ਖੁਲ੍ਹੇ ਬਜ਼ਾਰਾਂ ਵਿਚ ਗਊਆਂ ਮਾਰ ਕੇ ਹਿੰਦੂਆਂ ਨੂੰ ਚਿੜਾਉਂਦੇ ਸਨ। ਉਥੋਂ ਸ਼ਕਾਇਤ ਆਉਂਦਿਆਂ ਹੀ ਬਾਬਾ ਜੀ ਨੇ ਫੌਜ ਦਾ ਇਕ ਦਸਤਾ ਓਧਰ ਭੇਜਿਆ । ਜ਼ਾਲਮ ਪੀਰਜ਼ਾਦਿਆਂ ਨੂੰ ਕਤਲ ਕੀਤਾ ਗਿਆ ਅਤੇ ਉਨ੍ਹਾਂ ਦੇ ਘਰ ਘਾਟ ਲੁੱਟੇ ਗਏ ।

ਇਸ ਮਗਰੋਂ ਖਾਲਸਾ ਫੌਜ ਨੇ ਜਲਾਲਾਬਾਦ ਵੱਲ ਨੂੰ ਕੂਚ ਕਰਨ ਦੀ ਤਿਆਰੀ ਕੀਤੀ। ਇਹ ਥਾਂ ਉਥੋਂ ਤੀਹ ਕੁ ਮੀਲ ਦੱਖਣ ਵਲ ਸੀ। ਬਾਬਾ ਜੀ ਨੇ ਜਲਾਲਾਬਾਦ ਦੇ ਹਾਕਮ ਜਲਾਲ ਦੀਨ ਵਲ ਚਿੱਠੀ ਲਿਖੀ ਕਿ ਉਨਾਗਸਾ ਤੋਂ ਕੈਦ ਕੀਤੇ ਹੋਏ ਸਭ ਸਿੱਖਾਂ ਨੂੰ ਤੁਰਤ ਛੱਡ ਦਿਓ ਅਤੇ ਈਨ ਮੰਨ ਲਵੋ। ਪਰ ਜਲਾਲ ਦੀਨ ਨੇ ਚਿੱਠੀ ਦੀ ਪਰਵਾਹ ਨਾ ਕੀਤੀ। ਸਗੋਂ ਜਿਹੜੇ ਆਦਮੀ ਚਿੱਠੀ ਲੈ ਕੇ ਗਏ ਸਨ, ਉਨ੍ਹਾਂ ਦੀ ਉਸ ਨੇ ਸਖਤ ਨਿਰਾਦਰੀ ਕੀਤੀ । ਉਨ੍ਹਾਂ ਨੂੰ ਖੋਤਿਆਂ ਉਪਰ ਚੜ੍ਹਾ ਕੇ ਸ਼ਹਿਰ ਵਿਚ ਫੇਰਿਆ ਗਿਆ ਅਤੇ ਫੇਰ ਸ਼ਹਿਰੋਂ ਬਾਹਰ ਕੱਢਿਆ ਗਿਆ। ਇਸ ਗੱਲ ਨੇ ਬਲਦੀ ਤੇ ਤੇਲ ਪਾਇਆ ਅਤੇ ਖਾਲਸਈ ਰੋਹ ਨੂੰ ਭੜਕਾਇਆ ! ਝੱਟ ਪਟ ਕੂਚ ਕੀਤਾ ਗਿਆ । ਰਾਹ ਜਾਂਦਿਆਂ ਸਿੰਘਾਂ ਨੇ ਪਠਾਣਾਂ ਦੇ ਪਿੰਡ ਅੰਬੇਹਟ ਨੂੰ ਜਾ ਲੁਟਿਆ। ਇਸ ਤੋਂ ਅਗਾਂਹ ਚਲ ਕੇ ੨੧ ਜੁਲਾਈ ਸੰਨ ੧੭੧੦ ਨੂੰ ਖਾਲਸਾ ਦਲ ਨਨੌਤੇ ਪੁਜਾ। ਇਹ ਵੀ ਮੁਸਲਮਾਨੀ ਜਬਰ ਦਾ ਵੱਡਾ ਕੇਂਦਰ

ਸੀ। ਏਥੋਂ ਦੇ ਸ਼ੇਖਜ਼ਾਦਿਆਂ ਨੇ ਡਟ ਕੇ ਟਾਕਰਾ ਕੀਤਾ ਪਰ ਹਾਰ ਗਏ। ਸ਼ੇਖਜ਼ਾਦੇ ਸਭ ਤਲਵਾਰ-ਭੇਟ ਕੀਤੇ ਗਏ। ਇਕ ਮੁਸਲਮਾਨ ਸਮਕਾਲੀ ਲਿਖਾਰੀ ਦੇ ਕਥਨ ਮੂਜਬ ਤਿੰਨ ਸੌ ਸ਼ੇਖਜ਼ਾਦੇ ਇਕੱਲੇ ਸ਼ੇਖ ਮੁਹੰਮਦ ਅਫ਼ਜ਼ਲ ਦੇ ਵਿਹੜੇ ਵਿਚ ਕਤਲ ਹੋਏ। ਨਨੌਤਾ ਲੁਟਿਆ ਤੇ ਥੇਹ ਕੀਤਾ ਗਿਆ।

ਇਸ ਤੋਂ ਮਗਰੋਂ ਜਲਾਲਾਬਾਦ ਉਦਾਲੇ ਘੇਰਾ ਘੱਤਿਆ ਗਿਆ। ਆਲੇ ਪੁਦਾਲੇ ਦੇ ਦੋ ਤਿੰਨ ਪਿੰਡਾਂ ਉਪਰ ਕਬਜ਼ਾ ਕੀਤਾ ਗਿਆ। ਇੰਨੇ ਨੂੰ ਮੋਹਲੇਧਾਰ ਮੀਂਹ ਵਰ੍ਹਨ ਲੱਗ ਪਿਆ ਅਤੇ ਕਰਿਸ਼ਨਾ ਨਦੀ ਵਿਚ ਤੇ ਹੋਰ ਨਦੀਆਂ ਨਾਲਿਆਂ ਵਿਚ ਹੜ੍ਹ ਆ ਗਿਆ। ਮੀਂਹ ਤੇ ਹੜ੍ਹਾਂ ਦੇ ਕਾਰਨ ਘੇਰਾ ਜਾਰੀ ਰਖਣਾ ਅਸੰਭਵ ਹੋ ਗਿਆ। ਨਾਲੇ ਖਾਲਸਾ ਦਲ ਦੀ ਜਲੰਧਰ ਦੁਆਬ ਵਿਚ ਖਾਸ ਲੋੜ ਸੀ। ਇਸ ਕਰਕੇ ਜਲਾਲਾਬਾਦ ਉਦਾਲਿਓਂ ਘੇਰਾ ਹਟਾ ਕੇ ਖਾਲਸਾ ਵਾਪਸ ਮੁੜ ਪਿਆ। ਪਰ ਇਸ ਹੱਲੇ ਨੇ ਦਿੱਲੀ ਦੀਆਂ ਕੰਧਾਂ ਤੀਕ ਸਾਰੇ ਇਲਾਕੇ ਨੂੰ ਕੰਬਾ ਦਿੱਤਾ।

ਉਸ ਤੋਂ ਮਗਰੋਂ ਬਾਬਾ ਬੰਦਾ ਸਿੰਘ ਜੀ ਨੇ ਕਰਨਾਲ ਜਾ ਮਾਰਿਆ ਅਤੇ ਪਾਣੀਪਤ ਤੀਕ ਸਾਰੇ ਇਲਾਕੇ ਉਪਰ ਕਬਜ਼ਾ ਕਰ ਕਰ ਲਿਆ।

ਜਦ ਸਰਹਿੰਦ ਅਤੇ ਗੰਗਾ-ਦੁਆਬ ਦੀਆਂ ਖਾਲਸਈ ਮੁਹਿੰਮਾਂ ਦੀਆਂ ਰਪੋਟਾਂ ਬਹਾਦਰਸ਼ਾਹ ਬਾਦਸ਼ਾਹ ਨੂੰ ਰਾਜਪੂਤਾਨੇ ਵਿਚ ਮਿਲੀਆਂ, ਤਾਂ ਉਸ ਨੂੰ ਸਖ਼ਤ ਚਿੰਤਾ ਹੋਈ ਤੇ ਉਹ ਵਾਹੋ ਦਾਹੀ ਵਾਪਸ ਮੁੜਿਆ ਤਾਂ ਜੁ ਸਿਖਾਂ ਨੂੰ ਦਬਾਇਆ ਜਾਵੇ।

—o—

ਕਾਂਡ ੪.

# ਦੁਆਬੇ, ਮਾਝੇ ਤੇ ਰਿਆੜਕੀ ਵਿਚ ਖਾਲਸਈ ਜਿੱਤਾਂ

**ਦੁਆਬੇ ਉਤੇ ਕਬਜ਼ਾ**—ਸਰਹਿੰਦ ਦੀ ਜਿੱਤ ਨੇ ਸਾਰੇ ਸਿੱਖਾਂ ਦੇ ਮਨਾਂ ਵਿਚ ਜੋਸ਼ ਦੀ ਲਹਿਰ ਉਪਜਾ ਦਿਤੀ। ਉਹ ਮਸੂਸ ਕਰਨ ਲੱਗ ਪਏ ਕਿ ਹੁਣ ਪਰਦੇਸੀ ਜਾਬਰਾਂ ਦੀ ਹਕੂਮਤ ਨੂੰ ਖਤਮ ਕਰਨ ਅਤੇ ਦੇਸ਼ ਨੂੰ ਅਜ਼ਾਦ ਕਰਨ ਦਾ ਸਮਾਂ ਆ ਗਿਆ ਹੈ। ਇਹ ਲਹਿਰ ਦੁਆਬੇ, ਮਾਝੇ ਤੇ ਰਿਆੜਕੀ ਸਭ ਥਾਂਈਂ ਠਾਠਾਂ ਮਾਰ ਉੱਠੀ।

ਜਲੰਧਰ-ਦੁਆਬ ਵਿਚ ਬੱਚਾ ਬੱਚਾ ਮੁਗਲ ਰਾਜ ਦੀ ਪੰਜਾਲੀ ਹੇਠੋਂ ਨਿਕਲਣ ਲਈ ਉੱਠ ਖੜੋਤਾ। ਥਾ ਥਾਂ ਤੇ ਸਿੱਖਾਂ ਨੇ ਸਥਾਨਕ ਸਰਕਾਰੀ ਕਰਮਚਾਰੀਆਂ ਨੂੰ ਹਟਾ ਕੇ ਉਨ੍ਹਾਂ ਦੇ ਥਾਂ ਸਿਖ ਨੀਅਤ ਕਰਨੇ ਅਰੰਭ ਕਰ ਦਿਤੇ। ਕਿਸੇ ਨੂੰ ਅਗੋਂ ਕੁਸਕਣ ਦਾ ਹੀਆ ਨਾ ਪਿਆ। ਦੁਆਬੇ ਦੇ ਸਿੱਖਾਂ ਨੇ ਇਕੱਠੇ ਹੋ ਕੇ ਜਲੰਧਰ ਦੇ ਹਾਕਮ ਉਪਰ ਹੱਲਾ ਕਰਨ ਦਾ ਫੈਸਲਾ ਕੀਤਾ। ਉਹਨਾਂ ਨੇ ਜਲੰਧਰ ਦੁਆਬ ਦੇ ਹਾਕਮ, ਸ਼ਮਸ ਖਾਂ, ਨੂੰ ਪਰਵਾਨਾ ਲਿਖਿਆ ਕਿ ਈਨ ਮੰਨ ਲਵੇ ਅਤੇ ਖਜ਼ਾਨਾ ਸਾਡੇ ਹਵਾਲੇ ਕਰ ਦੇਵੇ। ਪਹਿਲਾਂ ਤਾਂ ਸ਼ਮਸ ਖਾਂ ਨੇ ਤਾਬੇਦਾਰੀ ਕਬੂਲ ਕਰ ਲਈ, ਪਰ ਇਹ ਕੇਵਲ ਵਿਖਾਵਾ ਤੇ ਠੱਗਬਾਜ਼ੀ ਹੀ ਸੀ। ਛੇਤੀ ਹੀ ਉਸ ਨੇ ਖੁਲ੍ਹ ਕੇ ਟਾਕਰਾ ਕਰਨ ਦੀ ਤਿਆਰੀ ਅਰੰਭ ਦਿੱਤੀ। ਉਸ ਨੇ ਸਿੱਖਾਂ ਵਿਰੁਧ ਜਹਾਦ ਦਾ ਐਲਾਨ ਕੀਤਾ, ਹੈਦਰੀ ਝੰਡਾ ਝੁਲਾਇਆ, ਅਤੇ ਸਭ ਮੁਸਲਮਾਨਾਂ ਨੂੰ ਇਸ ਦੀਨੀ ਜੰਗ ਵਿਚ ਸਹਾਈ ਤੇ ਸ਼ਾਮਲ ਹੋਣ ਲਈ ਵੰਗਾਰਿਆ। ਇਕ ਮੁਸਲਮਾਨ ਇਤਿਹਾਸਕਾਰ ਖਾਫੀ ਖਾਂ ਦੇ ਕਥਨ ਮੂਜਬ ਲੱਖ ਤੋਂ ਵਧੀਕ ਮੁਸਲਮਾਨ ਜਹਾਦ ਲਈ

ਇਕਠੇ ਕੀਤੇ ਗਏ। ਇਨ੍ਹਾਂ ਵਿਚੋਂ ਬਹੁਤੇ ਜੁਲਾਹੇ, ਮੋਚੀ ਸਨ। ਇਨ੍ਹਾਂ ਤੋਂ ਛੁੱਟ ਸ਼ਮਸ ਖਾਂ ਪਾਸ ਪੰਜ ਹਜ਼ਾਰ ਸਵਾਰ ਅਤੇ ਤੀਹ ਹਜ਼ਾਰ ਪੈਦਲ ਫ਼ੌਜ ਵੀ ਸੀ। ਸਿੱਖਾਂ ਦੀ ਗਿਣਤੀ ਮੁਸਲਮਾਨਾਂ ਨਾਲੋਂ ਬਹੁਤ ਘੱਟ ਸੀ।

ਵੈਰੀ ਦਲ ਦੀ ਗਿਣਤੀ ਬਹੁਤ ਵਧੇਰੇ ਵੇਖ ਕੇ ਸਿਖਾਂ ਨੇ ਹੱਲਾ ਕਰਨ ਦੇ ਥਾਂ ਰਾਹੋਂ ਵਲ ਹਟਣਾ ਠੀਕ ਸਮਝਿਆ। ਇਹ ਜਗ੍ਹਾ ਜਲੰਧਰ-ਦੁਆਬ ਦੀ ਰਾਜਧਾਨੀ, ਸੁਲਤਾਨਪੁਰ, ਤੋਂ ਸੱਤ ਕੁ ਮੀਲ ਦੂਰ ਸੀ। ਏਥੇ ਉਨ੍ਹਾਂ ਨੂੰ ਮੁਸਲਮਾਨ ਲਸ਼ਕਰ ਨੇ ਆ ਘੇਰਿਆ। ਘੇਰਾ ਕਈ ਦਿਨ ਜਾਰੀ ਰਿਹਾ। ਸਿੱਖਾਂ ਨੇ ਸੋਚਿਆ ਕਿ ਇੰਨੀ ਵੱਡੀ ਫੌਜ ਦਾ ਸਫਲਤਾ ਸਹਿਤ ਟਾਕਰਾ ਕਰਨਾ ਅਸੰਭਵ ਹੈ, ਕੋਈ ਚਾਲ ਚੱਲਣੀ ਚਾਹੀਦੀ ਹੈ। ਉਹ ਰਾਤ ਦੇ ਹਨੇਰੇ ਵਿਚ ਮੋਰਚੇ ਛੱਡ ਕੇ ਚੁਪ ਕੀਤੇ ਪੱਤਰਾ ਵਾਚ ਗਏ। ਸ਼ਮਸ ਖਾਂ ਨੇ ਸਮਝਿਆ ਕਿ ਜੰਗ ਜਿੱਤੀ ਗਈ। ਰਾਹੋਂ ਦੇ ਕਿਲੇ ਵਿਚ ਥੋੜ੍ਹੀ ਜਿਹੀ ਫੌਜ ਛਡ ਕੇ ਉਹ ਆਪ ਆਪਣੀ ਰਾਜਧਾਨੀ, ਸੁਲਤਾਨਪੁਰ, ਨੂੰ ਚਲਿਆ ਗਿਆ। ਜਦ ਇਹ ਗੱਲ ਸਿਖਾਂ ਨੇ ਵੇਖੀ, ਤਾਂ ਉਨ੍ਹਾਂ ਨੇ ਰਾਹੋਂ ਦੇ ਕਿਲੇ ਉਪਰ ਹਲਾ ਕਰ ਕੇ ਉਸ ਵਿਚਲੀ ਫੌਜ ਨੂੰ ਨਸਾ ਦਿਤਾ। ਇਹ ਗੱਲ ੧੨ ਅਕਤੂਬਰ ਸੰਨ ੧੭੧੦ ਦੀ ਹੈ।

ਇਸ ਤੋਂ ਛੇਤੀ ਹੀ ਮਗਰੋਂ ਜਲੰਧਰ, ਫਗਵਾੜੇ ਅਤੇ ਹੁਸ਼ਿਆਰ ਪੁਰ ਉਪਰ ਕਬਜ਼ਾ ਕੀਤਾ ਗਿਆ। ਥੋੜ੍ਹੇ ਸਮੇਂ ਵਿਚ ਸਾਰਾ ਦੁਆਬਾ ਸਿੱਖਾਂ ਦੇ ਅਧੀਨ ਹੋ ਗਿਆ।

**ਮਾਝਾ ਤੇ ਰਿਆੜਕੀ**—ਮਾਝੇ ਤੇ ਰਿਆੜਕੀ ਦੇ ਸਿੱਖ ਵੀ ਇਸ ਆਜ਼ਾਦੀ-ਜੰਗ ਵਿਚ ਵਧ ਚੜ੍ਹ ਕੇ ਹਿਸਾ ਲੈ ਰਹੇ ਸਨ। ਏਥੇ ਵੀ ਸਾਰੇ ਸਿਖ ਹਕੂਮਤ ਦੇ ਵਿਰੁਧ ਬਾਗੀ ਹੋ ਗਏ। ਦੁਆਬੇ ਵਾਕਰ ਏਥੇ ਵੀ ਸਥਾਨਕ ਸਰਕਾਰੀ ਕਰਮ ਚਾਰੀ ਹਟਾਏ ਗਏ ਤੇ ਉਹਨਾਂ ਦੇ ਥਾਂ ਸਿੱਖ ਨੀਅਤ ਕੀਤੇ ਗਏ। ਉਸ ਸਮੇਂ ਦਾ ਇਤਿਹਾਸਕਾਰ, ਮੁਹੰਮਦ

ਕਾਸਮ, ਆਪਣੀ ਕਿਤਾਬ 'ਇਬਰਤ ਨਾਮਾ' ਵਿਚ ਲਿਖਦਾ ਹੈ, ਕਿ ਮਾਝੇ ਤੇ ਹੋਰ ਇਲਾਕਿਆਂ ਦਾ ਸਾਰਾ ਖਾਲਸਾ, ਜਿਸ ਦੀ ਗਿਣਤੀ ਅੱਠ ਹਜ਼ਾਰ ਸੀ,ਅੰਮ੍ਰਿਤਸਰ ਇਕਠਾ ਹੋਇਆ ਤੇ ਉਥੇ ਸਲਾਹ ਕਰ ਕੇ ਪੰਜਾਬ ਦੇ ਇਲਾਕਿਆਂ ਉਪਰ ਟੁਟ ਕੇ ਜਾ ਪਿਆ ਤੇ ਉਨ੍ਹਾਂ ਵਿਚ ਲੁੱਟ ਮਾਰ ਕਰਨ ਲੱਗ ਪਿਆ। ਲਾਹੌਰ ਤੇ ਕਸੂਰ ਦੇ ਪ੍ਰਗਨੇ ਵਧੇਰੇ ਤਾਕਤਵਰ ਸਨ। ਉਨ੍ਹਾਂ ਵਲ ਫੇਰ ਧਿਆਨ ਕਰਨ ਦਾ ਇਰਾਦਾ ਕਰ ਕੇ ਸਿੰਘ ਪਹਿਲਾਂ ਕਲਾਨੌਰ ਤੇ ਬਟਾਲਾ ਵਲ ਹੋਏ। ਉਥੋਂ ਦੇ ਸਭ ਸਰਕਾਰੀ ਕਰਿੰਦਿਆਂ ਨੂੰ ਕੱਢ ਕੇ, ਉਨ੍ਹਾਂ ਨੇ ਓਥੇ ਆਪਣੇ ਠਾਣੇ ਤੇ ਤਸੀਲਾਂ ਕਾਇਮ ਕਰ ਲਈਆਂ। ਓਧਰੋਂ ਰਿਆੜਕੀ ਦੇ ਖਾਸ ਕਰ ਕੇ ਸਠਿਆਲੇ ਬੁਤਾਲੇ ਦੇ, ਸਿੰਘਾਂ ਨੇ ਹੋਰ ਉੱਤਰ ਵੱਲ ਜਾ ਹਲੇ ਕੀਤੇ, ਪਠਾਣਕੋਟ, ਦੂਣ, ਬਸੌਲੀ, ਪੜੋਲ ਆਦਿ ਜਾ ਮਾਰੇ। ਪਠਾਣਕੋਟ ਦੇ ਸਾਰੇ ਪਰਗਨੇ ਉਪਰ ਖਾਲਸਈ ਕਬਜ਼ਾ ਹੋ ਗਿਆ।

ਓਧਰੋਂ ਮਾਝੇ ਦੇ ਸਿੰਘਾਂ ਨੇ ਲਾਹੌਰ ਤੇ ਕਸੂਰ ਦੇ ਪਰਗਨਿਆਂ ਨੂੰ ਛਡ ਕੇ ਬਾਕੀ ਸਾਰਾ ਮਾਝਾ ਅਧੀਨ ਕਰ ਲਿਆ ਅਤੇ ਲਾਹੌਰ ਦੀਆਂ ਕੰਧਾਂ ਤੀਕ ਵੀ ਪਹੁੰਚ ਗਏ। ਇਹ ਵੇਖ ਕੇ ਲਾਹੌਰ ਦੇ ਹਾਕਮ ਅਸਲਮ ਖਾਂ ਨੂੰ ਬੜੀ ਚਿੰਤਾ ਹੋਈ। ਉਹ ਸਗੋਂ ਅਜਿਹਾ ਭੈ-ਭੀਤ ਹੋ ਗਿਆ ਕਿ ਉਸ ਨੂੰ ਸ਼ਹਿਰੋਂ ਨਿਕਲ ਕੇ ਖਾਲਸੇ ਦਾ ਟਾਕਰਾ ਕਰਨ ਦਾ ਹੀਆ ਹੀ ਨਾ ਪਿਆ। ਉਸ ਸਮੇਂ ਦਾ ਇਤਿਹਾਸਕਾਰ ਮੁਹੰਮਦ ਕਾਸਮ ਲਿਖਦਾ ਹੈ, 'ਸੂਬਾ ਲਾਹੌਰ ਸਿੰਘਾਂ ਨਾਲ ਲੜਨਾ ਨਹੀਂ ਸੀ ਚਾਹੁੰਦਾ। ਉਹ ਬਿਪਤਾ ਨੂੰ ਟਾਲਣਾ ਚਾਹੁੰਦਾ ਸੀ, ਪਰ ਖਾਲਸੇ ਕਿਥੇ ਟਲਣ ਵਾਲੇ ਸਨ ? ਸੂਬੇ ਦੀ ਕੋਈ ਚਾਲ ਸਫਲ ਨਾ ਹੋਈ।' ਸੂਬੇ ਦੀ ਇਹ ਹਾਲਤ ਵੇਖ ਕੇ ਕਾਜ਼ੀ ਤੇ ਮੁਲਾਂ ਅਗੇ ਆਏ। ਉਨ੍ਹਾਂ ਨੇ ਦਿੱਲੀ ਦਰਵਾਜ਼ਿਉਂ ਬਾਹਰ ਈਦਗਾਹ ਵਿਚ ਹਰਿਆ ਹੈਦਰੀ ਝੰਡਾ ਗੱਡਿਆ, ਸਿੱਖਾਂ ਵਿਰੁਧ ਜਹਾਦ ਦਾ ਐਲਾਨ ਕੀਤਾ, ਅਤੇ ਸਭ ਮੋਮਨਾਂ ਨੂੰ ਵੰਗਾਰਿਆ ਕਿ ਇਸ ਜਹਾਦ ਨੂੰ ਸਫਲ ਬਣਾਉਣ ਲਈ ਹਰ ਪਰਕਾਰ ਦੀ ਕੁਰਬਾਨੀ ਕਰਨ ਵਾਸਤੇ ਨਿਤਰੋ। ਜਹਾਦ ਦਾ ਜੋਸ਼ ਠਾਠਾਂ ਮਾਰ

ਉਠਿਆ। ਕਈ ਧਨਾਢ ਬਪਾਰੀਆਂ ਤੇ ਉਘੇ ਬਖਤਾਵਰ ਮੁਸਲਮਾਨਾਂ ਨੇ ਆਪਣੀਆਂ ਜਾਇਦਾਦਾਂ ਵੇਚ ਕੇ ਜਹਾਦ ਲਈ ਮਾਇਆ ਦਿੱਤੀ। ਗਾਜ਼ੀ ਦਬਾ ਦੱਬ ਭਰਤੀ ਹੋਣ ਲਗ ਪਏ ਅਤੇ ਲਾਹੌਰ 'ਯਾ ਅਲੀ' ਦੇ ਨਾਹਰਿਆਂ ਨਾਲ ਗੂੰਜ ਉਠਿਆ। ਲਾਹੌਰ ਦੇ ਕੁਝ ਹਿੰਦੂ ਵੀ ਸਿਖਾਂ ਵਿਰੁਧ ਹੋ ਰਹੇ ਮੁਸਲਮਾਨੀ ਜਹਾਦ ਵਿਚ ਸ਼ਾਮਲ ਹੋਏ ਅਤੇ ਕਈਆਂ ਨੇ ਮਾਇਕ ਸਹਾਇਤਾ ਦਿਤੀ।

ਸਿੰਘਾਂ ਨੇ ਲਾਹੌਰ ਪਾਸਲੇ ਪਿੰਡ ਭਰਤ ਵਿਚ ਮੋਰਚੇ ਗਡੇ ਹੋਏ ਸਨ। ਮੁਸਲਮਾਨਾਂ ਨੇ ਇਸ ਪਿੰਡ ਦਾ ਘੇਰਾ ਘੱਤ ਲਿਆ ਅਤੇ ਆਵਾਂ ਜਾਵੀ ਦੇ ਸਭੇ ਰਾਹ ਰੋਕ ਲਏ। ਖਾਲਸਾ ਡਟ ਕੇ ਟਾਕਰਾ ਕਰਦਾ ਰਿਹਾ। ਪਰ ਬੇਓੜਕੇ ਲਸ਼ਕਰ ਦੇ ਘੇਰੇ ਵਿਚ ਪਏ ਰਹਿਣਾ ਤਾਂ ਭੁਖ ਨਾਲ ਮੌਤ ਵਿਹਾਜਣਾ ਸੀ। ਇਸ ਕਰਕੇ ਇਕ ਰਾਤ ਖਾਲਸੇ ਨੇ ਕਿਲੇ ਵਿਚੋਂ ਨਿਕਲ ਕੇ ਵੈਰੀਆਂ ਉਪਰ ਧਾਵਾ ਕੀਤਾ ਅਤੇ ਕਟਾ ਵੱਢ ਕਰਦਾ ੨ ਬਚ ਕੇ ਨਿਕਲ ਗਿਆ। ਜਾਂ ਦਿਨ ਚੜ੍ਹਿਆ ਅਤੇ ਕਿਲ੍ਹਾ ਖਾਲੀ ਦਿਸਿਆ, ਤਾਂ ਗਾਜ਼ੀ ਲਗੇ ਹੱਥਾਂ ਨੂੰ ਦੰਦੀਆਂ ਵੱਢਣ ਤੇ ਮੱਥਿਆਂ ਉਤੇ ਹੱਥ ਮਾਰਨ। ਉਹ ਨਿਰਾਸ ਤੇ ਨਰਾਜ ਹੋ ਕੇ ਲਾਹੌਰ ਨੂੰ ਮੁੜ ਗਏ। ਓਥੇ ਜਾ ਕੇ ਉਹ ਚਿੜ ਕੇ ਹਿੰਦੂਆਂ ਦੀ ਬੇਪਤੀ ਕਰ ਕਰ ਕੇ ਲਗੇ ਆਪਣਾ ਗੁੱਸਾ ਕੱਢਣ। ਨਾਲ ਹੀ ਉਹ ਆਪਣੇ ਹਾਕਮਾਂ ਨੂੰ ਵੀ ਕੋਸਣ ਤੇ ਡਰਾਉਣ ਧਮਕਾਉਣ ਲਗ ਪਏ।

ਭਰਤ ਤੋਂ ਹਟ ਕੇ ਸਿੰਘ ਕੋਟਲਾ ਬੇਗਮ ਦੇ ਪਾਸ ਜਾ ਡਟੇ ਸਨ। ਲਾਹੌਰ ਤੋਂ ਸਰਕਾਰੀ ਫੌਜ ਤੇ ਗਾਜ਼ੀਆਂ ਦੇ ਲਸ਼ਕਰ ਨੇ ਫੇਰ ਉਨ੍ਹਾਂ ਨੂੰ ਆ ਘੇਰਿਆ। ਸਿੰਘਾਂ ਨੇ ਫੇਰ ਉਹੋ ਚਾਲ ਚੱਲੀ ਅਤੇ ਬਚ ਕੇ ਨਿਕਲ ਗਏ। ਕਈ ਸਿਰ-ਕੱਢ ਗਾਜ਼ੀ ਮਾਰੇ ਗਏ। ਮੁਸਲਮਾਨੀ ਦਲ ਇਸ ਨੂੰ ਆਪਣੀ ਜਿੱਤ ਸਮਝ ਕੇ ਤੂਤੀਆਂ ਨਗਾਰੇ ਵਜਾਉਂਦਾ ਲਾਹੌਰ ਵਲ ਨੂੰ ਮੁੜ ਪਿਆ ਅਤੇ ਉਸ ਨੇ ਭੀਲੋਵਾਲ ਜਾ ਉਤਾਰਾ ਕੀਤਾ। ਉਨ੍ਹਾਂ ਗਾਜ਼ੀਆਂ ਨੂੰ ਸੁਫਨਾ ਤੀਕ ਨਹੀਂ ਸੀ ਕਿ ਸਿਖ ਆ ਪੈਣਗੇ। ਉਹ

ਬੇ-ਫਿਕਰ ਹੋ ਕੇ ਨਿਸਲ ਹੋਏ ਪਏ ਸਨ । ਖਾਲਸੇ ਨੇ ਰਾਤ ਹੱਲਾ ਬੋਲ ਦਿਤਾ ਅਤੇ ਕੱਟ ਵੱਢ ਕਰ ਕੇ ਗ਼ਾਜ਼ੀਆਂ ਦੀਆਂ ਲੋਥਾਂ ਦੇ ਢੇਰਾਂ ਦੇ ਢੇਰ ਲਾ ਦਿਤੇ। ਤੁਰਕੀ ਲਸ਼ਕਰ ਤੇ ਗਾਜ਼ੀ ਦਲ ਨੂੰ ਭਾਂਜ ਪੈ ਗਈ। ਜਿਹੜੇ ਬਚ ਸਕੇ, ਜਾਨਾਂ ਬਚਾ ਕੇ ਲੱਖ ਲੱਖ ਸ਼ੁਕਰ ਕਰਦੇ ਵਾਪਸ ਘਰੀਂ ਪੁਜੇ, ਇਸ ਜਿੱਤ ਨਾਲ ਮਾਝੇ ਤੇ ਰਿਆੜਕੀ ਦਾ ਸਾਰਾ ਇਲਾਕਾ ਖਾਲਸੇ ਦੇ ਅਧੀਨ ਹੋ ਗਿਆ।



ਕਾਂਡ ੫

# ਸ਼ਾਹੀ ਫੌਜ ਨਾਲ ਟੱਕਰ : ਲੋਹਗੜ੍ਹ ਦਾ ਜੰਗ

**ਖਾਲਸੇ ਦਾ ਭੈ**—ਇਨ੍ਹਾਂ ਜਿੱਤਾਂ ਨਾਲ ਲਾਹੌਰ ਤੋਂ ਚੜ੍ਹਦੇ ਪਾਸੇ ਦੀ ਸਾਰੀ ਪੰਜਾਬ ਖਾਲਸੇ ਦੇ ਕਬਜ਼ੇ ਵਿਚ ਆ ਗਈ। ਮੁਗਲ ਹਾਕਮਾਂ ਦੇ ਦਿਲ ਕੰਬ ਉਠੇ ਅਤੇ ਉਨ੍ਹਾਂ ਨੂੰ ਆਪਣੀ ਆਪ-ਹੁਦਰੀ ਇਸਲਾਮੀ ਹਕੂਮਤ ਦਾ ਅੰਤ ਆ ਪੁਜਾ ਪਰਤੀਤ ਹੋਣ ਲੱਗ ਪਿਆ। ਏਧਰ ਖਾਲਸੇ ਨੇ ਮੁਗਲ ਬਾਦਸ਼ਾਹੀ ਦਾ ਇੱਡਾ ਵੱਡਾ ਇਲਾਕਾ ਮਾਰ ਮੱਲ ਲਿਆ ਸੀ, ਓਧਰ ਮੁਸਲਮਾਨ ਇਤਿਹਾਸਕਾਰ ਇਰਾਦਤ ਖਾਂ ਦੇ ਕਥਨ ਮੂਜਬ, ਮੁਗਲ-ਰਾਜਧਾਨੀ ਦਿੱਲੀ ਵਿਚ ਕੋਈ ਮੁਗਲ ਅਜੇਹਾ ਨਹੀਂ ਸੀ ਜੋ ਖਾਲਸੇ ਵਿਰੁਧ ਲੜਨ ਲਈ ਪੰਜਾਬ ਵਲ ਨੂੰ ਕੂਚ ਕਰਨ ਦਾ ਹੀਆ ਕਰਦਾ। ਉਹੋ ਇਤਿਹਾਸਕਾਰ ਲਿਖਦਾ ਹੈ ਕਿ ਦਿੱਲੀ ਦਾ ਸੂਬਾ ਨਿਜ਼ਾਮੁਲ ਮੁਲਕ ਆਸਫ ਦੌਲਾ ਅਸਦ ਖਾਂ ਡਰ ਦਾ ਮਾਰਿਆ ਘਬਰਾ ਗਿਆ, ਉਸ ਨੇ ਕਾਇਰਾਂ ਵਾਲਾ ਵਤੀਰਾ ਧਾਰਨ ਕੀਤਾ; ਅਤੇ ਦਿੱਲੀ ਦੇ ਵਸਨੀਕ ਅਜੇਹੇ ਭੈ ਭੀਤ ਹੋ ਗਏ ਕਿ ਉਹ ਟੱਬਰ ਲੈ ਕੇ ਪੂਰਬੀ ਸੂਬਿਆਂ ਵਲ ਨੂੰ ਓਟ ਬਚਾ ਦੀ ਖਾਤਰ ਨਸ ਗਏ। ਅੰਗਰੇਜ਼ ਇਤਿਹਾਸਕਾਰ 'ਮੈਲਕਮ' ਲਿਖਦਾ ਹੈ ਕਿ ਜੇ ਬਹਾਦਰ ਸ਼ਾਹ ਵੇਲੇ-ਸਿਰ ਦਖਣੋਂ ਨਾ ਮੁੜਦਾ, ਤਾਂ ਇਹ ਖਿਆਲ ਕਰਨਾ ਦਲੀਲ ਦੇ ਉਲਟ ਨਹੀਂ ਕਿ ਸਾਰਾ ਹੀ ਹਿੰਦੁਸਤਾਨ ਇਨ੍ਹਾਂ ਹਮਲਾਵਰਾਂ (ਸਿਖਾਂ) ਦੇ ਕਬਜ਼ੇ ਵਿਚ ਆ ਜਾਂਦਾ।

ਬਹਾਦਰ ਸ਼ਾਹ ਨੂੰ ਸਰਹਿੰਦ ਦੀ ਫਤਿਹ, ਗੰਗਾ-ਦੁਆਬ ਵਿਚਲੀ ਖਾਲਸਈ ਮੁਹਿੰਮ ਅਤੇ ਪੰਜਾਬ ਦੇ ਸਿਖਾਂ ਦੀ ਬਗਾਵਤ ਦੀ ਖਬਰ ਜੂਨ ਸੰਨ ੧੭੧੦ ਵਿਚ ਅਜਮੇਰ ਵਿਚ ਮਿਲੀ। ਉਸ ਨੇ ਰਾਜਪੂਤਾਂ

ਵਿਰੁਧ ਕਾਰਵਾਈ ਕਰਨ ਦਾ ਖਿਆਲ ਛੱਡ ਕੇ ੨੭ ਜੂਨ ਸੰਨ ੧੭੧੦ ਨੂੰ ਉਤਰ ਵਲ ਨੂੰ ਕੂਚ ਕਰ ਦਿਤਾ। ਉਸ ਨੇ ਦਿਲੀ ਅਤੇ ਅਵਧ ਦੇ ਸੂਬਿਆਂ, ਮੁਰਾਦਾਬਾਦ ਤੇ ਅਲਾਹਬਾਦ ਦੇ ਫੌਜਦਾਰਾਂ ਤੇ ਨਾਜ਼ਮਾਂ, ਬਾੜ੍ਹੇ ਦੇ ਸੱਯਦਾਂ ਅਤੇ ਹੋਰ ਅਨੇਕਾਂ ਨਿਕੇ ਵਡੇ ਹਾਕਮਾਂ ਤੇ ਚੌਧਰੀਆਂ ਨੂੰ ਹੁਕਮ ਦਿਤਾ ਕਿ ਫੌਜਾਂ ਲੈ ਕੇ ਤੁਰਤ ਪੰਜਾਬ ਵਲ ਕੂਚ ਕਰੋ।

ਬਾਦਸ਼ਾਹ ਨੇ ਆਪ ਵੀ ਸਿੱਧਾ ਪੰਜਾਬ ਵਲ ਕੂਚ ਕਰ ਦਿਤਾ। ਉਸਦੇ ਮਨ ਉਪਰ ਸਿਖਾਂ ਦਾ ਅਜੇਹਾ ਛੱਪਾ ਪੈ ਗਿਆ ਕਿ ਉਹ ਦਾੜ੍ਹੀ ਵਾਲੇ ਹਰੇਕ ਬੰਦੇ ਨੂੰ ਸ਼ੱਕ ਤੇ ਤੌਖਲੇ ਨਾਲ ਵੇਖਣ ਲੱਗ ਪਿਆ। ਇਸ ਕਰਕੇ ਉਸ ਨੇ ੮ ਸਤੰਬਰ, ਸੰਨ ੧੭੧੦ ਨੂੰ ਹੁਕਮ ਜਾਰੀ ਕੀਤਾ ਕਿ ਸ਼ਾਹੀ ਅਮਲੇ ਫੈਲੇ ਦੇ ਸਭ ਹਿੰਦੂ ਦਾੜ੍ਹੀਆਂ ਮੁਨਾ ਦੇਣ। ਉਸ ਨੂੰ ਡਰ ਸੀ ਕਿ ਹਿੰਦੂਆਂ ਦੇ ਭੇਸ ਵਿਚ ਕਿਤੇ ਉਨ੍ਹਾਂ ਵਿਚ ਸਿਖ ਹੀ ਨਾ ਰਲੇ ਹੋਣ। ਨਾਲ ਹੀ ਉਸ ਦੇ ਬੰਦਿਆ ਨੇ ਬਾਬਾ ਬੰਦਾ ਸਿੰਘ ਜੀ ਬਾਬਤ ਜੋ ਖਬਰਾਂ ਭੇਜੀਆਂ ਸਨ, ਉਹ ਹੋਰ ਵੀ ਦਿਲ-ਕੰਬਾਊ ਸਨ। ਬਾਦਸ਼ਾਹ ਨੂੰ ਦਸਿਆ ਗਿਆ ਸੀ ਕਿ ਬਾਬਾ ਜੀ ਕਰਾਮਾਤੀ ਸ਼ਕਤੀਆਂ ਦੇ ਮਾਲਕ ਹਨ, ਉਨ੍ਹਾਂ ਦੇ ਮੂੰਹ ਵਿਚੋਂ ਅੱਗ ਦੇ ਭਾਂਬੜ ਨਿਕਲਦੇ ਹਨ, ਅਤੇ ਉਨ੍ਹਾਂ ਉਪਰ ਤੇ ਉਨ੍ਹਾਂ ਦੇ ਸਾਥੀਆਂ ਉਪਰ ਹਥਿਆਰ ਕੋਈ ਅਸਰ ਨਹੀਂ ਕਰਦੇ।

**ਲਾਡਵੇ ਤੇ ਅਮੀਨਗੜ੍ਹ ਦੀਆਂ ਲੜਾਈਆਂ :—** ਬਾਦਸ਼ਾਹ ਨੇ ਅਣਗਿਣਤ ਫੌਜ ਖਾਲਸੇ ਦੇ ਵਿਰੁਧ ਚੜ੍ਹਾਈ। ਦਿੱਲੀ ਵਾਲੇ ਸ਼ਾਹੀ ਲਸ਼ਕਰ ਦੇ ਮੂਹਰਲਾ ਹਿੱਸਾ ਸੈਨਾਪਤੀ ਮਹਾਬਤ ਖਾਂ ਤੇ ਫੀਰੋਜ਼ ਖਾਂ ਮੈਵਾਤੀ ਦੀ ਕਮਾਨ ਹੇਠ ਥਾਨੇਸਰ ਵਲ ਨੂੰ ਵਧਿਆ। ਇਸ ਇਲਾਕੇ ਦੇ ਹਾਕਮ ਬਿਨੋਦ ਸਿੰਘ ਤੇ ਰਾਮ ਸਿੰਘ ਸਨ। ਉਨ੍ਹਾਂ ਦੀ ਸਹਾਇਤਾ ਲਈ ਮਾਝੇ ਤੇ ਮਾਲਵੇ ਵਿਚੋਂ ਸਿੰਘ ਪੁਜੇ।

ਕਰਨਾਲ ਤੋਂ ੨੫ ਕੁ ਮੀਲ ਦੀ ਵਿੱਥ ਤੇ ਲਾਡਵੇ ਪਾਸ ਸ਼ਾਹੀ ਫੌਜ ਤੇ ਖਾਲਸੇ ਦੀ ਟੱਕਰ ਹੋਈ। ਸਖਤ ਲੜਾਈ ਹੋਈ। ਦੋਹਾਂ ਧਿਰਾਂ

ਦਾ ਚੋਖਾ ਨੁਕਸਾਨ ਹੋਇਆ; ਪਰ ਵਧੇਰੇ ਗਿਣਤੀ ਅੱਗੇ ਸਿਖਾਂ ਦੀ ਪੇਸ਼ ਨਾ ਗਈ ਤੇ ਉਨ੍ਹਾਂ ਨੂੰ ਪਿੱਛੇ ਹਟਣਾ ਪਿਆ।

ਇਸ ਤੋਂ ਮਗਰੋਂ ਕਤਕ ਸੰਮਤ ੧੭੬੭ ਵਿਚ ਅਮੀਨਗੜ੍ਹ ਦੇ ਜੰਗਲ ਵਿਚ ਦੋਹਾਂ ਧਿਰਾਂ ਦੀ ਫੇਰ ਟੱਕਰ ਹੋਈ। ਸਿੰਘਾਂ ਨੇ ਕਰਾਰੇ ਹੱਥ ਵਿਖਾਏ ਅਤੇ ਇਕ ਵੇਰਾਂ ਤਾਂ ਸ਼ਾਹੀ ਫੌਜ ਦੀਆਂ ਸੱਤੇ ਸੁਧਾਂ ਭੁਲਾ ਦਿਤੀਆਂ ਅਤੇ ਉਨ੍ਹਾਂ ਦੇ ਛਕੇ ਛੁਡਾ ਦਿਤੇ। ਪਰ ਇਕ ਤਾਂ ਸਿੰਘ ਗਿਣਤੀ ਵਿਚ ਸ਼ਾਹੀ ਫੌਜ ਨਾਲੋਂ ਬਹੁਤ ਹੀ ਥੋੜ੍ਹੇ ਸਨ, ਦੂਜੇ ਉਨ੍ਹਾਂ ਪਾਸ ਸ਼ਾਹੀ ਫੌਜ ਵਰਗਾ ਸਮਿਆਨ ਵੀ ਨਹੀਂ ਸੀ। ਇਸ ਕਰਕੇ ਉਨ੍ਹਾਂ ਦਾ ਨੁਕਸਾਨ ਬਹੁਤ ਹੋਇਆ। ਜਿਹੜੇ ਬਚੇ ਉਹ ਸਰਹਿੰਦ ਤੇ ਲੋਹਗੜ੍ਹ ਵਲ ਚੱਲ ਪਏ।

ਫੀਰੋਜ਼ ਖਾਂ ਮਵਾਤੀ ਨੇ ਫੱਟੜ ਤੇ ਮਰਨਾਊ ਸਿੰਘਾਂ ਨੂੰ ਚੁਣ ਚੁਣ ਕੇ ਮਾਰਿਆ ਅਤੇ ਉਨ੍ਹਾਂ ਦੇ ਸੀਸ ਰੁਖਾਂ ਨਾਲ ਕੇਸਾਂ ਤੋਂ ਟੰਗ ਦਿਤੇ। ਉਸ ਨੇ ਸਿੰਘਾ ਦੀਆਂ ਲੋਥਾਂ ਦੇ ਗੱਡੇ ਭਰ ਕੇ ਬਾਦਸ਼ਾਹ ਪਾਸ ਭੇਜੇ। ਬਾਦਸ਼ਾਹ ਬੜਾ ਖੁਸ਼ ਹੋਇਆ। ਕਰਨਾਲ ਦਾ ਇਲਾਕਾ ਫਿਰ ਮੁਗਲਾਂ ਦੇ ਤਹਿਤ ਹੇਠ ਆ ਗਿਆ।

ਅਮੀਨ ਗੜ੍ਹ ਦੀ ਲੜਾਈ ਨੇ ਸਾਰਾ ਪਾਸਾ ਹੀ ਪਲਟ ਦਿਤਾ। ਪੰਜਾਬ ਵਿਚ ਜਿਹੜੇ ਹਾਕਮ ਸਿੰਘਾਂ ਤੋਂ ਡਰਦੇ ਬਿਰਕਦੇ ਨਹੀਂ ਸਨ, ਅਤੇ ਆਪੋ ਆਪਣੀ ਥਾਂਈਂ ਦੜੀ ਬੈਠੇ ਸਨ, ਉਹ ਹੁਣ ਸ਼ੇਰ ਹੋ ਖੜੋਤੇ ਅਤੇ ਲਗੇ ਫੌਜਾਂ ਲੈ ਕੇ ਸਿੰਘਾਂ ਵਿਰੁਧ ਮਦਾਨ ਵਿਚ ਆਉਣ। ਜਲੰਧਰ ਦਾ ਹਾਕਮ ਸ਼ਮਸ ਖਾਂ ਸੁਲਤਾਨਪੁਰੋਂ ਫੌਜ ਲੈ ਕੇ ਸਰਹਿੰਦ ਤੇ ਚੜ੍ਹ ਪਿਆ। ਓਥੇ ਸਿੰਘਾਂ ਦੀ ਗਿਣਤੀ ਥੋੜੀ ਸੀ। ਇਸ ਕਰਕੇ ਇਕ ਦਿਨ ਦੀ ਸਖਤ ਲੜਾਈ ਮਗਰੋਂ ਉਨ੍ਹਾਂ ਨੇ ਸਰਹਿੰਦ ਖਾਲੀ ਕਰ ਦਿੱਤੀ ਅਤੇ ਲੋਹਗੜ੍ਹ ਵੱਲ ਨੂੰ ਚਲੇ ਗਏ।

ਇਸ ਵੇਲੇ ਮਾਝੇ, ਮਾਲਵੇ ਤੇ ਦੁਆਬੇ ਦੇ ਸਿਖਾਂ ਉਤੇ ਅੱਤ ਦੀ ਬਿਪਤਾ ਆ ਬਣੀ। ਮੁਸਲਮਾਨਾਂ ਵਲੋਂ ਉਨ੍ਹਾਂ ਉਪਰ ਬੜਾ ਜ਼ੁਲਮ ਹੋਣ ਲੱਗ ਪਿਆ। ਜਿਥੇ ਵੀ ਕੋਈ ਸਿਖ ਮਿਲਦਾ, ਉਹ ਕਤਲ

ਕੀਤਾ ਜਾਂਦਾ।

**ਸਢੌਰੇ ਦੀ ਲੜਾਈ**—ਓਧਰੋਂ ਬਹਾਦਰ ਸ਼ਾਹ ਆਪਣੀ ਕਮਾਨ ਹੇਠ ਅਣਗਿਣਤ ਫੌਜ ਲੈ ਕੇ ਬਾਬਾ ਬੰਦਾ ਸਿੰਘ ਜੀ ਦੇ ਕਿਲ੍ਹੇ ਲੋਹਗੜ੍ਹ ਵਲ ਵਧ ਰਿਹਾ ਸੀ। ਥਾਨੇਸਰ, ਸਰਹਿੰਦ ਤੇ ਹੋਰ ਥਾਂਵਾਂ ਤੋਂ ਸਿਖ ਵੀ ਉਸ ਕਿਲ੍ਹੇ ਵਿਚ ਆ ਜੁੜੇ। ਫੈਸਲਾ ਇਹ ਹੋਇਆ ਕਿ ਸ਼ਾਹੀ ਫੌਜ ਦਾ ਟਾਕਰਾ ਕਰਨ ਲਈ ਏਥੇ ਮੋਰਚੇ ਕਾਇਮ ਕੀਤੇ ਜਾਣ। ਬਹਾਦਰਸ਼ਾਹ ਦੀ ਫੌਜ ੪ ਦਸੰਬਰ ੧੭੧੦ ਨੂੰ ਲੋਹਗੜ੍ਹ ਦੇ ਨੇੜੇ ਪੁਜੀ ਅਤੇ ਸਢੌਰੇ ਪਾਸ ਡੇਰਾ ਲਾ ਬੈਠੀ। ਅਗਲੇ ਦਿਨ ਹੀ ਖਾਲਸੇ ਨੇ ਤੀਰਾਂ ਤੇ ਬੰਦੂਕਾਂ ਦੀਆਂ ਗੋਲੀਆਂ ਦਾ ਮੀਂਹ ਵਰ੍ਹਾਉਂਦਿਆਂ ਸ਼ਾਹੀ ਫੌਜ ਉਪਰ ਹੱਲਾ ਬੋਲ ਦਿਤਾ। ਇਸ ਸੰਬੰਧੀ ਮੁਸਲਮਾਨ ਇਤਿਹਾਸ-ਕਾਰ ਖਾਫੀ ਖਾਂ ਲਿਖਦਾ ਹੈ, ਜਿਹੜੀ ਲੜਾਈ ਇਸ ਮਗਰੋਂ ਹੋਈ ਮੈਂ ਉਹ ਬਿਆਨ ਨਹੀਂ ਕਰ ਸਕਦਾ। ਫਕੀਰਾਂ ਜਿਹੇ ਕਪੜਿਆਂ ਵਾਲੇ ਸਿਖਾਂ ਨੇ ਸ਼ਾਹੀ ਫੌਜ ਦੀਆਂ ਭੰਬੀਰੀਆਂ ਭੁਆਂ ਦਿੱਤੀਆਂ। ਸ਼ਾਹੀ ਫੌਜ ਦੇ ਇੰਨੇ ਆਦਮੀ ਮਾਰੇ ਗਏ ਤੇ ਫੱਟੜ ਹੋ ਕੇ ਡਿੱਗ ਪਏ ਕਿ ਕੁਝ ਚਿਰ ਤਾਂ ਇਉਂ ਜਾਪਣ ਲੱਗ ਪਿਆ ਕਿ ਉਹ ਹਾਰ ਜਾਵੇਗੀ।" ਪਰ ਸ਼ਾਹੀ ਫੌਜ ਨੂੰ ਹੋਰ ਸਹਾਇਤਾ ਪੁਜ ਗਈ। ਵੈਰੀਆਂ ਦੀ ਬੇਓੜਕੀ ਗਿਣਤੀ ਸਾਹਮਣੇ ਹੋਰ ਪੇਸ਼ ਨਾ ਜਾਂਦੀ ਵੇਖ ਕੇ ਸਾਰੇ ਦਿਨ ਦੀ ਲੜਾਈ ਮਗਰੋਂ ਸੂਰਜ ਅਸਤਣ ਸਮੇਂ ਸਿਖ ਲੋਹਗੜ੍ਹ ਦੇ ਕਿਲ੍ਹੇ ਵਲ ਨੂੰ ਮੁੜ ਪਏ।

**ਲੋਹਗੜ੍ਹ ਦਾ ਘੇਰਾ**—ਬਾਬਾ ਬੰਦਾ ਸਿੰਘ ਜੀ ਦੇ ਇਸ ਪਹਾੜੀ ਕਿਲੇ ਦੇ ਉਦਾਲੇ ਸੱਠ ਹਜ਼ਾਰ ਸਵਾਰਾਂ ਤੇ ਪਿਆਦਿਆਂ ਨੇ ਘੇਰਾ ਘੱਤ ਲਿਆ। ਇਨ੍ਹਾਂ ਵਿਚ ਕੁਝ ਹਿੰਦੂ ਰਾਜਪੂਤ ਰਾਜੇ ਵੀ ਸ਼ਾਮਲ ਸਨ। ਪਰ ਇਸ ਥਾਂ ਕਿਲ੍ਹੇ ਬੰਦੀ ਤੇ ਮੋਰਚੇਬੰਦੀ ਅਜੇਹੀ ਪੱਕੀ ਸੀ ਕਿ ਕਿੰਨਾ ਚਿਰ ਤਾਂ ਬਾਦਸ਼ਾਹ ਨੂੰ ਕਿਲ੍ਹੇ ਉਪਰ ਹੱਲਾ ਕਰਨ ਦਾ ਹੀਆ ਹੀ ਨਾ ਪਿਆ। ਉਸ ਨੇ ਘੇਰੇ ਨੂੰ ਹੋਰ ਮਜ਼ਬੂਤ ਕੀਤਾ ਤਾਂ ਜੋ

ਅੰਦਰ ਰਸਦ ਪਾਣੀ ਨਾ ਜਾ ਸਕੇ। ਕਿਲ੍ਹੇ ਅੰਦਰ ਰਸਦ ਦੀ ਥੁੜ ਸੀ, ਜਿਸ ਕਰਕੇ ਲੰਮੇ ਅਰਸੇ ਦਾ ਸਖਤ ਘੇਰਾ ਜਰੀ ਜਾਣ ਦੀ ਆਸ ਜਾਂ ਗੁੰਜਾਇਸ਼ ਨਹੀਂ ਸੀ। ਰਸਦ ਮੁਕ ਜਾਣ ਤੇ ਸਿੰਘਾਂ ਨੂੰ ਭੁਖ ਮੱਠੀ ਕਰਨ ਲਈ ਆਪਣੇ ਘੋੜੇ ਤੇ ਹੋਰ ਪਸ਼ੂ ਖਾਣ ਲਈ ਮਜਬੂਰ ਹੋਣਾ ਪਿਆ। ਪਰ ਜਦ ਸਭ ਕੁਝ ਮੁਕ ਗਿਆ, ਤਾਂ ਇਹ ਫੈਸਲਾ ਕੀਤਾ ਗਿਆ ਕਿ ਹੱਲਾ ਕਰ ਕੇ, ਵੈਰੀ ਦਲ ਨੂੰ ਕੱਟਦੇ ਵੱਢਦੇ ਵਿਚਦੀ ਨਿਕਲ ਜਾਈਏ। ਨਾਲ ਹੀ ਇਹ ਵੀ ਫੈਸਲਾ ਹੋਇਆ ਕਿ ਕੁਝ ਸਿੰਘ ਕਿਲ੍ਹੇ ਅੰਦਰ ਰਹਿਣ। ਇਕ ਸਿੱਖ, ਭਾਈ ਗੁਲਾਬ ਸਿੰਘ ਨੇ ਵੈਰੀਆਂ ਨੂੰ ਧੋਖਾ ਦੇਣ ਦੀ ਖਾਤਰ ਬਾਬਾ ਜੀ ਦੀ ਪੁਸ਼ਾਕ ਪਹਿਨ ਕੇ ਅੰਦਰ ਰਹਿਣ ਦਾ ਪ੍ਰੱਣ ਕੀਤਾ।

ਇਸ ਫੈਸਲੇ ਮੂਜਬ ੧੦ ਦਸੰਬਰ ਸੰਨ ੧੭੧੦ ਦੀ ਰਾਤ ਨੂੰ ਬਾਬਾ ਬੰਦਾ ਸਿੰਘ ਜੀ ਕਿਲ੍ਹੇ ਵਿਚੋਂ ਨਿਕਲੇ ਅਤੇ ਵੈਰੀ ਦਲ ਨੂੰ ਕੱਟਦੇ ਵੱਢਦੇ ਆਪਣੀ ਸੈਨਾ ਸਮੇਤ ਨਾਹਣ ਦੀ ਰਿਆਸਤ ਵਿਚ ਦੀ ਲੰਘ ਕੇ ਪਹਾੜੀਂ ਚੜ੍ਹ ਗਏ।

ਅਗਲੇ ਦਿਨ, ੧੧ ਦਸੰਬਰ ਨੂੰ, ਮੁਗਲ ਫੌਜ ਨੇ ਲੋਹਗੜ੍ਹ ਉਪਰ ਕਬਜ਼ਾ ਕਰ ਲਿਆ। ਪਰ ਬਾਦਸ਼ਾਹ ਨੂੰ ਇਹ ਵੇਖ ਕੇ ਬੜਾ ਹੀ ਰੰਜ ਹੋਇਆ ਕਿ ਬਾਬਾ ਜੀ ਆਪ ਨਿਕਲ ਗਏ ਸਨ। ਕਿਲ੍ਹੇ ਵਿਚ ਭਾਈ ਗੁਲਾਬ ਸਿੰਘ ਤੇ ਦਸ ਬਾਰਾਂ ਸਿਖ ਹੀ ਸਨ। ਬਾਦਸ਼ਾਹ ਨੇ ਆਪਣੇ ਇਕ ਜਰਨੈਲ ਨੂੰ ਹੁਕਮ ਦਿੱਤਾ ਕਿ ਪਹਾੜਾਂ ਵਿਚ ਬਾਬਾ ਬੰਦਾ ਸਿੰਘ ਜੀ ਦਾ ਪਿੱਛਾ ਕਰ ਕੇ ਉਨ੍ਹਾਂ ਨੂੰ ਫੜ ਲਿਆਓ; ਅਤੇ ਜੇ ਉਹ ਫੜਿਆ ਨਾ ਜਾ ਸਕੇ, ਤਾਂ ਨਾਹਣ ਦੇ 'ਬਰਫਾਨੀ' ਰਾਜੇ ਨੂੰ ਫੜ ਲਿਆਂਦਾ ਜਾਵੇ। ਬਾਬਾ ਜੀ ਤਾਂ ਦੂਰ ਨਿਕਲ ਗਏ ਸਨ। ਉਹ ਮੁਗਲ ਸੈਨਾ ਦੇ ਹੱਥ ਨਾ ਆਏ। ਬਾਦਸ਼ਾਹ ਦੇ ਹੁਕਮ ਮੂਜਬ ਨਾਹਣ ਦੇ ਰਾਜਾ, ਭੂਪ ਪਰਕਾਸ਼, ਨੂੰ ਕੈਦ ਕੀਤਾ ਗਿਆ। ਫਿਰ ਉਸ ਨੂੰ ਤੇ ਭਾਈ ਗੁਲਾਬ ਸਿੰਘ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਕੇ ਦਿੱਲੀ ਪੁਚਾਇਆ ਗਿਆ।

ਕਾਂਡ ੬

# ਪਹਾੜੀ ਇਲਾਕੇ ਵਿਚ ਟਿਕਾਣਾ, ਉਤਾਰ ਚੜ੍ਹਾ

ਲੋਹਗੜ੍ਹ ਦੇ ਕਿਲ੍ਹੇ ਵਿਚੋਂ ਬਚ ਕੇ ਨਿਕਲ ਜਾਣ ਮਗਰੋਂ ਬਾਬਾ ਬੰਦਾ ਸਿੰਘ ਜੀ ਨੇ ਸ਼ਾਹੀ ਸੈਨਾ ਦਾ ਫੇਰ ਟਾਕਰਾ ਕਰਨ ਤੇ ਮੁਗਲ ਰਾਜ ਦੀ ਜੜ੍ਹ ਹਿਲਾਉਣ ਲਈ ਜਤਨ ਅਰੰਭ ਕਰ ਦਿਤੇ। ਉਨ੍ਹਾਂ ਨੇ ਵੱਖ ਵੱਖ ਥਾਂਵਾਂ ਦੀਆਂ ਸੰਗਤਾਂ ਦੇ ਨਾਂ ਹੁਕਮਨਾਮੇ ਜਾਰੀ ਕੀਤੇ ਜਿਨ੍ਹਾਂ ਵਿਚ ਉਨ੍ਹਾਂ ਨੂੰ ਕਿਹਾ ਕਿ 'ਪੰਜ ਹਥਿਆਰ ਬੰਨ੍ਹ ਕੇ' ਝਟ ਪਟ ਖਾਲਸਾ ਦਲ ਵਿਚ ਆ ਰਲੋ। ਇਨ੍ਹਾਂ ਹੁਕਮਨਾਮਿਆਂ ਵਿਚੋਂ ਜੋਨਪੁਰ ਦੀ ਸੰਗਤ ਦੇ ਨਾਂ ਲਿਖਿਆ ਹੁਕਮਨਾਮਾ ੧੨ ਦਸੰਬਰ (ਲੋਹਗੜ੍ਹੋਂ ਜਾਣ ਤੋਂ ਅਗਲੇਰੇ ਦਿਨ) ਦਾ ਲਿਖਿਆ ਮਿਲਦਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਬਾਬਾ ਜੀ ਨੇ ਇਸ ਬਾਰੇ ਰੱਤੀ ਭਰ ਦੇਰ ਜਾਂ ਢਿੱਲ ਨਹੀਂ ਸੀ ਕੀਤੀ।

ਇਨ੍ਹਾਂ ਹੁਕਮਨਾਮਿਆਂ ਦੇ ਪੁਜਦਿਆਂ ਸਾਰ ਚਾਰ ਚੁਫੇਰਿਓਂ ਸਿੱਖ ਹੁੰਮ ਹੁਮਾ ਕੇ ਕੀਰਤਪੁਰ ਇਕੱਠੇ ਹੋਣ ਲੱਗ ਪਏ। ਏਥੇ ਗੁਰਮਤਾ ਕੀਤਾ ਗਿਆ ਕਿ ਜਿਨ੍ਹਾਂ ਪਹਾੜੀ ਰਾਜਿਆਂ ਨੇ ਸ੍ਰੀ ਦਸਮੇਸ਼ ਜੀ ਨੂੰ ਦੁੱਖ ਦਿੱਤਾ ਸੀ, ਉਨ੍ਹਾਂ ਨੂੰ ਸੋਧਿਆ ਤੇ ਸਜਾ ਦਿਤੀ ਜਾਵੇ। ਸਭ ਤੋਂ ਪਹਿਲਾਂ ਕਹਿਲੂਰ ਦੇ ਰਾਜੇ ਭੀਮ ਚੰਦ ਵੱਲ ਧਿਆਨ ਦਿੱਤਾ ਗਿਆ। ਆਪਣੇ ਨੇਮ ਮੂਜਬ ਬਾਬਾ ਬੰਦਾ ਸਿੰਘ ਜੀ ਨੇ ਪਹਿਲਾਂ ਭੀਮ ਚੰਦ ਨੂੰ ਚਿੱਠੀ ਲਿਖੀ ਕਿ ਈਨ ਮੰਨ ਲਵੇ ਤੇ ਖ਼ੂਨ ਖਰਾਬੇ ਤੋਂ ਬਚ ਰਹੇ। ਪਰ ਉਹ ਨਾ ਮੰਨਿਆ। ਉਸ ਨੇ ਟਾਕਰਾ ਕਰਨ ਦਾ ਇਰਾਦਾ ਕਰ ਲਿਆ। ਖਾਲਸਾ ਦਲ ਨੇ ਉਸ ਦੀ ਰਾਜਧਾਨੀ ਬਿਲਾਸਪੁਰ ਉਪਰ

ਹੱਲਾ ਬੋਲ ਦਿੱਤਾ । ਚੰਗੀ ਠੁਕ ਕੇ ਲੜਾਈ ਹੋਈ ; ਪਰ ਪਹਾੜੀਏ ਰਾਜਪੂਤ ਹਾਰ ਗਏ ਅਤੇ ਕਿਲ੍ਹਾ ਸਰ ਹੋ ਗਿਆ । ਇਹ ਵੇਖ ਕੇ ਬਾਕੀ ਪਹਾੜੀ ਰਾਜਿਆਂ ਵਿਚ ਟਾਕਰੇ ਦੀ ਜੁਰਅਤ ਨਾ ਰਹੀ। ਉਹ ਝਟ ਸ਼ਰਨ ਆ ਪਏ। ਮੰਡੀ ਦੇ ਰਾਜੇ ਸਿੱਧ ਸੈਨ ਨੇ ਤਾਂ ਐਲਾਨ ਕਰ ਦਿੱਤਾ ਕਿ ਮੈਂ ਗੁਰੂ ਨਾਨਕ ਦੇਵ ਜੀ ਦਾ ਸਿੱਖ ਹਾਂ । ਉਹ ਸ੍ਰੀ ਦਸਮੇਸ਼ ਜੀ ਦਾ ਵੀ ਪ੍ਰੇਮੀ ਰਿਹਾ ਸੀ । ਉਸ ਨੇ ਬਾਬਾ ਜੀ ਦਾ ਆਦਰ ਨਾਲ ਸੁਆਗਤ ਕੀਤਾ । ਉਸ ਨੇ ਕੁਲੂ ਦੇ ਰਾਜੇ ਵਿਰੁਧ ਬਾਬਾ ਜੀ ਦੀ ਸਹਾਇਤਾ ਕੀਤੀ । ਚੰਬਾ ਰਿਆਸਤ ਦੇ ਰਾਜੇ ਉਦੇ ਸਿੰਘ ਨੇ ਤਾਂ ਬਾਬਾ ਜੀ ਨਾਲ ਸਾਕ ਨਾਤਾ ਕਾਇਮ ਕਰ ਲਿਆ । ਉਸ ਨੇ ਆਪਣੇ ਘਰਾਣੇ ਦੀ ਸੁੰਦਰ ਲੜਕੀ ਉਨ੍ਹਾਂ ਨਾਲ ਵਿਆਹ ਦਿੱਤੀ। ਉਸ ਦੀ ਕੁਖ ਤੋਂ ਇਕ ਪੁਤ ਸ੍ਰੀ ਅਜੈ ਸਿੰਘ ਪੈਦਾ ਹੋਇਆ ।

ਕੁਝ ਚਿਰ ਬਾਬਾ ਜੀ ਇਨ੍ਹਾਂ ਉੱਤਰੀ ਪਹਾੜੀਆਂ ਵਿਚ ਟਿਕੇ। ਏਥੋਂ ਉਹ ਕਦੇ ਕਦੇ ਮਦਾਨਾਂ ਵਿਚ ਹੱਲੇ ਕਰ ਕੇ ਆਪਣਾ ਤਹਿਤ ਵਧਾਉਂਦੇ ਰਹੇ । ਜੰਮੂ ਦੇ ਫੌਜਦਾਰ ਨੇ ਜਿਸ ਦੇ ਮਤਹਿਤ ਇਹ ਮਦਾਨੀ ਇਲਾਕੇ ਸਨ, ਟਾਕਰਾ ਕੀਤਾ। ੪ ਜੂਨ ਸੰਨ ੧੭੧੧ ਨੂੰ ਬਹਿਰਾਮਪੁਰ ਦੇ ਪਾਸ ਜੰਗ ਹੋਇਆ । ਜੰਮੂ ਦਾ ਫੌਜਦਾਰ ਹਾਰ ਗਿਆ ਅਤੇ ਖਾਲਸੇ ਨੇ ਬਹਿਰਾਮਪੁਰ ਤੇ ਰਾਏਪੁਰ ਉਪਰ ਕਬਜ਼ਾ ਕਰ ਲਿਆ। ਫੇਰ ਬਾਬਾ ਜੀ ਨੇ ਕਲਾਨੌਰ ਤੇ ਬਟਾਲਾ ਜਾ ਮਾਰੇ। ਪਰ ਮੁਹੰਮਦ ਅਮੀਨ ਖਾਂ ਤੇ ਰੁਸਤਮਦਿਲ ਖਾਂ ਦੀ ਕਮਾਨ ਹੇਠ ਸ਼ਾਹੀ ਫੌਜਾਂ ਆ ਜਾਣ ਤੇ ਇਹ ਥਾਵਾਂ ਖਾਲੀ ਕਰਨੀਆਂ ਪਈਆਂ ਅਤੇ ਬਾਬਾ ਬੰਦਾ ਸਿੰਘ ਜੀ ਨੂੰ ਕਈ ਵੇਰ ਜੰਮੂ ਵੱਲ ਨੂੰ ਹਟਣਾ ਪੈਂਦਾ ਰਿਹਾ।

ਸਿੱਖ ਇਨ੍ਹਾਂ ਇਲਾਕਿਆਂ ਵਿਚ ਹੱਲਾ ਗੁਲਾ ਕਰ ਕੇ ਪਹਾੜੀਂ ਚੜ੍ਹ ਜਾਇਆ ਕਰਨ ਤੇ ਕਾਬੂ ਨਾ ਆਇਆ ਕਰਨ । ਕਈ ਹੋਰਨਾਂ ਨੂੰ ਸਿੱਖ ਹੋਣ ਦੇ ਝੂਠੇ ਦੋਸ਼ ਵਿਚ ਫੜ ਲਿਆ ਜਾਂਦਾ ਅਤੇ ਮੁਗਲ ਫੌਜੀਆਂ ਨੂੰ ਤਨਖਾਹ ਵਜੋਂ ਦਿੱਤਾ ਜਾਂਦਾ। ਫੇਰ ਉਨ੍ਹਾਂ ਨੂੰ ਲਾਹੌਰ ਦੀ

ਘੋੜ ਮੰਡੀ—ਨਖਾਸ-ਵਿਚ ਵੇਚਿਆ ਜਾਂਦਾ।

ਇਸ ਦੇ ਨਾਲ ਮਾਝੇ ਦੇ ਸਿਖਾਂ ਤੇ ਉਨ੍ਹਾਂ ਦੇ ਹਮਦਰਦੀਆਂ ਉਪਰ ਅੱਤ ਦੀ ਸਖਤੀ ਤੇ ਜ਼ੁਲਮ ਦਾ ਗੇੜ ਚਾਲੂ ਕੀਤਾ ਗਿਆ। ਬਾਦਸ਼ਾਹ ਵਲੋਂ ਹੁਕਮ ਜਾਰੀ ਹੋ ਗਿਆ ਕਿ ਜਿਹੜਾ ਵੀ ਸਿੱਖ ਕਿਤੇ ਮਿਲੇ ਕਤਲ ਕੀਤਾ ਜਾਵੇ। ਇਸ ਹੁਕਮ ਦੀ ਪਾਲਨਾ ਕਰਦਿਆਂ ਨਿੱਕੇ ਵੱਡੇ ਮੁਸਲਮਾਨ ਹਾਕਮਾਂ ਨੇ ਅਣੌਵਾਹ ਸਿਖਾਂ ਤੇ ਉਨ੍ਹਾਂ ਦੇ ਹਮਦਰਦੀਆਂ ਨੂੰ ਤੰਗ ਕਰਨਾ ਤੇ ਕਤਲ ਕਰਨਾ ਸ਼ੁਰੂ ਕਰ ਦਿਤਾ। ਬਾਦਸ਼ਾਹ ਨੇ ਆਪਣੇ ਪੁਰਾਣੇ ਹੁਕਮ ਦੀ ਫੇਰ ਡੌਂਡੀ ਪਿਟਵਾ ਦਿੱਤੀ ਕਿ ਹਿੰਦੂ ਲੋਕ ਸਿੱਖਾਂ ਤੋਂ ਵੱਖਰੇ ਦਿੱਸਣ ਅਤੇ ਇਸ ਤਰ੍ਹਾਂ ਆਪਣੀਆਂ ਜਾਨਾਂ ਬਚਾਉਣ ਲਈ ਆਪਣੀਆਂ ਦਾੜ੍ਹੀਆਂ ਮੁਨਾ ਲੈਣ। ਬਾਦਸ਼ਾਹ ਨੂੰ ਪਤਾ ਸੀ ਕਿ ਕੋਈ ਸਿੱਖ ਵੀ ਦਾੜ੍ਹੀ ਨਹੀਂ ਮੁਨਾਵੇਗਾ ਅਤੇ ਦਾੜ੍ਹੀ ਮੁਨਾ ਕੇ ਧਰਮੋਂ ਡਿੱਗ ਕੇ, ਪਤਿੱਤ ਹੋ ਕੇ, ਜਾਨ ਬਚਾਉਣ ਦਾ ਖਿਆਲ ਤੀਕ ਵੀ ਨਹੀਂ ਕਰੇਗਾ।

ਬਹਾਦਰ ਸ਼ਾਹ ੧੮ ਫਰਵਰੀ ਸੰਨ ੧੭੧੨ ਨੂੰ ਪਾਗਲ ਹੋ ਕੇ ਮਰ ਗਿਆ। ਕੁਝ ਚਿਰ ਤਖਤ ਬਾਰੇ ਝਗੜਾ ਹੋਇਆ। ਸੰਨ ੧੭੧੩ ਦੇ ਸ਼ੁਰੂ ਵਿਚ ਫਰੁੱਖਸ਼ੀਅਰ ਬਾਦਸ਼ਾਹ ਬਣ ਗਿਆ।

ਤਖਤ ਬਾਰੇ ਮੁਗਲਾਂ ਦੇ ਘਰੋਗੀ ਝਗੜੇ ਨੇ ਬਾਬਾ ਬੰਦਾ ਸਿੰਘ ਨੂੰ ਆਪਣੀ ਤਾਕਤ ਮੁੜ ਕਾਇਮ ਕਰਨ ਅਤੇ ਖੁੱਸੇ ਹੋਏ ਇਲਾਕੇ ਮੁੜ ਜਿੱਤਣ ਦਾ ਮੌਕਿਆ ਦਿੱਤਾ। ਉਨ੍ਹਾਂ ਨੇ ਦਬਾ ਸੱਟ ਸਢੌਰੇ ਤੇ ਲੋਹਗੜ੍ਹ ਉਪਰ ਕਬਜ਼ਾ ਕਰ ਲਿਆ। ਲੋਹਗੜ੍ਹ ਫੇਰ ਸਿੱਖ-ਤਾਕਤ ਦਾ ਕੇਂਦਰ ਜਾਂ ਰਾਜਧਾਨੀ ਬਣ ਗਿਆ। ਓਧਰੋਂ ਫਰੁੱਖਸ਼ੀਅਰ ਨੂੰ ਵੀ ਫਿਕਰ ਸੀ। ਉਸ ਨੇ ਅਬਦੁਲ ਸਮੱਦ ਖਾਂ ਨੂੰ ਲਾਹੌਰ ਦਾ ਸੂਬਾ ਨੀਅਤ ਕੀਤਾ ਅਤੇ ਉਸ ਦੇ ਪੁੱਤ, ਜ਼ਿਕਰੀਆ ਖਾਂ, ਨੂੰ ਜੰਮੂ ਦਾ ਹਾਕਮ ਜਾਂ ਫੌਜਦਾਰ ਥਾਪਿਆ। ਬਾਦਸ਼ਾਹ ਨੇ ਇਨ੍ਹਾਂ ਦੋਹਾਂ ਨੂੰ ਹੁਕਮ ਦਿਤਾ ਕਿ ਬਾਬਾ ਬੰਦਾ ਸਿੰਘ ਨੂੰ ਸਢੌਰੇ ਤੇ ਲੋਹਗੜ੍ਹ ਤੋਂ ਕੱਢ ਦਿੱਤਾ ਜਾਵੇ। ਇਸ ਹਦਾਇਤ ਮੂਜਬ ਇਹ ਦੋਵੇਂ ਪਿਓ ਪੁੱਤ ਬਹੁਤ ਸਾਰੀ ਸ਼ਾਹੀ ਫੌਜ

ਅਤੇ ਇਲਾਕੇ ਦੇ ਮੁਸਲਮਾਨ ਸਰਦਾਰਾਂ ਦੇ ਲਸ਼ਕਰ ਲੈ ਕੇ ਸਢੌਰੇ ਤੇ ਲੋਹਗੜ੍ਹ ਉਦਾਲੇ ਆ ਹੋਏ। ਵੈਰੀ ਦਲ ਦੀ ਗਿਣਤੀ ਕਈ ਗੁਣਾ ਸੀ। ਘੇਰਾ ਕਰੜਾ ਸੀ। ਸਿੰਘਾਂ ਨੇ ਘੇਰਾ ਘੱਤ ਰਹੇ ਵੈਰੀ ਦਲ ਵਿਚਦੀ ਚੀਰ ਕੇ ਨਿਕਲ ਜਾਣ ਦਾ ਫ਼ੈਸਲਾ ਕੀਤਾ। ਇਸ ਤਰ੍ਹਾਂ ਅਕਤੂਬਰ ਸੰਨ ੧੭੧੩ ਵਿਚ ਇਹ ਥਾਂ ਖਾਲੀ ਕੀਤੇ ਗਏ। ਬਾਬਾ ਬੰਦਾ ਸਿੰਘ ਜੰਮੂ ਦੀਆਂ ਪਹਾੜੀਆਂ ਵਿੱਚ ਜਾ ਟਿਕੇ। ਓਥੇ ਉਨ੍ਹਾਂ ਨੇ ਵਜੀਰਾਬਾਦ ਦੇ ਇਕ ਖੱਤਰੀ ਦੀ ਧੀ, ਸ੍ਰੀ ਸਾਹਿਬ ਕੌਰ, ਨਾਲ ਆਪਣਾ ਦੂਜਾ ਵਿਆਹ ਕਰਾਇਆ ਅਤੇ ਆਪਣਾ ਟਿਕਾਣਾ ਕਾਇਮ ਕੀਤਾ ਜਿਸ ਦਾ ਨਾਂ ਹੁਣ 'ਡੇਰਾ ਬੰਦਾ ਸਿੰਘ' ਹੈ। ਇਸ ਵਿਆਹ ਤੋਂ ਉਨ੍ਹਾਂ ਦੇ ਘਰ ਇਕ ਪੁੱਤ ਪੈਦਾ ਹੋਇਆ ਜਿਸ ਦਾ ਨਾਂ ਰਣਜੀਤ ਸਿੰਘ ਰਖਿਆ ਗਿਆ।

ਅਬਦੁਲ ਸਮੱਦ ਖਾਂ ਤੇ ਉਸ ਦੇ ਪੁੱਤ ਨੂੰ ਬਾਦਸ਼ਾਹ ਨੇ ਇਸ ਜਿੱਤ ਬਦਲੇ ਇਨਾਮ ਦਿਤਾ; ਓਧਰੋਂ ਥਾਂ ਥਾਂ ਸਿਖਾਂ ਉਪਰ ਫੇਰ ਅੱਤ ਦੀ ਸਖਤ ਤੇ ਜ਼ੁਲਮ ਦਾ ਦੌਰ ਚੱਲ ਪਿਆ। ਉਹ ਜਿਥੇ ਕਿਤੇ ਵੀ ਮਿਲਦੇ ਕਤਲ ਕਰ ਦਿੱਤੇ ਜਾਂਦੇ। ਗੁਰਦਾਸਪੁਰ ਦੇ ਪਠਾਣਾਂ ਨੇ ਇਸ ਕਤਲਾਮ ਵਿਚ ਵਧ ਚੜ੍ਹ ਕੇ ਹਿੱਸਾ ਲਿਆ।

**

**

ਕਾਂਡ ੭.

# ਗੁਰਦਾਸ ਨੰਗਲ ਵਿਚ ਅਖੀਰੀ ਟਾਕਰਾ

ਸੰਨ ੧੭੧੫ ਦੇ ਸ਼ੁਰੂ ਵਿਚ ਬਾਬਾ ਬੰਦਾ ਸਿੰਘ ਜੀ ਫੇਰ ਮਦਾਨਾਂ 'ਚ ਆ ਨਿਤਰੇ। ਉਨ੍ਹਾਂ ਨੇ ਕਲਾਨੌਰ ਤੇ ਬਟਾਲਾ ਫੇਰ ਸਰ ਕਰ ਲਏ ਅਤੇ ਓਥੇ ਸਿਖ ਅਫਸਰ ਨੀਅਤ ਕਰ ਦਿਤੇ। ਜਦ ਬਾਦਸ਼ਾਹ ਫਰੁੱਖ-ਸ਼ੀਅਰ ਨੂੰ ਸਿਖਾਂ ਦੀਆਂ ਇਨ੍ਹਾਂ ਜਿਤਾਂ ਦਾ ਪਤਾ ਲੱਗਾ ਤਾਂ ਉਹ ਲੋਹਾ ਲਾਖਾ ਹੋ ਉਠਿਆ। ਉਸ ਨੇ ਲਾਹੌਰ ਦੇ ਸੂਬੇ ਅਬਦੁਲ ਸਮੱਦ ਖਾਂ ਨੂੰ ਸਖਤ ਝਾੜ ਪਾਈ ਕਿ ਤੂੰ ਇੰਨੀ ਅਣਗਹਿਲੀ ਕਿਉਂ ਕੀਤੀ ਤੇ ਸਿਖਾਂ ਨੂੰ ਮੁੜ ਕਿਉਂ ਸਿਰ ਚੁਕਣ ਦਿੱਤਾ। ਨਾਲ ਹੀ ਉਸ ਨੇ ਮੁਗਲ ਤੇ ਹਿੰਦੂ ਅਹਿਲਕਾਰਾਂ ਅਤੇ ਰਾਜਿਆਂ ਤੇ ਹਾਕਮਾਂ ਨੂੰ ਹੁਕਮ ਭੇਜੇ ਕਿ ਆਪੋ ਆਪਣੇ ਬੰਦੇ ਆਦਿ ਲੈ ਕੇ ਸੂਬਾ ਲਾਹੌਰ ਦੀ ਫੌਜ ਦੀ ਸਹਾਇਤਾ ਕਰੋ। ਬਹੁਤ ਵੱਡੀ ਫੌਜ ਬਾਬਾ ਜੀ ਦੇ ਵਿਰੁੱਧ ਚੜ੍ਹੀ। ਕਾਂਗੜੇ ਦਾ ਕਟੋਚ ਰਾਜਾ ਅਤੇ ਜਸਰੋਟਾ ਦੇ ਰਾਜੇ ਧਰੁਵ ਦੇਵ ਦਾ ਪੁਤ ਹਰ ਦੇਵ ਵੀ ਆਪੋ ਆਪਣੀ ਸੈਨਾ ਸਮੇਤ ਸ਼ਾਹੀ ਫੌਜ ਨਾਲ ਆ ਰਲੇ।

ਓਧਰ ਬਾਬਾ ਬੰਦਾ ਸਿੰਘ ਜੀ ਨੇ ਬਟਾਲੇ ਤੇ ਕਲਾਨੌਰ ਦੇ ਵਿਚਕਾਰ ਕੋਟ ਮਿਰਜ਼ਾ ਜਾਨ ਦੇ ਪਾਸ ਇਕ ਕੱਚੀ ਗੜ੍ਹੀ ਉਸਾਰਨੀ ਸ਼ੁਰੂ ਕੀਤੀ। ਉਹ ਅਜੇ ਵਿਚੇ ਹੀ ਸੀ ਕਿ ਸ਼ਾਹੀ ਫੌਜ ਨੇੜੇ ਪੁਜ ਗਈ। ਗੜ੍ਹੀ ਅਧੂਰੀ ਅਤੇ ਕਮਜ਼ੋਰ ਸੀ। ਵੈਰੀ-ਦਲ ਦੀ ਗਿਣਤੀ ਬੇਓੜਕੀ ਸੀ। ਫੇਰ ਵੀ ਬਾਬਾ ਜੀ ਨੇ ਸ਼ਾਹੀ ਸੈਨਾ ਦਾ ਅਜੇਹਾ ਡਟ ਕੇ ਟਾਕਰਾ ਕੀਤਾ ਕਿ ਇਕ ਮੁਸਲਮਾਨ ਇਤਿਹਾਸਕਾਰ ਦੇ ਕਥਨ ਮੂਜਬ ਸ਼ਾਹੀ ਫੌਜ ਦੇ ਇਕ ਵੇਰ ਤਾਂ ਪੈਰ ਉੱਖੜ ਗਏ ਅਤੇ ਉਹ ਹਾਰ ਖਾ ਚੱਲੀ ਸੀ। ਪਰ ਵੈਰੀ-ਦਲ ਦੀ ਬੇਓੜਕੀ ਗਿਣਤੀ ਦੇ ਸਾਹਮਣੇ ਅਜੇਹੀ ਕੱਚੀ ਗੜ੍ਹੀ ਵਿਚ ਬਹੁਤਾ ਚਿਰ ਅੜਨਾ ਅਸੰਭਵ ਸੀ। ਇਸ ਵਾਸਤੇ ਬਾਬਾ ਜੀ ਨੂੰ ਇਹ ਥਾਂ ਛੱਡਣੀ ਪਈ। ਉਹ ਕਟਾ-ਵੱਢ ਕਰਦੇ

ਗੁਰਦਾਸਪੁਰ ਵੱਲ ਨੂੰ ਹੋਏ ਅਤੇ ਗੁਰਦਾਸਪੁਰ ਤੋਂ ਚਾਰ ਕੁ ਮੀਲ ਪੱਛਮ ਵੱਲ ਪਿੰਡ ਗੁਰਦਾਸ ਨੰਗਲ ਵਿੱਚ ਭਾਈ ਦੁਨੀ ਚੰਦ ਦੇ ਹਾਤੇ ਜਾ ਠਹਿਰੇ । ਬਾਬਾ ਜੀ ਨੇ ਇਸ ਥਾਂ ਨੂੰ ਸ਼ਾਹੀ ਫ਼ੌਜ ਦੇ ਟਾਕਰੇ ਲਈ ਤਿਆਰ ਕਰਨਾ ਸ਼ੁਰੂ ਕਰ ਦਿਤਾ । ਉਨ੍ਹਾਂ ਨੇ ਇਸ ਹਾਤੇ ਉਦਾਲੇ ਮੋਰਚੇ ਕਾਇਮ ਕੀਤੇ ; ਇਕ ਖਾਈ ਪੁਟੀ ਗਈ ਤੇ ਉਸ ਵਿਚ ਨੇੜੇ ਦੀ ਇਕ ਨਹਿਰ ਤੋਂ ਲਿਆ ਕੇ ਪਾਣੀ ਪਾਇਆ ਗਿਆ । ਇਸ ਤੋਂ ਬਾਹਰ ਵਾਰ ਖੋਭੇ ਜਾਂ ਚਿੱਕੜ ਵਾਲੀ ਥਾਂ ਬਣਾਈ ਗਈ ਤਾਂ ਜੁ ਵੈਰੀ ਛੇਤੀ ਅਗਾਂਹ ਨਾ ਵਧ ਸਕਣ ।

ਸ਼ਾਹੀ ਫੌਜ ਨੇ ਵਿਸਾਖ ਸੰਮਤ ੧੭੭੨ (ਅਪਰੈਲ ਸੰਨ ੧੭੧੫) ਵਿੱਚ ਗੁਰਦਾਸ ਨੰਗਲ ਨੂੰ ਆ ਘੇਰਿਆ । ਘੇਰਾ ਇੰਨਾ ਸਖਤ ਸੀ 'ਘਾਹ ਦਾ ਤੀਲਾ ਤੇ ਅਨਾਜ ਦਾ ਦਾਣਾ ਤੀਕ' ਅੰਦਰ ਨਹੀਂ ਸੀ ਜਾਣ ਦਿਤਾ ਜਾਂਦਾ ।ਇਬਰਤ ਨਾਮੇ ਦਾ ਲੇਖਕ ਮੁਹੰਮਦ ਕਾਸਿਮ ਇਸ ਮੌਕੇ ਤੇ ਹਾਜ਼ਰ ਸੀ । ਉਹ ਆਪਣੇ ਅੱਖੀ ਡਿਠੇ ਹਾਲ ਇਉ ਲਿਖਦਾ ਹੈ :– 'ਸਿਖਾਂ ਦੀ ਬਹਾਦਰੀ ਤੇ ਦਲੇਰੀ ਦੇ ਕਾਰਨਾਮੇ ਹਰਾਨ ਕਰਨ ਵਾਲੇ ਸਨ । ਦਿਨ ਵਿਚ ਦੋ ਜਾਂ ਤਿੰਨ ਵੇਰ ਚਾਲੀ ਜਾਂ ਪੰਜਾਹ ਸਿੱਖ ਆਪਣੇ ਜਾਨਵਰਾਂ ਲਈ ਘਾਹ ਪੱਠਾ ਲੈਣ ਵਾਸਤੇ ਹਾਤੇ ਵਿਚੋਂ ਬਾਹਰ ਆਉਂਦੇ ਸਨ । ਜਦ ਮਿਲਵੀਆਂ ਸ਼ਾਹੀ ਫ਼ੌਜਾਂ ਉਨ੍ਹਾਂ ਦਾ ਟਾਕਰਾ ਕਰਨ ਲਈ ਜਾਂਦੀਆਂ, ਤਾਂ ਉਹ ਤੀਰਾਂ, ਬੰਦੂਕਾਂ ਤੇ ਤਲਵਾਰਾਂ ਨਾਲ ਮੁਗਲਾਂ ਦਾ ਖਾਤਮਾ ਕਰ ਕੇ ਅਲੋਪ ਹੋ ਜਾਂਦੇ । ਇਨ੍ਹਾਂ ਲੋਕਾਂ ਤੋਂ ਸ਼ਾਹੀ ਫੌਜਾਂ ਅਜੇਹੀਆਂ ਭੈ ਭੀਤ ਹੋਈਆਂ ਅਤੇ ਉਨ੍ਹਾਂ ਦੇ ਆਗੂ (ਬਾਬਾ ਬੰਦਾ ਸਿੰਘ ਜੀ) ਦੇ ਜਾਦੂ ਵਾਲੇ ਕਾਰਨਾਮਿਆਂ ਤੋਂ ਅਜੇਹੀਆਂ ਡਰ ਗਈਆਂ ਕਿ ਉਨ੍ਹਾਂ ਦੇ ਸਰਦਾਰ ਅਰਦਾਸਾਂ ਕਰਨ ਲੱਗ ਪਏ ਕਿ ਅੱਲਾ ਕੋਈ ਅਜੇਹੀ ਬਿਧ ਬਣਾਵੇ ਕਿ(ਬਾਬਾ)ਬੰਦਾ(ਸਿੰਘ)ਬਚ ਕੇ ਨੱਸ ਜਾਵੇ ।'

ਬਾਬਾ ਜੀ ਤੇ ਸਿੰਘ ਕੱਚੀ ਜਿਹੀ ਗੜ੍ਹੀ ਜਾਂ ਹਾਤੇ ਵਿਚ ਸਨ । ਬਾਹਰ ਬੇਓੜਕੀ ਫੌਜ ਘੇਰਾ ਘੱਤੀ ਪਈ ਸੀ ਤੇ ਤੋਪਾਂ ਦੇ ਗੋਲੇ ਵਰ੍ਹਾ ਰਹੀ ਸੀ । ਫੇਰ ਵੀ ਸਿੰਘ ਡਟੇ ਹੋਏ ਸਨ, ਬਾਹਰ ਆਉਂਦੇ ਸਨ ।

ਅਤੇ ਖਾਣ ਪੀਣ ਦੀਆਂ ਸ਼ੈਆਂ ਵੀ ਲੁਟ ਲੈ ਜਾਂਦੇ ਸਨ । ਏਸ ਤਰ੍ਹਾਂ ਕਈ ਮਹੀਨੇ ਲੰਘ ਗਏ । ਅਬਦੁਲ ਸਮੱਦ ਖਾਂ ਨੂੰ ਹੋਰ ਤਾਂ ਕੁਝ ਔੜੇ ਸੁਝੇ ਨਾ, ਤੇ ਨਾ ਹੋਰ ਕੁਝ ਉਸ ਤੋਂ ਸਰ ਹੀ ਆਵੇ, ਉਸ ਨੇ ਘੇਰਾ ਹੋਰ ਕਰੜਾ ਤੇ ਭੀੜਾ ਕਰਨਾ ਅਰੰਭਿਆ। ਉਸ ਨੇ ਹਜ਼ਾਰਾਂ ਆਦਮੀ ਲਾ ਕੇ ਰੁਖ ਵਢਾਏ ਅਤੇ ਹਜ਼ਾਰਾਂ ਹੀ ਉਨ੍ਹਾਂ ਉਤੇ ਛਾਪੇ ਢੁਆ ਕੇ ਹਾਤੇ ਦੇ ਉਦਾਲੇ ਬੀੜ ਦਿਤੇ ਤਾਂ ਕਿ ਸਿਖ ਬਾਹਰ ਨਾ ਨਿਕਲ ਸਕਣ। ਇਸ ਹਾਲਤ ਵਿਚ ਵੀ ਸਿਖਾਂ ਨੇ ਉਹ ਸੂਰਬੀਰਤਾ ਵਿਖਾਈ ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ। ਘੇਰਾ ਇੰਨਾ ਸਖਤ ਤੇ ਭੀੜਾ ਹੋ ਗਿਆ ਕਿ ਤੁਰਕ ਹਾਤੇ ਦੇ ਦਰਵਾਜ਼ਿਆਂ ਤੀਕ ਅਪੜ ਗਏ। ਸਿੰਘਾਂ ਲਈ ਬਾਹਰ ਨਿਕਲਣਾ ਔਖਾ ਹੋ ਗਿਆ।

ਕਿਲ੍ਹੇ ਵਿਚ ਆਟਾ ਦਾਣਾ ਮੁਕ ਗਿਆ । ਸਿੰਘ ਕਈ ਕਈ ਦਿਨ ਕੜਾਕੇ ਰਹਿਣ ਲੱਗ ਪਏ । ਇਸ ਮੌਕੇ ਉਤੇ ਬਾਬਾ ਬਿਨੋਦ ਸਿੰਘ ਤੇ ਬਾਬਾ ਬੰਦਾ ਸਿੰਘ ਜੀ ਵਿਚ ਝਗੜਾ ਹੋ ਪਿਆ । ਬਾਬਾ ਬਿਨੋਦ ਸਿੰਘ ਦੀ ਸਲਾਹ ਸੀ ਕਿ ਗੜ੍ਹੀ ਛੱਡ ਦਿਤੀ ਜਾਵੇ ਅਤੇ ਕਟ-ਵੱਢ ਕਰ ਕੇ ਵੈਰੀ-ਦਲ ਵਿਚਦੀ ਨਿਕਲ ਜਾਇਆ ਜਾਵੇ । ਪਰ ਬਾਬਾ ਬੰਦਾ ਸਿੰਘ ਜੀ ਗੜ੍ਹੀ ਖਾਲੀ ਕਰ ਕੇ ਜਾਣ ਦੇ ਹੱਕ ਵਿਚ ਨਹੀਂ ਸਨ। ਝਗੜਾ ਚੋਖਾ ਵਧ ਗਿਆ । ਬਾਬਾ ਬਿਨੋਦ ਸਿੰਘ ਦੇ ਪੁਤ ਕਾਨ੍ਹ ਸਿੰਘ ਨੇ ਵਿਚ ਪੈ ਕੇ ਫੈਸਲਾ ਕਰਵਾਇਆ ਅਤੇ ਇਹ ਤਜਵੀਜ਼ ਕੀਤੀ ਕਿ ਦੋਹਾਂ ਵਿਚੋਂ ਇਕ ਜਣਾ ਗੜ੍ਹੀ ਵਿਚੋਂ ਚਲਿਆ ਜਾਵੇ। ਬਾਬਾ ਬਿਨੋਦ ਸਿੰਘ ਨੇ ਇਹ ਸੁਝਾਉ ਮੰਨ ਲਿਆ। ਉਹ ਘੋੜੇ ਤੇ ਚੜ੍ਹ ਕੇ ਹਾਤੇ ਵਿਚੋਂ ਨਿਕਲਿਆ ਅਤੇ ਕਟ-ਵੱਢ ਕਰਦਾ ਪਲ ਦੇ ਪਲ ਵਿਚ ਵੈਰੀਆਂ ਦੇ ਘੇਰੇ ਵਿਚੋਂ ਨਿਕਲ ਗਿਆ।

ਗੜ੍ਹੀ ਅੰਦਰਲਾ ਮਤ-ਭੇਦ ਜਾਂ ਝਗੜਾ ਤਾਂ ਮੁਕ ਗਿਆ। ਪਰ ਅੰਦਰ ਦੀ ਹਾਲਤ ਦਿਨੋ ਦਿਨ ਵਿਗੜ ਦੀ ਜਾਂਦੀ ਸੀ। ਅੰਨ-ਦਾਣਾ ਮੁਕ ਜਾਣ ਤੇ ਘੋੜਿਆਂ, ਖੋਤਿਆਂ ਤੇ ਹੋਰ ਪਸ਼ੂਆਂ ਦਾ ਮਾਸ ਖਾਧਾ ਗਿਆ। ਜਦ ਬਾਲਣ ਵੀ ਨਾ ਰਿਹਾ, ਤਾਂ ਸਿੰਘ ਇਹ ਮਾਸ ਕੱਚਾ ਹੀ

ਖਾ ਲਿਆ ਕਰਨ। ਅਨੇਕਾਂ ਹੀ ਭੁਖ ਤੇ ਮਰੋੜਾਂ ਦੇ ਕਾਰਨ ਮਰ ਗਏ। ਘਾਹ, ਰੁਖਾਂ ਦੇ ਪੱਤੇ ਤੇ ਰੁੱਖਾਂ ਦੀ ਛਿੱਲ ਵੀ ਖਾਧੀ ਗਈ। ਜਾਨਵਰਾਂ ਦੀਆਂ ਹੱਡੀਆਂ ਪੀਹ ਪੀਹ ਕੇ ਖਾਧੀਆਂ ਗਈਆਂ ਖਾਫੀ ਖਾਂ ਤਾਂ ਏਥੋਂ ਤੀਕ ਕਹਿੰਦਾ ਹੈ ਕਿ ਕਈਆਂ ਨੇ ਆਪਣੇ ਪੱਟਾਂ ਨਾਲੋਂ ਮਾਸ ਵੱਢ ਵੱਢ ਕੇ ਵੀ ਖਾਧਾ। ਇਕ ਹੋਰ ਮੁਸਲਮਾਨ ਇਤਿਹਾਸਕਾਰ, ਕਾਮਵਰ ਖਾਂ, ਲਿਖਦਾ ਹੈ, 'ਇਸ ਸਭ ਕਾਸੇ ਦੇ ਹੁੰਦਿਆਂ ਵੀ ਸਿਖ ਆਗੂ ਅਤੇ ਉਸਦੇ ਸਾਥੀ ਪੂਰੇ ਅੱਠ ਮਹੀਨੇ ਉਸ ਸਾਰੀ ਫ਼ੌਜੀ ਤਾਕਤ ਦਾ ਟਾਕਰਾ ਕਰਦੇ ਰਹੇ ਜਿਹੜੀ ਮੁਗਲ ਬਾਦਸ਼ਾਹੀ ਇਕੱਠੀ ਕਰ ਸਕੀ।'

ਪਰ ਇਹ ਅਣਬਰੋਬਰੀ ਲੜਾਈ ਕਿੰਨਾਕੁ ਚਿਰ ਜਾਰੀ ਰੱਖੀ ਜਾ ਸਕਦੀ ਸੀ ? ਸਿੰਘ-ਸੂਰਬੀਰ ਭੁਖ ਤੇ ਖੇਚਲ ਦੇ ਕਾਰਨ ਪਿੰਜਰ ਬਣ ਚੁਕੇ ਸਨ। ਬਹਿਣਾ ਉੱਠਣਾ ਵੀ ਔਖਾ ਹੋ ਗਿਆ ਸੀ, ਬੰਦੂਕਾਂ ਚੁਕਣ ਜਾਂ ਤਲਵਾਰ ਵਾਹੁਣ ਜੋਗੀ ਸਰੀਰਕ ਸਤਿਆ ਵੀ ਕਿਸੇ ਕਿਸੇ ਵਿਚ ਹੀ ਰਹਿ ਗਈ ਸੀ। ਗੜ੍ਹੀ ਵਿਚਲੇ ਅੱਠ ਹਜ਼ਾਰ ਸਿੰਘ ਸ਼ਹੀਦ ਹੋ ਚੁਕੇ ਸਨ। ਬਾਕੀ ਦੇ ਕੇਵਲ ਪਿੰਜਰ ਹੀ ਰਹਿ ਗਏ ਸਨ। ਅਜੇਹੀ ਹਾਲਤ ਵਿਚ ਅਣਗਿਣਤ ਸ਼ਾਹੀ ਫੌਜ ਦਾ ਟਾਕਰਾ ਕਰਨਾ ਅਸੰਭਵ ਹੋ ਗਿਆ। ਅੱਠਾਂ ਮਹੀਨਿਆਂ ਦੇ ਘੇਰੇ ਮਗਰੋਂ ੭ ਦਸੰਬਰ ਸੰਨ ੧੭੧੫ ਨੂੰ ਮੁਗਲ ਫੌਜ ਗੜ੍ਹੀ ਦੇ ਦਰਵਾਜ਼ੇ ਭੰਨ ਕੇ ਅੰਦਰ ਜਾ ਵੜੀ। ਬਾਬਾ ਬੰਦਾ ਸਿੰਘ ਜੀ ਤੇ ਉਨ੍ਹਾਂ ਦੇ ਭੁਖ ਨਾਲ ਨਿਰਬਲ ਹੋਏ ਸਾਥੀ ਕੈਦ ਕੀਤੇ ਗਏ। ਦੋ ਤਿੰਨ ਸੌ ਸਿਖਾਂ ਦੇ ਹੱਥ ਪੈਰ ਜੂੜ ਕੇ ਉਨ੍ਹਾਂ ਨੂੰ ਮੁਗਲ ਬਹਾਦਰਾਂ ਦੇ ਹਵਾਲੇ ਕੀਤਾ ਗਿਆ, ਜਿਨ੍ਹਾਂ ਨੇ ਬੜੀ ਵਰਿਆਮਗੀ ਨਾਲ ਉਨ੍ਹਾਂ ਜੂੜੇ ਨਰੜੇ ਹੋਏ ਸਿਖਾਂ ਦੇ ਸੀਸ ਵੱਢ ਦਿਤੇ। ਸ਼ਹੀਦ ਹੋ ਚੁਕੇ ਸਿਖਾਂ ਦੇ ਪੇਟ ਚਾਕ ਕੀਤੇ ਗਏ, ਕਿਉਂਕਿ ਮੁਗਲਾਂ ਦਾ ਖਿਆਲ ਸੀ ਕਿ ਉਨ੍ਹਾਂ ਸਿਖ ਸ਼ਹੀਦਾਂ ਨੇ ਸੋਨੇ ਦੀਆਂ ਮੁਹਰਾਂ ਅੰਦਰ ਲੰਘਾਈਆਂ ਹੋਈਆਂ ਸਨ ! ਸ਼ਹੀਦ ਹੋਏ ਸਿਖਾਂ ਦੇ ਸੀਸ ਕੱਟ ਕੇ ਨੇਜਿਆਂ ਬਰਛਿਆਂ ਉਪਰ ਟੰਗੇ ਗਏ। ਬਾਬਾ ਜੀ ਦੀ ਸੁਪਤਨੀ ਤੇ ਉਨ੍ਹਾਂ ਦੇ ਤਿੰਨਾਂ ਵਰ੍ਹਿਆਂ ਦੇ ਪੁੱਤ, ਸ੍ਰੀ ਅਜੈ ਸਿੰਘ, ਨੂੰ ਵੀ ਫੜਿਆ ਗਿਆ।

ਕਾਂਡ ੯

# ਦਿੱਲੀ ਵਿਚ ਸ਼ਹੀਦੀਆਂ

ਬਾਬਾ ਬੰਦਾ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਕੈਦ ਕਰ ਕੇ ਅਬਦੁਲ ਸਮੱਦ ਪਹਿਲਾਂ ਗੁਰਦਾਸਪੁਰ ਨੰਗਲੋਂ ਲਾਹੌਰ ਲੈ ਗਿਆ। ਓਥੇ ਉਨ੍ਹਾਂ ਦੀ ਤਰ੍ਹਾਂ ਤਰ੍ਹਾਂ ਦੀ ਬੇਪਤੀ ਕੀਤੀ ਗਈ ਅਤੇ ਬੇਇੱਜ਼ਤੀ ਭਰੇ ਢੰਗ ਨਾਲ ਉਨ੍ਹਾਂ ਦਾ ਜਲੂਸ ਬਜ਼ਾਰੋ ਬਜ਼ਾਰੀ ਕੱਢਿਆ ਫੇਰਿਆ ਗਿਆ। ਫੇਰ ਉਨ੍ਹਾਂ ਨੂੰ ਦਿੱਲੀ ਵਲ ਨੂੰ ਤੋਰਿਆ ਗਿਆ। ਬਾਬਾ ਜੀ ਕੈਦ ਸਨ ਅਤੇ ਫੜਨ ਵਾਲਿਆਂ ਦੇ ਵੱਸ ਵਿਚ ਸਨ ; ਫੇਰ ਵੀ ਉਨ੍ਹਾਂ ਦੀ ਰਿਧੀ ਸਿਧੀ ਦੀਆਂ ਕਰਾਮਾਤੀ ਸ਼ਕਤੀਆਂ ਦਾ ਮੁਗਲਾਂ ਦੇ ਮਨਾਂ ਉਪਰ ਅਜੇਹਾ ਛੱਪਾ ਪਿਆ ਹੋਇਆ ਸੀ ਕਿ ਉਨ੍ਹਾਂ ਨੂੰ ਡਰ ਸੀ ਕਿ ਉਹ ਕਿਤੇ ਉੱਡ ਕੇ ਸਾਡੇ ਹੱਥਾਂ ਵਿਚੋਂ ਨਿਕਲ ਨਾ ਜਾਣ। ਇਸ ਕਰਕੇ ਉਨ੍ਹਾਂ ਨੂੰ ਚਹੁੰ ਥਾਂਵਾਂ ਤੋਂ ਸੰਗਲਾਂ ਨਾਲ ਜਕੜਿਆ ਜੂੜਿਆ ਹੋਇਆ ਸੀ ਅਤੇ ਲੋਹੇ ਦੇ ਪਿੰਜਰੇ ਵਿਚ ਬੰਦ ਕੀਤਾ ਹੋਇਆ ਸੀ। ਇਹ ਪਿੰਜਰਾ ਹਾਥੀ ਉਪਰ ਧਰ ਕੇ ਕੱਸ ਕੇ ਬੱਧਾ ਹੋਇਆ ਸੀ। ਉਸੇ ਹਾਥੀ ਉਪਰ ਇਕ ਮੁਗਲ ਅਫਸਰ ਨੂੰ ਬਾਬਾ ਜੀ ਨਾਲ ਬੰਨ੍ਹਿਆ ਜਕੜਿਆ ਹੋਇਆ ਸੀ। ਉਸ ਨੂੰ ਇਹ ਹੁਕਮ ਸੀ ਕਿ ਜੇ ਉਹ ਬਚ ਕੇ ਨਿਕਲ ਜਾਣ ਦਾ ਜਤਨ ਕਰਨ, ਤਾਂ ਉਨ੍ਹਾਂ ਦੇ ਪੇਟ ਵਿਚ ਛੁਰਾ ਖੋਭ ਦਿਤਾ ਜਾਵੇ। ਬਾਬਾ ਜੀ ਦੇ ਦੋ ਸੌ ਦੇ ਕਰੀਬ ਸਾਥੀਆਂ ਨੂੰ ਵੀ ਹੱਥ-ਕੜੀਆਂ ਬੇੜੀਆਂ ਪਾਈਆਂ ਹੋਈਆਂ ਸਨ ਅਤੇ ਉਨ੍ਹਾਂ ਨੂੰ ਖੱਚਰਾਂ ਤੇ ਖੋਤਿਆਂ ਉਪਰ ਬਿਠਾਇਆ ਹੋਇਆ ਸੀ।

ਜਦ ਬਾਬਾ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਅਬਦੁਲ ਸਮੱਦ ਦਾ ਪੁੱਤ, ਜ਼ਕਰੀਆਂ ਖਾਂ, ਦਿੱਲੀ ਨੂੰ ਲਈ ਜਾਂਦਾ ਸੀ, ਤਾਂ ਉਸ ਨੂੰ ਖਿਆਲ

ਆਇਆ ਕਿ ਕੈਦੀਆਂ ਦੀ ਗਿਣਤੀ ਬਾਦਸ਼ਾਹ ਨੂੰ ਖੁਸ਼ ਕਰਨ ਲਈ ਕਾਫੀ ਨਹੀਂ । ਇਸ ਕਰਕੇ ਉਸ ਨੇ ਰਾਹ ਵਿਚੋਂ ਹੋਰ ਸਿਖ ਫੜਨੇ ਸ਼ੁਰੂ ਕਰ ਦਿਤੇ । ਇਨ੍ਹਾਂ ਵਿਚੋਂ ਕੁਝ ਨੂੰ ਜੂੜ ਕੇ ਕੈਦੀ ਬਣਾ ਲਿਆ ਜਾਂਦਾ, ਹੋਰਨਾਂ ਦੇ ਸਿਰ ਵੱਢ ਕੇ ਨੇਜ਼ਿਆਂ ਉਪਰ ਟੰਗ ਲਏ ਜਾਂਦੇ। ਇਸ ਤਰ੍ਹਾ ਕੈਦੀਆਂ ਦੀ ਗਿਣਤੀ ੭੪੦ ਅਤੇ ਨੇਜ਼ਿਆਂ ਉਪਰ ਟੰਗੇ ਹੋਏ ਸਿਰਾਂ ਦੀ ਗਿਣਤੀ ਦੋ ਹਜ਼ਾਰ ਹੋ ਗਈ। ਇਸ ਤੋਂ ਬਿਨਾਂ ਸ਼ਹੀਦ ਸਿਖਾਂ ਦੇ ਸੀਸਾਂ ਦੇ ਲੱਦੇ ਹੋਏ ਸੱਤ ਸੋ ਗੱਡੇ ਵੀ ਨਾਲ ਸਨ ।

ਇਸ ਤਰ੍ਹਾਂ ਜਲੂਸ ਬਣਾ ਕੇ ਜ਼ਕਰੀਆ ਖਾਂ ਦਿੱਲੀ ਨੂੰ ਜਾ ਰਿਹਾ ਸੀ। ਅੱਗੇ ਅੱਗੇ ਭਰਾਈ ਢੋਲ ਵਜਾਉਂਦੇ ਜਾਂਦੇ ਸਨ। ਉਨ੍ਹਾਂ ਦੇ ਮਗਰ ਮੁਗਲ ਸਿਪਾਹੀ ਦੋ ਹਜ਼ਾਰ ਸ਼ਹੀਦ ਸਿੰਘਾਂ ਦੇ ਸੀਸ ਨੇਜ਼ਿਆਂ ਉਪਰ ਟੰਗੀ ਜਾ ਰਹੇ ਸਨ। ਉਨ੍ਹਾਂ ਦੇ ਪਿਛੇ ਬਾਬਾ ਬੰਦਾ ਸਿੰਘ ਜੀ ਅਤੇ ਉਨ੍ਹਾਂ ਦੇ ਮਗਰ ੭੪੦ ਸਿਖ ਕੈਦੀ ਸਨ । ਦੋਹੀਂ ਪਾਸੀਂ ਤੇ ਮਗਰ ਮੁਗਲ ਫੌਜ ਦੇ ਸਿਪਾਹੀ ਸਨ। ਰਾਹ ਵਿਚ ਸਰਕਾਰ ਦੇ ਪੱਖੀ ਤੇ ਗੋਲੇ ਬਾਬਾ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਮਨ ਆਈਆਂ ਗਾਲ੍ਹਾਂ ਕੱਢਦੇ ਤੇ ਉਨ੍ਹਾਂ ਦੀ ਬੇਇੱਜ਼ਤੀ ਕਰਦੇ ਸਨ । ਪਰ ਬਾਬਾ ਜੀ ਤੇ ਉਨ੍ਹਾਂ ਦੇ ਸਾਥੀ ਸਭ ਚੜ੍ਹਦੀਆਂ ਕਲਾਂ ਵਿਚ ਤੇ ਦੁਖ ਵਿਚ ਸੁਖ ਮਨਾਉਣ ਦੇ ਸਿੱਖੀ ਆਦਰਸ਼ ਨੂੰ ਨਿਬਾਹ ਕੇ ਵਿਖਾ ਰਹੇ ਸਨ।

ਇਹ ਸਾਰਾ ਸੰਗ ੨੯ ਫਰਵਰੀ ਸੰਨ ੧੭੧੬ ਨੂੰ ਦਿੱਲੀ ਪੁਜਾ। ਸ਼ਹਿਰ ਵਿਚ ਡੌਂਡੀ ਪਿੱਟੀ ਗਈ ਅਤੇ ਲੋਕਾਂ ਨੂੰ 'ਤਮਾਸ਼ਾ' ਵੇਖਣ ਲਈ ਤਿਆਰ ਰਹਿਣ ਲਈ ਕਿਹਾ ਗਿਆ । ਬਾਬਾ ਜੀ ਤੇ ਉਨ੍ਹਾਂ ਦੇ ਸਾਥੀਆਂ ਦਾ ਜਲੂਸ ਕਢਿਆ ਗਿਆ । ਇਹ ਜਲੂਸ ਆਗਰਾਬਾਦ ਤੋਂ ਸ਼ੁਰੂ ਹੋਣਾ ਸੀ । ਓਥੋਂ ਲੈ ਕੇ ਦਿੱਲੀ ਦੇ ਲਾਹੌਰੀ ਦਰਵਾਜ਼ੇ ਤੀਕ ਅਤੇ ਅਗਾਂਹ ਕੋਤਵਾਲੀ ਤੀਕ ਬੇਅੰਤ ਆਦਮੀ ਸੜਕ ਦੇ ਦੋਹੀਂ ਪਾਸੀਂ ਖੜੇ ਸਨ।

ਸਭ ਤੋਂ ਮੂਹਰੇ ਲੰਮੇ ਵਾਂਸਾਂ ਉਤੇ ਟੰਗੇ ਹੋਏ ਸ਼ਹੀਦ ਸਿੰਘਾਂ ਦੇ

ਦੋ ਹਜ਼ਾਰ ਸੀਸ ਸਨ। ਉਨ੍ਹਾਂ ਦੇ ਕੇਸ ਪਿਛਾਂਹ ਖੁਲ੍ਹੇ ਛੱਡੇ ਹੋਏ ਸਨ। ਉਨ੍ਹਾਂ ਦੇ ਨਾਲ ਹੀ ਇਕ ਵਾਂਸ ਦੇ ਸਿਰੇ ਉਤੇ ਮਾਰੀ ਹੋਈ ਇਕ ਬਿੱਲੀ ਟੰਗੀ ਹੋਈ ਸੀ; ਇਹ ਇਸ ਲਈ ਕਿ ਲੋਕਾਂ ਨੂੰ ਦਸਿਆ ਜਾਵੇ ਕਿ ਗੁਰਦਾਸ-ਨੰਗਲ ਦੀ ਗੜ੍ਹੀ ਵਿਚ ਬਿੱਲੀ ਤੀਕ ਨੂੰ ਜੀਊਂਦਿਆਂ ਨਹੀਂ ਛਡਿਆ ਗਿਆ। ਇਨ੍ਹਾਂ ਤੋਂ ਮਗਰ ਬਾਬਾ ਬੰਦਾ ਸਿੰਘ ਜੀ ਸਨ ਜੋ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਕੇ ਹਾਥੀ ਉਪਰ ਟੰਗੇ ਹੋਏ ਸਨ। ਉਨ੍ਹਾਂ ਦੇ ਗਲ ਮਖੌਲ ਵਜੋਂ ਤਿੱਲੇ ਗੋਟੇ ਵਾਲੇ ਕੀਮਤੀ ਕਪੜੇ ਪਾਏ ਹੋਏ ਸਨ। ਉਨ੍ਹਾਂ ਦੇ ਪਾਸ ਹੀ ਲੋਹੇ ਦੀ ਵਰਦੀ ਪਾਈ ਅਤੇ ਹੱਥ ਵਿਚ ਨੰਗੀ ਤਲਵਾਰ ਲੈ ਕੇ ਇਕ ਮੁਗਲ ਫ਼ੌਜੀ ਅਫਸਰ ਖੜਾ ਸੀ। ਉਸ ਹਾਥੀ ਦੇ ਮਗਰ ਦੋ ਦੋ ਕਰ ਕੇ ਨਰੜੇ ਜੂੜੇ ਹੋਏ ਅਤੇ ਅਲਾਣੇ ਊਠਾਂ ਉਪਰ ਬੱਧੇ ਹੋਏ ਸਿਖ ਕੈਦੀ ਸਨ। ਇਨ੍ਹਾਂ ਦੇ ਸਿਰਾਂ ਉਪਰ ਭੇਡ ਦੀ ਖੱਲ ਦੀਆਂ ਨੋਕਦਾਰ ਟੋਪੀਆਂ ਸਨ ਜਿਨ੍ਹਾਂ ਉਪਰ ਸ਼ੀਸ਼ੇ ਦੇ ਮਣਕੇ ਜੜੇ ਹੋਏ ਸਨ। ਹਰੇਕ ਦਾ ਇਕ ਹੱਥ ਉਸ ਦੀ ਧੌਣ ਨਾਲ ਜਕੜਿਆ ਹੋਇਆ ਸੀ। ਸੜਕ ਦੇ ਦੋਹੀਂ ਪਾਸੀਂ ਸ਼ਾਹੀ ਫ਼ੌਜ ਦੀਆਂ ਕਤਾਰਾਂ ਸਨ ਅਤੇ ਮਗਰ 'ਤਮਾਸ਼ਾ' ਵੇਖਣ ਲਈ ਆਏ ਹੋਏ ਅਣਗਿਣਤ ਸ਼ਹਿਰੀਏ ਸਨ। ਉਹ ਸਭ ਕੈਦੀਆਂ ਨੂੰ ਸਾਂਗ ਬਣੇ ਹੋਏ ਵੇਖ ਵੇਖ ਕੇ ਹੱਸਦੇ ਤੇ ਮਖੌਲ ਕਰਦੇ ਸਨ।

ਇਬਰਤਨਾਮੇ ਦੇ ਲੇਖਕ ਮਿਰਜ਼ਾ ਮੁਹੰਮਦ ਹਰੀਸੀ ਨੇ ਇਹ ਸਭ ਕੁਝ ਅੱਖੀਂ ਡਿੱਠਾ। ਉਹ ਇਨ੍ਹਾਂ ਝਾਕੀਆਂ ਨੂੰ "ਤਮਾਸ਼ਾ" ਕਹਿੰਦਾ ਹੈ ਅਤੇ ਲਿਖਦਾ ਹੈ, "ਦਿੱਲੀ ਵਿਚ ਸ਼ਾਇਦ ਹੀ ਕੋਈ ਆਦਮੀ ਹੋਵੇ ਜਿਸ ਨੇ ਇਹ ਤਮਾਸ਼ਾ ਨਾ ਵੇਖਿਆ ਹੋਵੇ। ਬਜ਼ਾਰਾਂ ਤੇ ਗਲੀਆਂ ਵਿਚ ਅਜੇਹੀ ਭੀੜ ਅੱਗੇ ਕਦੇ ਘੱਟ ਵੱਧ ਹੀ ਵੇਖੀ ਗਈ ਸੀ। ਮੁਸਲਮਾਨ ਖੁਸ਼ੀ ਦੇ ਮਾਰੇ ਕਪੜਿਆਂ ਤੋਂ ਬਾਹਰ ਹੋ ਰਹੇ ਸਨ। ਪਰ ਮੰਦਭਾਗੇ ਸਿਖ ਜੋ ਇਸ ਦਸ਼ਾ ਨੂੰ ਪਹੁੰਚੇ ਸਨ, ਬਿਲਕੁਲ ਖੁਸ਼ ਅਤੇ ਸੰਤੁਸ਼ਟ ਸਨ। ਉਨ੍ਹਾਂ ਦੇ ਚਿਹਰਿਆਂ ਉਪਰ ਉਦਾਸੀ ਜਾਂ ਹੇਠੀ ਦੇ ਭਾਵ ਦੀ ਮਾੜੀ ਤੋਂ ਮਾੜੀ ਨਿਸ਼ਾਨੀ ਵੀ ਨਹੀਂ ਸੀ। ਸੱਚ ਤਾਂ ਇਹ ਹੈ ਕਿ

ਉਹ ਉਨ੍ਹਾਂ ਉਪਰ ਬੈਠੇ ਬੜੇ ਖੁਸ਼ ਤੇ ਹਸੂੰ ਹਸੂੰ ਕਰ ਰਹੇ ਸਨ ਅਤੇ ਉਤਸ਼ਾਹ ਨਾਲ ਉੱਚੀ ਉੱਚੀ ਸ਼ਬਦ ਪੜ੍ਹ ਰਹੇ ਸਨ। ਜੇ ਗਲੀਆਂ ਵਿਚ ਖੜੋਤੇ ਲੋਕਾਂ ਵਿਚੋਂ ਕੋਈ ਉਨ੍ਹਾਂ ਨੂੰ ਕਹਿੰਦਾ ਕਿ ਤੁਹਾਡੀਆਂ ਵਧੀਕੀਆਂ ਨੇ ਹੀ ਤੁਹਾਨੂੰ ਇਸ ਹਾਲਤ ਤੀਕ ਪੁਚਾਇਆ ਹੈ, ਤਾਂ ਉਹ ਝਟ ਅੱਗੋਂ ਕੜਕ ਕੇ ਜਵਾਬ ਦੇਂਦੇ ਕਿ ਸਭ ਕੁਝ ਰੱਬ ਦੇ ਭਾਣੇ ਵਿਚ ਹੁੰਦਾ ਹੈ ਅਤੇ ਸਾਡੀ ਗਰਿਫਤਾਰੀ ਤੇ ਬਿਪਤਾ ਸਭ ਉਸੇ ਦੇ ਹੁਕਮ ਦੀ ਖੇਡ ਹੈ। ਅਤੇ ਜੋ ਕੋਈ ਕਹਿੰਦਾ, "ਤੁਸੀਂ ਹੁਣ ਕਤਲ ਕੀਤੇ ਜਾਓਗੇ", ਤਾਂ ਉਹ ਅੱਗੋਂ ਗੱਜ ਕੇ ਕਹਿੰਦੇ, "ਸਾਨੂੰ ਜ਼ਰੂਰ ਕਤਲ ਕਰੋ! ਅਸੀਂ ਮਰਨੋਂ ਕਦੋਂ ਡਰੇ ਸਾਂ ਤੇ ਕਦ ਡਰਦੇ ਹਾਂ? ਜੇ ਅਸੀਂ ਡਰਦੇ ਹੁੰਦੇ, ਤਾਂ ਤੁਹਾਡੇ ਨਾਲ ਇੰਨੀਆਂ ਲੜਾਈਆਂ ਕੀਕੁਰ ਲੜਦੇ? ਅੰਨ ਦਾਣੇ ਦੀ ਥੁੜ ਤੇ ਭੁਖ ਦੇ ਕਾਰਨ ਅਸੀਂ ਤੁਹਾਡੇ ਕਾਬੂ ਆ ਗਏ; ਨਹੀਂ ਤਾਂ ਤੁਹਾਨੂੰ ਪਤਾ ਹੀ ਹੈ ਕਿ ਅਸੀਂ ਕਿਹੋ ਜਿਹੇ ਹੱਥ ਵਿਖਾ ਸਕਦੇ ਹਾਂ।"

ਇਕ ਹੋਰ ਮੁਸਲਮਾਨ ਲੇਖਕ; ਸੱਯਦ ਮੁਹੰਮਦ ਲਿਖਦਾ ਹੈ, 'ਗੁਰੂ ਗੋਬਿੰਦ ਸਿੰਘ ਦੇ ਇਨ੍ਹਾਂ ਬਹਾਦਰ ਸਿਖਾਂ ਨੇ ਉਹ ਸਭ ਕੁਝ ਖੁਸ਼ੀ ਨਾਲ ਸਹਾਰਿਆਂ ਜੋ ਦੁਸ਼ਮਣਾ ਨੇ ਉਨ੍ਹਾਂ ਨਾਲ ਵਰਤਾਇਆ। ਉਨ੍ਹਾਂ ਨੇ ਅਡੋਲ ਤੇ ਸ਼ਾਂਤ-ਚਿਤ ਰਹਿੰਦਿਆਂ ਤੇ ਦੁਖ ਮਸੂਸ ਕੀਤੇ ਬਿਨਾਂ ਸ਼ਹੀਦੀ ਦੀ ਮੌਤੇ ਮਰਨ ਲਈ ਚਾ ਪਰਗਟ ਕੀਤਾ।

ਜਦ ਇਹ ਜਲੂਸ ਸ਼ਾਹੀ ਕਿਲ੍ਹੇ ਦੇ ਪਾਸ ਪੁਜਾ, ਤਾਂ ਫੱਰਖਸੀਅਰ ਦੇ ਹੁਕਮ ਨਾਲ ਬਾਬਾ ਬੰਦਾ ਸਿੰਘ ਜੀ, ਬਾਬਾ ਕਾਨ੍ਹ ਸਿੰਘ ਜੀ, ਬਾਬਾ ਬਾਜ ਸਿੰਘ ਜੀ, ਭਾਈ ਫਤਹ ਸਿੰਘ ਜੀ ਅਤੇ ਕੁਝ ਹੋਰ ਮੁਖੀ ਸਿੰਘਾਂ ਨੂੰ ਅੱਡ ਕੀਤਾ ਤੇ ਬੰਦੀਖਾਨੇ ਵਿਚ ਭੇਜਿਆ ਗਿਆ। ਬਾਬਾ ਬੰਦਾ ਸਿੰਘ ਜੀ ਦੇ ਤਿੰਨਾਂ ਵਰ੍ਹਿਆਂ ਦੇ ਪੁਤ ਤੇ ਉਸ ਦੀ ਮਾਤਾ ਅਤੇ ਦਾਈ ਨੂੰ ਦਰਬਾਰ ਖਾਂ ਨਾਜ਼ਮ ਦੇ ਹਰਮ (ਜ਼ਨਾਨਾ ਖਾਨੇ) ਵਿਚ ਰਖਿਆ ਗਿਆ। ਬਾਕੀ ਦੇ ਸਿਖਾਂ ਨੂੰ ਸਰਬਰਾਹ ਖਾਂ ਕੋਤਵਾਲ ਦੇ

ਸਪੁਰਦ ਕੀਤਾ ਗਿਆ ਤੇ ਹੁਕਮ ਦਿੱਤਾ ਗਿਆ ਕਿ ਇਨ੍ਹਾਂ ਨੂੰ ਕਤਲ ਕਰ ਦਿਓ।

੫ ਮਾਰਚ ਸੰਨ ੧੭੧੬ ਨੂੰ ਕੋਤਵਾਲੀ ਦੇ ਪਾਸ ਇਨ੍ਹਾਂ ਸਿੰਘਾਂ ਦੇ ਕਤਲ ਸ਼ੁਰੂ ਹੋਏ। ਹਰ ਰੋਜ਼ ਇਕ ਸੌ ਸਿੰਘਾਂ ਨੂੰ ਬੰਦੀਖਾਨੇ ਵਿਚੋਂ ਲਿਆ ਕੇ ਪਾਲਾਂ ਵਿਚ ਖਲਿਹਾਰ ਕੇ ਕਤਲ ਕੀਤਾ ਜਾਂਦਾ। ਪਹਿਲਾਂ ਇਹ ਐਲਾਨ ਕੀਤਾ ਤੇ ਫੇਰ ਘੜੀ ਘੜੀ ਦੁਹਰਾਇਆ ਜਾਂਦਾ ਕਿ ਜਿਹੜਾ ਸਿਖ ਧਰਮ ਤਿਆਗ ਕੇ ਮੁਸਲਮਾਨ ਬਣ ਜਾਵੇ, ਉਸ ਨੂੰ ਕਤਲ ਨਹੀਂ ਕੀਤਾ ਜਾਵੇਗਾ। ਪਰ, ਜਿਹਾ ਕਿ ਉਸ ਵੇਲੇ ਓਥੇ ਮੌਜੂਦ ਦੋ ਅੰਗਰੇਜ਼ਾਂ ਨੇ ਲਿਖਿਆ ਹੈ, ਕਿਸੇ ਵੀ ਸਿਖ ਨੇ ਧਰਮ ਤਿਆਗ ਕੇ ਜੀਊਣਾ ਪਰਵਾਨ ਨਾ ਕੀਤਾ। ਡਰਾਵਿਆਂ ਤੇ ਲਾਲਚਾਂ ਦੀ ਪਰਵਾਹ ਨਾ ਕਰ ਕੇ ਸਭ ਨੇ ਹਸੂੰ ਹਸੂੰ ਕਰਦਿਆਂ ਚਾ ਨਾਲ ਸ਼ਹੀਦੀਆਂ ਪਾਈਆਂ। ਇਕ ਅੰਗਰੇਜ਼ ਇਤਿਹਾਸਕਾਰ, ਇਰਵਿਨ ਲਿਖਦਾ ਹੈ, "ਜਿਨ੍ਹਾਂ ਹਿੰਦੁਸਤਾਨੀਆਂ ਤੇ ਯੂਰਪੀਨਾਂ ਨੇ ਸਭ ਕੁਝ ਅੱਖੀਂ ਡਿੱਠਾ, ਉਹ ਸਭੇ ਇਹ ਗੱਲ ਸਹਿਮਤ ਹੋ ਕੇ ਕਹਿੰਦੇ ਹਨ ਕਿ ਇਨ੍ਹਾਂ ਆਦਮੀਆਂ ਨੇ ਹੈਰਾਨ ਕਰਨ ਵਾਲੇ ਸਬਰ ਤੇ ਇਰਾਦੇ ਨਾਲ ਆਪਣੇ ਸਿਰ ਆਈ ਝਲੀ। ਆਪਣੇ ਗੁਰੂ ਉਪਰ ਇਨ੍ਹਾਂ ਦੀ ਸ਼ਰਧਾ ਤੇ ਭਗਤੀ ਹੈਰਾਨ ਕਰਨ ਵਾਲੀ ਸੀ। ਉਹ ਮੌਤ ਤੋਂ ਰਤੀ ਭਰ ਭੈ ਨਹੀਂ ਸਨ ਖਾਂਦੇ। ਉਹ ਜਲਾਦ ਨੂੰ 'ਮੁਕਤ' ਜਾਂ 'ਅਜ਼ਾਦੀ-ਦਾਤਾ' ਕਹਿੰਦੇ ਸਨ ਅਤੇ ਬੜੇ ਚਾ ਉਤਸ਼ਾਹ ਨਾਲ ਉਸ ਨੂੰ ਆਵਾਜ਼ਾਂ ਮਾਰ ਮਾਰ ਕਹਿੰਦੇ, ਸਨ "ਮੁਕਤ ਮਿੱਤਰਾ, ਮੈਨੂੰ ਪਹਿਲਾਂ ਮਾਰ।"

ਇਸੇ ਸੰਬੰਧੀ ਇਕ ਹੋਰ ਮੁਸਲਮਾਨ ਇਤਿਹਾਸਕਾਰ, ਗੁਲਾਮ ਹੁਸੈਨ ਖਾਂ, ਆਪਣੀ ਰਚਨਾ 'ਸਿਆਰੁਲ ਮੁਤਾਖਰੀਨ' ਵਿਚ ਲਿਖਦਾ ਹੈ, 'ਪਰ ਅਨੋਖੀ ਗੱਲ ਇਹ ਹੈ ਕਿ ਇਹ ਲੋਕ ਕਤਲ ਸਮੇਂ ਨਾ ਕੇਵਲ ਪੱਕੇ ਤੇ ਅਡੋਲ ਹੀ ਰਹੇ, ਸਗੋਂ ਮਰਨ ਲਈ ਪਹਿਲ ਬਾਰੇ ਆਪੋ ਵਿਚ ਝਗੜਦੇ ਸਨ, ਹਰ ਕੋਈ ਕਹਿੰਦਾ ਸੀ ਕਿ ਪਹਿਲਾਂ ਮੇਰੀ ਵਾਰੀ ਹੈ; ਹਰੇਕ ਜਲਾਦ ਨੂੰ ਮਨਾਉਣ ਤੇ ਪਰੇਰਨ ਦੇ ਜਤਨ ਕਰਦਾ

ਸੀ ਕਿ ਮੈਨੂੰ ਵਾਰੀ ਪਹਿਲਾਂ ਦੇਵੀਂ ।" 

ਤਾਰੀਖੇ ਮੁਹੰਮਦ ਸ਼ਾਹੀ ਅਤੇ ਹੋਰ ਇਤਿਹਾਸਕ ਪੁਸਤਕਾਂ ਵਿਚ ਇਕ ਸਿਖ ਗਭਰੂ ਦੀ ਸ਼ਹੀਦੀ ਦਾ ਹਾਲ ਲਿਖਿਆ ਹੈ ਜਿਸ ਤੋਂ ਸ਼ਹੀਦੀ ਦਾ ਚਾ ਪਰਗਟ ਹੁੰਦਾ ਹੈ। ਲਿਖਿਆ ਹੈ, 'ਜਦ ਜ਼ਕਰੀਆ ਖਾਂ ਸਿੰਘਾਂ ਦੇ ਜਥੇ ਨੂੰ ਲਾਹੌਰੋਂ ਦਿੱਲੀ ਵੱਲ ਲਿਆ ਰਿਹਾ ਸੀ, ਤਾਂ ਦਿੱਲੀ ਦੇ ਪਾਸ ਉਸ ਨੂੰ ਪਤਾ ਲਗਾ ਕਿ ਓਥੇ ਇਕ ਪਿੰਡ ਵਿਚ ਇਕ ਗਭਰੂ ਸਿਖ ਬਣ ਗਿਆ ਹੈ। ਉਹ ਵਿਚਾਰਾ ਅਜੇ ਵਿਆਹ ਕਰ ਕੇ ਆਇਆ ਹੀ ਸੀ ਕਿ ਜਰਵਾਣਿਆਂ ਨੇ ਉਸ ਨੂੰ ਫੜ ਲਿਆ ਅਤੇ ਦਿੱਲੀ ਲੈ ਆਏ। ਉਸ ਦੀ ਵਿਧਵਾ ਮਾਂ ਆਪਣੀ ਨੂੰਹ ਨੂੰ ਨਾਲ ਲੈ ਕੇ ਰੋਂਦੀ ਪਿੱਟਦੀ ਦਿੱਲੀ ਆਈ। ਉਹ ਬਾਦਸ਼ਾਹ ਦੇ ਦਰਬਾਰ ਪੁਜੀ ਅਤੇ ਰੋ ਰੋ ਕੇ ਆਖਣ ਲੱਗੀ, "ਬਾਦਸ਼ਾਹ ਸਲਾਮਤ ! ਸਾਡਾ ਪਿੰਡ ਸਿਖਾਂ ਨੇ ਲੁਟਿਆ ਸੀ ਤੇ ਓਥੋਂ ਉਹ ਮੇਰੇ ਪੁਤ ਨੂੰ ਕੈਦ ਕਰ ਕੇ ਲੈ ਗਏ। ਉਹ ਸਿਖ ਨਹੀਂ। ਉਹ ਤਾਂ ਉਨ੍ਹਾਂ ਦਾ ਕੈਦੀ ਸੀ। ਵੇਖੋ, ਉਸ ਦੀ ਵਹੁਟੀ ਦੇ ਹੱਥਾਂ ਦੀ ਮਹਿੰਦੀ ਵੀ ਅਜੇ ਨਹੀਂ ਲੱਥੀ। ਉਸ ਦੀ ਜਾਨ, ਬਖਸ਼ ਦਿੱਤੀ ਜਾਵੇ।"

'ਬਾਦਸ਼ਾਹ ਨੇ ਮੁੰਡੇ ਨੂੰ ਛਡ ਦੇਣ ਦਾ ਹੁਕਮ ਦੇ ਦਿਤਾ। ਜਦ ਇਹ ਹੁਕਮ ਲੈ ਕੇ ਉਹ ਕੋਤਵਾਲ ਪਾਸ ਪੁਜੀ ਤਾਂ ਉਸ ਨੇ ਮੁੰਡੇ ਨੂੰ ਕਹਿ ਦਿਤਾ ਕਿ ਤੈਨੂੰ ਛੱਡ ਦਿਤਾ ਜਾਂਦਾ ਹੈ, ਤੂੰ ਜਾ। ਅਗੋਂ ਉਸ ਮੁੰਡੇ ਨੇ ਕਿਹਾ, "ਇਹ ਝੂਠ ਬੋਲਦੀ ਹੈ। ਮੈਂ ਨਹੀਂ ਜਾਣਦਾ ਕਿ ਇਹ ਕਿਹਦੀ ਮਾਂ ਹੈ ਤੇ ਇਹ ਨਵੀਂ ਵਿਆਹੀ ਵਹੁਟੀ ਇਸ ਨੇ ਕਿਹਦੀ ਲਿਆਂਦੀ ਹੈ। ਮੈਂ ਦਿਲ ਤੇ ਜਾਨ ਤੋਂ ਸਿਖ ਹਾਂ, ਮੈਂ ਗੁਰੂ ਜੀ ਦਾ ਪੱਕਾ ਸੇਵਕ ਹਾਂ। ਛੇਤੀ ਕਰੋ ! ਮੈਨੂੰ ਮੇਰੇ ਸਾਥੀਆਂ ਦੇ ਮਗਰ ਤੋਰ ਦਿਓ। ਦੇਰੀ ਨਾ ਕਰੋ।" ਉਹ ਭੱਜ ਕੇ ਕਤਲ ਦੀ ਥਾਂ ਤੇ ਚਲਿਆ ਗਿਆ ਅਤੇ ਸਾਰਿਆਂ ਦੇ ਰੂ-ਬਰੂ ਕਤਲ ਕੀਤਾ ਗਿਆ।'

ਬੁਚੜਪੁਣੇ ਦਾ ਇਹ ਕੰਮ ਸਤ ਦਿਨ ਤੀਕ ਜਾਰੀ ਰਿਹਾ ਅਤੇ ਇਸ ਤਰ੍ਹਾਂ ਸਾਰੇ ਸਿਖਾਂ ਨੂੰ ਸ਼ਹੀਦ ਕਰ ਦਿਤਾ ਗਿਆ। ਰਾਤ ਨੂੰ ਸ਼ਹੀਦਾਂ ਦੀਆਂ ਲੋਥਾਂ ਗਡਿਆਂ ਵਿਚ ਉਪਰ ਬਾਹਰ ਲਿਜਾ ਕੇ ਰੁਖਾਂ ਨਾਲ ਟੰਗ ਦਿੱਤੀਆਂ ਜਾਂਦੀਆਂ।

ਕਾਂਡ ੯

# ਬਾਬਾ ਜੀ ਦੀ ਸ਼ਹੀਦੀ

ਇਸ ਕਤਲਾਮ ਤੋਂ ਮਗਰੋਂ ਤਿੰਨ ਕੁ ਮਹੀਨੇ ਤੀਕ ਬਾਬਾ ਬੰਦਾ ਸਿੰਘ ਜੀ ਅਤੇ ਉਨ੍ਹਾਂ ਦੇ ਮੁਖੀ ਸਾਥੀਆਂ ਨੂੰ ਸਖਤ ਤਸੀਹੇ ਦਿਤੇ ਗਏ ਕਿ ਉਹ ਆਪਣੇ ਦਬੇ ਹੋਏ ਖਜ਼ਾਨੇ ਅਤੇ ਸਹਾਇਕਾਂ ਦਾ ਪਤਾ ਦੇਣ। ਪਰ ਤਸੀਹਿਆਂ ਨੇ ਉਨ੍ਹਾਂ ਉਪਰ ਕੋਈ ਅਸਰ ਨਾ ਕੀਤਾ। ਅੰਤ ਨੂੰ ੯ ਜੂਨ ਸੰਨ ੧੭੧੬ ਨੂੰ ਬਾਬਾ ਬੰਦਾ ਸਿੰਘ ਜੀ ਦੀ ਸ਼ਹੀਦੀ ਦੀ ਵਾਰੀ ਆਈ। ਬਾਬਾ ਜੀ ਤੇ ਉਨ੍ਹਾਂ ਦੇ ੨੬ ਸਾਥੀਆਂ ਨੂੰ ਦਿੱਲੀ ਦੇ ਬਜ਼ਾਰਾਂ ਵਿਚ ਦੀ ਫਿਰਾਇਆ ਗਿਆ। ਫੇਰ ਉਹ ਉਨ੍ਹਾਂ ਨੂੰ ਖਵਾਜਾ ਕੁਤਬ ਦੀਨ ਬਖਤਿਆਰ ਕਾਕੀ ਦੇ ਮਜ਼ਾਰ ਵੱਲ ਨੂੰ ਲੈ ਗਏ ਜੋ ਕੁਤਬ ਮਿਨਾਰ ਦੇ ਪਾਸ ਹੈ। ਫੇਰ ਉਨ੍ਹਾਂ ਨੂੰ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਉਦਾਲੇ ਫਿਰਾਇਆ ਗਿਆ। ਇਸ ਤੋਂ ਮਗਰੋਂ ਉਨ੍ਹਾਂ ਨੂੰ ਕਿਹਾ ਗਿਆ ਕਿ ਜਾਂ ਇਸਲਾਮ ਕਬੂਲ ਕਰ ਲਵੋ ਜਾਂ ਮੌਤ। ਸ੍ਰੀ ਦਸਮੇਸ਼ ਦੇ ਸੰਤ-ਸੂਰਮਿਆਂ ਨੇ ਸਿਖੀ ਸਿਦਕ ਕੇਸਾਂ ਸੁਆਸਾਂ ਸਹਿਤ ਨਿਬਾਹੁੰਦਿਆਂ ਸ਼ਹੀਦੀਆਂ ਪਰਾਪਤ ਕਰਨ ਲਈ ਤਿਆਰੀ ਪਰਗਟ ਕੀਤੀ।

ਬਾਬਾ ਜੀ ਦਾ ਤਿੰਨ ਸਾਲਾਂ ਦਾ ਮਸੂਮ ਬੱਚਾ, ਅਜੈ ਸਿੰਘ, ਉਨ੍ਹਾਂ ਦੇ ਕੁਛੜ ਦਿਤਾ ਗਿਆ ਤੇ ਉਨ੍ਹਾਂ ਨੂੰ ਕਿਹਾ ਗਿਆ ਕਿ ਇਸ ਨੂੰ ਵੱਢ ਘਤੋ। ਉਨ੍ਹਾਂ ਨੇ ਨਾਂਹ ਕਰ ਦਿਤੀ। ਇਸ ਤੇ ਜਲਾਦ ਨੇ ਉਸ ਮਸੂਮ ਦੇ ਟੋਟੇ ਟੋਟੇ ਕਰ ਦਿਤੇ ਅਤੇ ਉਸ ਦਾ ਤੜਫਦਾ ਦਿਲ ਕੱਢ ਕੇ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ। ਬਾਬਾ ਜੀ ਪੂਰਨ ਤੌਰ ਤੇ ਅਡੋਲ ਤੇ ਸ਼ਾਂਤ ਚਿਤ ਰਹੇ ਅਤੇ ਸਭ ਕੁਝ ਪਰਮਾਤਮਾ ਦਾ ਭਾਣਾ ਮਸਝ ਕੇ

ਜਰੀ ਗਏ । ਇਕ ਮੁਸਲਮਾਨ ਇਤਿਹਾਸਕਾਰ, ਗੁਲਾਮ ਹੁਸੈਨ ਖਾਂ ਲਿਖਦਾ ਹੈ ਕਿ ਜਦ ਇਤਮਾਦੁਲ ਦੌਲਾ ਮੁਹੰਮਦ ਅਮੀਨ ਖਾਂ ਨੇ ਜੋ ਬਾਬਾ ਜੀ ਦੇ ਪਾਸ ਖੜਾ ਸੀ, ਉਨ੍ਹਾਂ ਦਾ ਇਹ ਜੇਰਾ ਤੇ ਸਿਦਕ ਵੇਖਿਆ, ਤਾਂ ਉਸ ਦੇ ਦਿਲ ਉੱਪਰ ਬੜਾ ਡੂੰਘਾ ਅਸਰ ਪਿਆ। ਉਸ ਦੇ ਮੂੰਹੋਂ ਬਦੋ ਬਦੀ ਨਿਕਲ ਗਿਆ, "ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਅਜੇਹੀ ਸਿਆਣਪ, ਸਾਊਪੁਣੇ ਤੇ ਉੱਚਤਾ ਦੇ ਮਾਲਕ ਨੇ ਦੁਨੀਆਂ ਨੂੰ ਅਜੇਹੇ ਵਖਤਾਂ ਵਿਚ ਕਿਉਂ ਪਾਇਆ ਅਤੇ ਆਪਣੇ ਆਪ ਨੂੰ ਇਸ ਬਿਪਤਾ ਵਿਚ ਕਿਉਂ ਫਸਾਇਆ ।" ਬਾਬਾ ਜੀ ਨੇ ਪੂਰਨ ਗੰਭੀਰਤਾ ਤੇ ਸ਼ਾਂਤੀ ਸਹਿਤ ਉੱਤਰ ਦਿਤਾ, "ਜਦ ਬੰਦਿਆਂ ਵਿਚ ਬਦੀ ਹਦੋਂ ਪਰੇ ਹੋ ਜਾਂਦੀ ਹੈ, ਉਸ ਵੇਲੇ ਬਦਾਂ ਦੁਸ਼ਟਾਂ ਦੀ ਅਜੇਹੀ ਗਿਰੀ ਹੋਈ ਕੌਮ ਨੂੰ ਸੋਧਣ ਤੇ ਡੰਡਣ ਲਈ ਰੱਬ ਮੇਰੇ ਜਿਹੀ ਆਫਤ ਨੂੰ ਭੇਜਦਾ ਹੈ ; ਪਰ ਮਗਰੋਂ ਉਹੋ ਪਰਮਾਤਮਾ ਤੁਹਾਡੇ ਜਿਹਿਆਂ ਨੂੰ ਤਾਕਤ ਦੇਂਦਾ ਹੈ ਕਿ ਉਸ ਨੂੰ ਉਸ ਦੀ ਕੀਤੀ ਕਰਤੂਤਾਈ ਦੀ ਸਜ਼ਾ ਦੇਵੇ ।"

'ਮਹਿਮਾ ਪ੍ਰਕਾਸ਼' ਵਿਚ ਲਿਖਿਆ ਹੈ ਕਿ ਬਾਬਾ ਜੀ ਨੇ ਇਹ ਵੀ ਕਿਹਾ, "ਕਿਸੇ ਦੀ ਕੀ ਤਾਕਤ ਸੀ ਕਿ ਮੈਨੂੰ ਮਾਰਦਾ ? ਪਰ ਮੈਥੋਂ ਸਤਿਗੁਰੂ (ਗੁਰੂ ਗੋਬਿੰਦ ਸਿੰਘ ਜੀ) ਦੀ ਆਗਿਆ ਭੰਗ ਹੋਈ ਹੈ। ਉਸ ਦੀ ਇਹ ਸਜ਼ਾ ਹੈ ।"

ਫੇਰ ਉਨ੍ਹਾਂ ਨੂੰ ਅੱਤ ਦੀ ਬੇਕਿਰਕੀ ਨਾਲ ਸ਼ਹੀਦ ਕੀਤਾ ਗਿਆ। ਪਹਿਲਾਂ ਉਨ੍ਹਾਂ ਦੀ ਸੱਜੀ ਅੱਖ ਕੱਢੀ ਗਈ ਤੇ ਫੇਰ ਖੱਬੀ । ਫੇਰ ਵਾਰੀ ਵਾਰੀ ਉਨ੍ਹਾਂਦੇ ਹੱਥ ਤੇ ਪੈਰ ਵੱਢੇ ਗਏ। ਮਗਰੋਂ ਤੱਤੇ ਲਾਲ ਜੰਬੂਰਾਂ ਨਾਲ ਉਨ੍ਹਾਂ ਦਾ ਮਾਸ ਤੋੜਿਆ ਗਿਆ। ਮਗਰੋਂ ਅੰਗ ਅੰਗ ਕਟੇ ਗਏ ਅਤੇ ਸਭ ਤੋਂ ਮਗਰੋਂ ਉਨ੍ਹਾਂ ਦਾ ਸੀਸ ਕੱਟਿਆ ਗਿਆ। ਬਾਬਾ ਜੀ ਪੂਰਨ ਅਡੋਲਤਾ ਤੇ ਸ਼ਾਂਤੀ-ਸਹਿਤ ਇਹ ਸਭ ਕੁਝ ਜਰੀ ਗਏ । ਇਸ ਤਰ੍ਹਾਂ ਸੂਰਬੀਰ, ਤਿਆਗੀ, ਧਰਮ ਵੀਰ, ਸ੍ਰੀ ਦਸਮੇਸ਼ ਜੀ ਦੇ ਸਿਦਕੀ 'ਬੰਦੇ'

ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਸ਼ਹੀਦੀ ਪਰਾਪਤ ਕੀਤੀ।

ਬਾਬਾ ਬੰਦਾ ਸਿੰਘ ਜੀ ਬਾਰੇ ਕੁਝ ਗੱਲਾਂ ਖਾਸ ਤੌਰ ਤੇ ਚੇਤੇ ਰਖਣ ਵਾਲੀਆਂ ਹਨ।

(੧) ਉਹ ਮੁਸਲਮਾਨਾਂ ਦੇ ਵੈਰੀ ਨਹੀਂ ਸਨ। ਉਨ੍ਹਾਂ ਨੇ ਕਦੇ ਵੀ ਇਹ ਹੁਕਮ ਨਹੀਂ ਸੀ ਦਿਤਾ ਅਤੇ ਨਾ ਹੀ ਇਉਂ ਕੀਤਾ ਸੀ ਕਿ ਜਿਹੜਾ ਵੀ ਤੇ ਜਿੱਥੇ ਵੀ ਮੁਸਲਮਾਨ ਮਿਲੇ ਉਸ ਨੂੰ ਮਾਰ ਦਿਤਾ ਜਾਵੇ। ਉਹ ਉਨ੍ਹਾਂ ਉਨ੍ਹਾਂ ਥਾਵਾਂ ਦੇ ਮੁਸਲਮਾਨਾਂ ਉਪਰ ਪਏ ਸਨ ਜਿਹੜੇ ਪਰਦੇਸੀ ਜਾਬਰ ਹਕੂਮਤ ਦੀ ਤਾਕਤ ਦੇ ਗੜ੍ਹ ਸਨ, ਜਾਂ ਜਿਥੋਂ ਦੇ ਲੋਕਾਂ ਤੇ ਹਾਕਮਾਂ ਨੇ ਗੁਰੂ ਗੋਬਿੰਦ ਸਿੰਘ ਜੀ, ਉਨ੍ਹਾਂ ਦੇ ਸਾਹਿਬਜ਼ਾਦਿਆਂ ਤੇ ਸਿਖਾਂ ਉਪਰ ਸਖਤੀਆਂ ਤੇ ਅੱਤਿਆਚਾਰ ਕੀਤੇ ਸਨ। ਹਾਲਾਂ ਕਿ ਬਾਦਸ਼ਾਹ ਨੇ ੧੦ ਦਸੰਬਰ ਸੰਨ ੧੭੧੦ ਨੂੰ ਆਪਣੇ ਸਭ ਫੌਜਦਾਰਾਂ ਨੂੰ ਹੁਕਮ ਦਿਤਾ ਸੀ ਕਿ ਗੁਰੂ ਨਾਨਕ ਦੇਵ ਦੇ ਸਿਖ ਜਿਥੇ ਵੀ ਮਿਲਣ ਕਤਲ ਕਰ ਦਿਤੇ ਜਾਣ; ਅਤੇ ਇਨ੍ਹਾਂ ਹੁਕਮਾਂ ਉਪਰ ਵਰਤੋਂ ਵੀ ਡਾਢੀ ਸਖਤੀ ਨਾਲ ਹੋਈ, ਪਰ ਬਾਬਾ ਜੀ ਨੇ ਆਪਣਾ ਵਤੀਰਾ ਓਸਾ ਹੀ ਰਖਿਆ। ਉਨ੍ਹਾਂ ਨੇ ਕੋਈ ਅਜੇਹੀ ਗੱਲ ਨਾ ਕੀਤੀ ਜਿਸ ਤੋਂ ਇਹ ਪਰਗਟ ਹੋ ਸਕਦਾ ਕਿ ਉਨ੍ਹਾਂ ਦੇ ਜੰਗ ਮੁਸਲਮਾਨਾਂ ਵਿਰੁਧ ਸਨ ਜਾਂ ਵਿਰਕੂ ਸਨ। ਉਹ ਤਾਂ ਜਾਬਰ ਹਕੂਮਤ ਦੀਆਂ ਜੜ੍ਹਾਂ ਪੁੱਟ ਕੇ ਦੇਸ ਨੂੰ ਅਜ਼ਾਦ ਕਰਨਾ ਚਾਹੁੰਦੇ ਸਨ। ਉਹ ਜਾਬਰ ਕੁਦਰਤ ਵਲੋਂ ਮੁਸਲਮਾਨ ਸਨ, ਪਰ ਬਾਬਾ ਜੀ ਨੇ ਸਾਰੇ ਮੁਸਲਮਾਨਾਂ ਵਿਰੁਧ ਜੁਧ ਜਾਂ ਕਤਲਾਮ ਦਾ ਹੁਕਮ ਨਹੀਂ ਸੀ ਦਿਤਾ, ਨਾ ਹੀ ਉਨ੍ਹਾਂ ਨੇ ਮੁਸਲਮਾਨਾਂ ਉਪਰ ਕੋਈ ਬੰਦਸ਼ਾਂ ਹੀ ਲਾਈਆਂ। ਨਹੀਂ ਸਗੋਂ ਸਥਾਨਕ ਜਾਬਰਾਂ ਦੇ ਸਤਾਏ ਹੋਏ ਅਨੇਕਾਂ ਮੁਸਲਮਾਨ ਵੀ ਬਾਬਾ ਜੀ ਦੀ ਸ਼ਰਨ ਆਉਂਦੇ ਸਨ ਤੇ ਉਹ ਉਨ੍ਹਾਂ ਸਭ ਨੂੰ ਓਟ ਦੇਂਦੇ ਸਨ।

ਬਾਦਸ਼ਾਹ ਦੇ ਸਰਕਾਰੀ ਖਬਰ-ਨਵੀਸ (ਖਬਰਾਂ ਦੇ ਲੇਖਕ), ਨੇ ਆਪਣੀ ੨੮ ਅਪਰੈਲ ਸੰਨ ੧੭੧੧ ਨੂੰ ਦਿਤੀ ਰੀਪੋਟ ਵਿਚ

ਲਿਖਿਆ ਕਿ ਬਾਬਾ ਬੰਦਾ ਸਿੰਘ ਜੀ ੨੬ ਅਪਰੈਲ, ੧੭੧੧ ਤੀਕ ਕਲਾਨੌਰ ਰਹੇ। ਏਥੇ ਰਹਿਣ ਸਮੇਂ ਉਨ੍ਹਾਂ ਨੇ ਐਲਾਨ ਕੀਤਾ ਕਿ ਅਸੀਂ ਮੁਸਲਮਾਨਾਂ ਦੇ ਵਿਰੋਧੀ ਨਹੀਂ, ਅਸੀਂ ਮੁਸਲਮਾਨਾਂ ਨੂੰ ਕੋਈ ਦੁਖ ਖੇਚਲ ਨਹੀਂ ਦਿਆਂਗੇ। 'ਇਸ ਕਰਕੇ ਜਿਹੜੇ ਮੁਸਲਮਾਨ ਉਨ੍ਹਾਂ ਪਾਸ ਜਾ ਹਾਜ਼ਰ ਹੁੰਦੇ ਸਨ, ਉਹ ਉਨ੍ਹਾਂ ਲਈ ਤਨਖਾਹ ਤੇ ਰੋਜ ਦਾ ਖਰਚ ਬੰਨ੍ਹ ਦੇਂਦੇ ਸਨ ਅਤੇ ਉਨ੍ਹਾਂ ਦਾ ਖਿਆਲ ਤੇ ਸੰਭਾਲ ਕਰਦੇ ਸਨ। ਉਨ੍ਹਾਂ ਨੂੰ ਨਮਾਜ਼ ਤੇ ਬਾਂਗ ਦੀ ਖੁਲ੍ਹ ਹੁੰਦੀ ਸੀ। ਨਤੀਜਾ ਇਹ ਹੋਇਆ ਕਿ ਪੰਜ ਹਜ਼ਾਰ ਮੁਸਲਮਾਨ ਉਹਨਾਂ ਦੀ ਫੌਜ ਵਿਚ ਭਰਤੀ ਹੋ ਗਏ ਸਨ। ਉਹ ਸਿਖਾਂ ਦੀ ਫੌਜ ਦੇ ਵਿਚ ਰਹਿ ਕੇ ਪੂਰਨ ਖੁਲ੍ਹ ਨਾਲ ਨਮਾਜ਼ ਪੜ੍ਹਦੇ ਤੇ ਬਾਂਗ ਦੇਂਦੇ ਸਨ।

(੨) ਬਾਬਾ ਜੀ ਦੀਆਂ ਜਿਤਾਂ ਥੋੜ-ਚਿਰੀਆਂ ਹੋਈਆਂ। ਉਨ੍ਹਾਂ ਨੇ ਸਮਾਣਾ ੨੬ ਨਵੰਬਰ ਸੰਨ ੧੭੦੯ ਨੂੰ ਮਾਰਿਆ ਸੀ ਅਤੇ ਸਰਹਿੰਦ ਮਈ ਸੰਨ ੧੭੧੦ ਨੂੰ ਜਿੱਤੀ ਸੀ। ਉਹ ੭ ਦਸੰਬਰ, ਸੰਨ ੧੭੧੫ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਗ੍ਰਿਫਤਾਰ ਕੀਤੇ ਗਏ। ਗੱਲ ਕੀ, ਉਨ੍ਹਾਂ ਦੀਆਂ ਜਿੱਤਾਂ ਦਾ ਸਮਾਂ ਮਸਾਂ ਛੇ ਕੁ ਸਾਲ ਸੀ। ਪਰ ਇੰਨੇ ਥੋੜੇ ਸਮੇਂ ਵਿਚ ਹੀ ਉਨ੍ਹਾਂ ਨੇ ਮੁਗਲ ਰਾਜ ਦੀਆਂ ਜੜ੍ਹਾਂ ਚੰਗੀ ਤਰ੍ਹਾਂ ਹਿਲਾ ਦਿੱਤੀਆਂ ਅਤੇ ਹਿੰਦੀਆਂ ਨੂੰ ਦੱਸ ਦਿਤਾ ਕਿ ਸ਼ਾਹੀ ਫੌਜਾਂ ਅਜਿੱਤ ਨਹੀਂ ਅਤੇ ਮੁਗਲ ਰਾਜ ਦੀ ਜੜ੍ਹ ਪੁਟੀ ਜਾ ਸਕਦੀ ਹੈ। ਉਨ੍ਹਾਂ ਨੇ ਹਿੰਦੀਆਂ ਦੇ ਮਨਾਂ ਵਿਚ ਇਨਕਲਾਬ ਪੈਦਾ ਕੀਤਾ ਜਿਸ ਦਾ ਸਿੱਟਾ ਇਹ ਹੋਇਆ ਕਿ ਮੁਗਲਾਂ ਦੀ ਜਾਬਰ ਹਕੂਮਤ ਮਗਰੋਂ ਛੇਤੀ ਹੀ ਨਸ਼ਟ ਕੀਤੀ ਜਾ ਸਕੀ।

ਬਾਬਾ ਬੰਦਾ ਸਿੰਘ ਜੀ ਦੀ ਹਾਰ ਦਾ ਕਾਰਨ ਇਹ ਸੀ ਕਿ ਉਨ੍ਹਾਂ ਪਾਸ ਨਾ ਉਨੀਂ ਫੌਜ ਸੀ ਤੇ ਨਾ ਸਮਿਆਨ, ਜਿੰਨਾ ਮੁਗਲ ਪਾਤਸ਼ਾਹ ਪਾਸ ਸੀ। ਦੂਜੇ 'ਉਚੀਆਂ' ਜਾਤਾਂ ਵਾਲੇ ਹਿੰਦੂ ਉਨ੍ਹਾਂ ਨਾਲ ਨਾ ਰਲੇ। ਉਹ ਹਕੂਮਤ ਦੇ ਡਰ ਦੇ ਕਾਰਨ ਖੱਸੀ ਹੋ ਚੁਕੇ ਹੋਏ ਸਨ।

ਨਾਲ ਤਾਂ ਕੀ ਰਲਣਾ ਸੀ ਬਹੁਤ ਸਾਰੇ ਹਿੰਦੂ ਰਾਜੇ ਤੇ ਸਰਦਾਰ ਬਾਬਾ ਜੀ ਦੇ ਵਿਰੁਧ ਲੜੇ। ਜੇ ਕਿਤੇ ਇਹ ਨਿਰਪੱਖ ਹੀ ਹੋਏ ਰਹਿੰਦੇ, ਤਾਂ ਵੀ ਬਾਬਾ ਜੀ ਹੋਰ ਹੱਥ ਵਿਖਾ ਸਕਦੇ ਤੇ ਜਾਬਰਾਂ ਦਾ ਖਾਤਮਾ ਕਰ ਕੇ ਰੱਖ ਦੇਂਦੇ।

(੩) ਬਾਬਾ ਬੰਦਾ ਸਿੰਘ ਜੀ ਅਖੀਰ ਤੀਕ ਗੁਰੂ ਜੀ ਦੇ ਪੂਰਨ ਸਿੱਖ ਅਤੇ ਖਾਲਸਈ ਰਹਿਤ ਵਿਚ ਪੱਕੇ ਰਹੇ । ਉਨ੍ਹਾਂ ਨੇ ਕਦੇ ਵੀ ਗੁਰੂ ਹੋਣ ਦਾ ਦਾਹਵਾ ਨਹੀਂ ਸੀ ਕੀਤਾ। ਹਾਂ, ਉਨ੍ਹਾਂ ਦੀ ਸ਼ਹੀਦੀ ਮਗਰੋਂ ਕੁਝ ਲੋਕੀਂ ਉਨ੍ਹਾਂ ਨੂੰ ਗੁਰੂ ਮੰਨਣ ਲੱਗ ਪਏ । ਇਨ੍ਹਾਂ ਨੂੰ ਬੰਦਈ ਸਿਖ ਕਿਹਾ ਜਾਂਦਾ ਸੀ । ਸਿਖ ਵੀ ਅਖੀਰ ਤੀਕ ਉਨ੍ਹਾਂ ਨੂੰ ਆਪਣਾ ਜਥੇਦਾਰ ਮੰਨਦੇ ਰਹੇ।

--o--

## ਸੈਂਚੀ ਤੀਜੀ

# ਮਹਾਰਾਜਾ ਰਣਜੀਤ ਸਿੰਘ ਜੀ

(ਸੰਨ ੧੭੮੦ ਤੋਂ ੧੮੩੯)



# ਮਹਾਰਾਜਾ ਰਣਜੀਤ ਸਿੰਘ ਜੀ

(ਸੰਨ ੧੭੮੦ ਤੋਂ ੧੮੩੯)

ਜਨਮ–੨ ਮੱਘਰ ਸੰਮਤ ੧੮੩੭, ਮੁਤਾਬਕ ੧੩ ਨਵੰਬਰ ਸੰਨ ੧੭੮੦, ਗੁਜਰਾਂਵਾਲਾ (ਪਾਕਿਸਤਾਨ)

ਮਾਤਾ ਪਿਤਾ–ਪਿਤਾ ਸਰਦਾਰ ਮਹਾਂ ਸਿੰਘ ਜੀ ਸੁਕਰਚਕੀਆ ।
ਮਾਤਾ–ਸਰਦਾਰਨੀ ਰਾਜ ਕੌਰ ਜੀ ।

ਵਿਆਹ-(੧) ਮਹਾਂਰਾਣੀ ਮਤਾਬ ਕੌਰ ਨਾਲ ਜਿਸ ਤੋਂ ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਤਾਰਾ ਸਿੰਘ ਹੋਏ ।

(੨) ਮਹਾਰਾਣੀ ਰਾਜ ਕੌਰ (ਦਾਤਾਰ ਕੌਰ) ਨਕਈ ਨਾਲ, ਜਿਸ ਤੋਂ ਮਹਾਰਾਜਾ ਖੜਕ ਸਿੰਘ ਹੋਏ ।

(੩) ਮਹਾਰਾਣੀ ਜਿੰਦ ਕੌਰ ਨਾਲ, ਜਿਸ ਤੋਂ ਮਹਾਰਾਜਾ ਦਲੀਪ ਸਿੰਘ ਹੋਏ ।

(੪) ਰਾਣੀ ਰਤਨ ਕੌਰ ਨਾਲ, ਜਿਸ ਤੋਂ ਕੰਵਰ ਮੁਲਤਾਨਾਂ ਸਿੰਘ ਹੋਇਆ ।

(੫) ਰਾਣੀ ਦਇਆ ਕੌਰ ਨਾਲ, ਜਿਸ ਤੋਂ ਕੰਵਰ ਕਸ਼ਮੀਰਾ ਸਿੰਘ ਤੇ ਕੰਵਰ ਪਸ਼ੌਰਾ ਸਿੰਘ ਹੋਏ ।

ਉਲਾਦ–(੧) ਮਹਾਰਾਜਾ ਖੜਕ ਸਿੰਘ । (੨) ਮਹਾਰਾਜਾ ਸ਼ੇਰ ਸਿੰਘ । (੩) ਕੰਵਰ ਤਾਰਾ ਸਿੰਘ । (੪) ਕੰਵਰ ਮੁਲਤਾਨਾ ਸਿੰਘ । (੫) ਕੰਵਰ ਕਸ਼ਮੀਰਾ ਸਿੰਘ । (੬) ਕੰਵਰ ਪਸ਼ੌਰਾ ਸਿੰਘ । (੭) ਮਹਾਰਾਜਾ ਦਲੀਪ ਸਿੰਘ ।

ਲਾਹੌਰ ਤੇ ਕਬਜ਼ਾ–ਹਾੜ੍ਹ ਸੁਦੀ ੫ ਸੰਮਤ ੧੮੫੬ (੭ ਜੁਲਾਈ ਸੰਨ ੧੭੯੯)

ਮਹਾਰਾਜਾ ਪਦਵੀ–੧ ਵਿਸਾਖ ਸੰਮਤ ੧੮੫੮ (੧੩ ਅਪਰੈਲ, ਸੰਨ ੧੮੦੧)

ਜੰਗ ਤੇ ਜਿੱਤਾਂ–ਕਸੂਰ (ਸੰਨ ੧੮੦੧, ੧੮੦੭)। ਅੰਮ੍ਰਿਤਸਰ (ਸੰਨ ੧੮੦੨)। ਝੰਗ (੧੮੦੩)। ਮੁਲਤਾਨ (ਸੰਨ ੧੮੦੩, ੧੮੧੦, ੧੮੧੭-੧੮)। ਕਾਂਗੜਾ (ਸੰਨ ੧੮੦੯)। ਅਟਕ ਤੇ ਬੁਰਹਾਨਪੁਰ (ਸੰਨ ੧੮੧੩) ਕਸ਼ਮੀਰ (ਸੰਨ ੧੮੧੪, ੧੮੧੯)। ਪਸ਼ੌਰ (ਸੰਨ ੧੮੧੮, ੧੮੨੩-੨੪, ੧੮੨੭, ੧੮੩੪)। ਹਜ਼ਾਰਾ (ਸੰਨ ੧੮੨੦)। ਮਨਕੇਰਾ (ਸੰਨ ੧੮੨੧)। ਨੁਸ਼ਹਿਰਾ (ਸੰਨ ੧੮੨੪)। ਜਮਰੋਦ (ਸੰਨ ੧੮੩੭)।

ਅੰਗਰੇਜ਼ਾਂ ਨਾਲ ਸੰਧੀ–ਅੰਮ੍ਰਿਤਸਰ, ੨੫ ਅਪਰੈਲ ਸੰਨ ੧੮੦੯।

ਲਾਰਡ ਵਿਲੀਅਮ ਬੈਨਟਿੰਗ ਨਾਲ ਮੁਲਾਕਾਤ } ਰੋਪੜ, ੨੬-੨੭ ਅਕਤੂਬਰ ਸੰਨ ੧੮੩੧

ਰਾਜ ਦੇ ਸੂਬੇ–ਲਾਹੌਰ, ਮੁਲਤਾਨ, ਕਸ਼ਮੀਰ, ਪਸ਼ੌਰ।

ਦੇਹਾਂਤ–੧੫ ਹਾੜ ਸੰਮਤ ੧੮੯੬ (੨੭ ਜੂਨ, ਸੰਨ ੧੮੩੯) ਨੂੰ ਲਾਹੌਰ ਵਿਚ।

ਕਾਂਡ ੧.

ਮਹਾਰਾਜਾ ਰਣਜੀਤ ਸਿੰਘ ਜੀ

# ਬਾਲਪਨ, ਮਿਸਲ ਦੀ ਸਰਦਾਰੀ, ਵਿਆਹ ਤੇ ਉਲਾਦ

ਕਈ ਸਦੀਆਂ ਤੋਂ ਗੈਰਾਂ ਦੇ ਜ਼ਾਬਰੀ ਪੰਜੇ ਵਿਚ ਫਸੀ ਹੋਈ, ਸਮੇਂ ਸਮੇਂ ਪੱਛਮ ਵਲੋਂ ਆ ਪੈਣ ਵਾਲੇ ਜਰਵਾਣੇ ਹਮਲਾਵਰਾਂ ਦੇ ਹਥੋਂ ਲੁਟੀ ਪੁਟੀ ਤੇ ਮਿੱਧੀ ਮਧੋਲੀ ਜਾਂਦੀ ਅਤੇ ਨਿੱਤ ਦੇ ਰਾਜ-ਰੌਲੇ ਦਾ ਸ਼ਿਕਾਰ ਬਣੀ ਰਹਿੰਦੀ ਪੰਜਾਬ ਨੂੰ ਗੈਰਾਂ ਦੇ ਪੰਜੇ ਤੋਂ ਕੱਢ ਕੇ ਅਜ਼ਾਦ ਕਰਨ ਵਾਲੇ, ਹਮਲਾਵਰਾਂ ਦਾ ਮੂੰਹ ਭੰਨ ਕੇ ਹਮਲਿਆਂ ਦਾ ਮੁਹਾਣ ਪਿਛਾਂਹ ਨੂੰ ਮੋੜ ਕੇ, ਇਸ ਨੂੰ "ਖਾਧਾ ਪੀਤਾ ਲਾਹੇ ਦਾ ਤੇ ਰਹਿੰਦਾ ਅਹਿਮਦ ਸ਼ਾਹੇ ਦਾ" ਵਾਲੀ ਦੁਰਦਸ਼ਾ ਵਿਚੋਂ ਕੱਢ ਕੇ ਏਥੇ ਪੰਜਾਬੀਆਂ ਦਾ ਸਾਂਝਾ ਰਾਜ ਕਾਇਮ ਕਰਨ ਵਾਲੇ, ਏਥੇ ਅਮਨ ਤੇ ਖੁਸ਼ਹਾਲੀ ਵਰਤਾਉਣ ਵਾਲੇ, ਆਪਣੀ ਸਿੱਖ, ਹਿੰਦੂ ਤੇ ਮੁਸਲਮਾਨ ਪਰਜਾ ਦੇ ਦਿਲਾਂ ਉਪਰ ਰਾਜ ਕਰਨ ਵਾਲੇ, ਮਹਾਂ-ਬਲੀ, ਮਹਾਂ-ਦਾਨੀ, ਪੰਜਾਬ ਦੇ ਸ਼ੇਰ, ਮਹਾਰਾਜਾ ਰਣਜੀਤ ਸਿੰਘ ਦਾ ਜਨਮ ੧੩ ਨਵੰਬਰ ਸੰਨ ੧੭੮੦ (੨ ਮੱਘਰ ਸੰਮਤ ੧੮੩੭) ਨੂੰ ਹੋਇਆ । ਆਪ ਦੇ ਪਿਤਾ ਦਾ ਨਾਂ ਸਰਦਾਰ ਮਹਾਂ ਸਿੰਘ ਸੁਕਰਚਕੀਆ ਅਤੇ ਮਾਤਾ ਦਾ ਨਾਂ ਮਾਈ ਰਾਜ ਕੌਰ ਸੀ। ਮਾਈ ਰਾਜ ਕੌਰ ਜੀਂਦ ਦੇ ਰਾਜੇ ਦੀ ਧੀ ਸੀ ਅਤੇ ਉਸ ਨੂੰ ਮਾਈ ਮਲਵੈਣ ਵੀ ਕਹਿੰਦੇ ਸਨ।

ਆਪ ਦੇ ਵਡਕੇ—

ਮਹਾਰਾਜਾ ਰਣਜੀਤ ਸਿੰਘ ਦੇ ਵਡਕੇ ਬੜੇ ਸੂਰਬੀਰ ਬਹਾਦਰ

ਜੋਧੇ ਸਨ। ਜਿਨ੍ਹਾਂ ਨੇ ਆਪਣੀ ਸੂਰਬੀਰਤਾ ਅਤੇ ਯੋਗਤਾ ਦਾ ਸਦਕਾ ਖਾਲਸੇ ਵਿਚ ਅਤੇ ਪੰਜਾਬ ਵਿਚ ਚੰਗੀ ਪਰਸਿੱਧਤਾ ਤੇ ਪਦਵੀਂ ਪਰਾਪਤ ਕੀਤੀ ਸੀ ਅਤੇ ਚੋਖੇ ਵਿਸ਼ਾਲ ਇਲਾਕੇ ਉਪਰ ਕਬਜ਼ਾ ਕਰ ਕੇ ਆਪਣੀ ਸੁਕਰਚੱਕੀਆ ਮਿਸਲ ਕਾਇਮ ਕੀਤੀ ਸੀ। ਇਹ ਮਿਸਲ ਰਣਜੀਤ ਸਿੰਘ ਦੇ ਪਿਤਾ ਦੇ ਪੜਦਾਦੇ, ਸਰਦਾਰ ਬੁੱਢਾ ਸਿੰਘ, ਨੇ ਕਾਇਮ ਕੀਤੀ। ਸਰਦਾਰ ਬੁੱਢਾ ਸਿੰਘ ਨੇ ਖਾਲਸਾ ਦਲ ਦਾ ਮੋਢੀ ਬਣ ਕੇ ਕਈ ਧਰਮ-ਜੁਧਾਂ ਵਿਚ ਹਿੱਸਾ ਲਿਆ। ਇਨ੍ਹਾਂ ਦੇ ਸਰੀਰ ਉਪਰ ਤਲਵਾਰਾਂ ਤੇ ਗੋਲੀਆਂ ਦੇ ਚਾਲੀ ਫ਼ੱਟਾਂ ਦੇ ਨਿਸ਼ਾਨ ਸਨ।

ਇਨ੍ਹਾਂ ਦਾ ਦੇਹਾਂਤ ਸੰਨ ੧੭੧੬ (ਸੰਮਤ ੧੭੭੩) ਵਿਚ ਹੋਇਆ ਇਨ੍ਹਾਂ ਦੇ ਦੋ ਪੁੱਤ ਸਨ। ਸਰਦਾਰ ਚੰਦਾ ਸਿੰਘ ਤੇ ਸਰਦਾਰ ਨੌਧ ਸਿੰਘ। ਇਨ੍ਹਾਂ ਭਰਾਵਾਂ ਨੇ ਕਈ ਜਿੱਤਾਂ ਪਰਾਪਤ ਕੀਤੀਆਂ ਅਤੇ ਆਪਣੇ ਤਹਿਤ ਹੇਠਲੇ ਇਲਾਕੇ ਨੂੰ ਵਧੇਰੇ ਵਿਸ਼ਾਲ ਕੀਤਾ। ਸਰਦਾਰ ਚੰਦਾ ਸਿੰਘ ਦੀ ਉਲਾਦ ਰਾਜਾ ਸਾਂਸੀ ਦੇ ਸੰਧਾਵਾਲੀਏ ਸਰਦਾਰ ਸਨ। ਸਰਦਾਰ ਨੌਧ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਪੜਦਾਦਾ ਸਨ। ਇਹ ਬੜੇ ਸੂਰਬੀਰ ਤੇ ਬਲੀ ਸਨ। ਇਨ੍ਹਾਂ ਨੇ ਨਵਾਬ ਕਪੂਰ ਸਿੰਘ ਜੀ ਦੇ ਨਾਲ ਮਿਲ ਕੇ ਕਈ ਜੰਗਾਂ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਦੰਦ ਖੱਟੇ ਕੀਤੇ। ਇਹ ਮਿਸਲਾਂ ਦੇ ਸਰਦਾਰਾਂ ਵਿਚ ਮੁਖੀ ਸਰਦਾਰ ਸਨ।

ਸਰਦਾਰ ਨੌਧ ਸਿੰਘ ਸੰਨ ੧੭੫੨ (ਸੰਮਤ ੧੮੦੯) ਵਿਚ ਪਠਾਣਾਂ ਨਾਲ ਲੜਾਈ ਕਰਦਾ ਰਣ-ਭੂਮੀ ਵਿਚ ਸ਼ਹੀਦ ਹੋ ਗਿਆ। ਉਸ ਦਾ ਇਕ ਪੁੱਤ ਸੀ ਜਿਸ ਦਾ ਨਾਂ ਸਰਦਾਰ ਚੜ੍ਹਤ ਸਿੰਘ ਸੀ। ਉਨ੍ਹਾਂ ਦਾ ਜਨਮ ਸੰਨ ੧੭੨੧ (ਸੰਮਤ ੧੭੫੮) ਵਿਚ ਹੋਇਆ। ਇਹ ਬੜੇ ਦਲੇਰ ਸੂਰਬੀਰ ਜੋਧੇ ਤੇ ਜਰਨੈਲ ਅਤੇ ਪਰਉਪਕਾਰੀ ਪੁਰਸ਼ ਸਨ। ਇਨ੍ਹਾਂ ਨੇ ਖਾਲਸਾ ਦਲ ਦੇ ਮੁਖੀਆਂ ਨਾਲ ਮਿਲ ਕੇ ਬੜੇ ਬੜੇ ਮਾਹਰਕਿਆਂ ਵਿਚ ਹਿੱਸਾ ਲਿਆ ਅਤੇ ਸੋਭਾ ਖੱਟੀ। ਛੋਟੇ ਅਤੇ ਵਡੇ ਘਲੂਘਾਰੇ ਵਿਚ ਇਨ੍ਹਾਂ ਨੇ ਕਮਾਲ ਦੀ ਸਿਆਣਪ ਤੇ ਦਲੇਰੀ ਨਾਲ

ਖਾਲਸੇ ਦੀ ਅਗਵਾਈ ਕੀਤੀ । ਇਨ੍ਹਾਂ ਨੇ ਚੋਖਾ ਇਲਾਕਾ ਪਰਦੇਸੀ ਮੁਸਲਮਾਨਾਂ ਪਾਸੋਂ ਖੋਹ ਕੇ ਆਪਣੇ ਤਹਿਤ ਹੇਠ ਲਿਆਂਦਾ।

ਇਨ੍ਹਾਂ ਦਾ ਦੇਹਾਂਤ ਸੰਨ ੧੭੭੪ (ਸੰਮਤ ੧੮੩੧) ਵਿਚ ਇਕ ਜੁਧ ਸਮੇਂ ਇਨ੍ਹਾਂ ਦੀ ਆਪਣੀ ਬੰਦੂਕ ਦੀ ਨਾਲੀ ਫਟਣ ਨਾਲ ਹੋਇਆ। ਸਰਦਾਰ ਚੜ੍ਹਤ ਸਿੰਘ ਦਾ ਇਕ ਪੁਤਰ ਸੀ ਜਿਸ ਦਾ ਨਾਂ ਸਰਦਾਰ ਮਹਾਂ ਸਿੰਘ ਸੀ ਅਤੇ ਜਿਸ ਦਾ ਜਨਮ ਸੰਨ ੧੭੬੦ (ਸੰਮਤ ੧੮੧੭) ਵਿਚ ਹੋਇਆ। ਸਰਦਾਰ ਚੜ੍ਹਤ ਸਿੰਘ ਦੇ ਚਲਾਣੇ ਸਮੇਂ ਸਰਦਾਰ ਮਹਾਂ ਸਿੰਘ ਦੀ ਉਮਰ ਮਸਾਂ ਚੌਦਾਂ ਕੁ ਸਾਲ ਸੀ; ਪਰ ਇਨ੍ਹਾਂ ਨੇ ਮਿਸਲ ਦੀ ਸਰਦਾਰੀ ਦਾ ਕੰਮ ਬੜੀ ਯੋਗਤਾ ਨਾਲ ਨਿਬਾਹਿਆ। ਇਨ੍ਹਾਂ ਨੇ ਵੀ ਕਾਫ਼ੀ ਜੁਧ ਕੀਤੇ ਅਤੇ ਚੋਖਾ ਇਲਾਕਾ ਮਲਿਆ। ਇਹ ਜੰਗ ਦੇ ਮਦਾਨ ਵਿਚ ਹੀ ਬਿਮਾਰ ਹੋ ਗਏ ਅਤੇ ਫੌਜ ਦੀ ਕਮਾਨ ਆਪਣੇ ਬਾਰ੍ਹਾਂ ਸਾਲਾਂ ਦੇ ਪੁੱਤ ਰਣਜੀਤ ਸਿੰਘ ਨੂੰ ਸੌਂਪ ਕੇ ਆਪਣੇ ਘਰ ਗੁਜਰਾਂ-ਵਾਲੇ ਆ ਗਏ। ਓਥੇ ਸੰਨ ੧੭੯੨ (ਸੰਮਤ ੧੮੪੯) ਵਿਚ ਉਨ੍ਹਾਂ ਦਾ ਦੇਹਾਂਤ ਹੋ ਗਿਆ।

## ਮਹਾਰਾਜਾ ਰਣਜੀਤ ਸਿੰਘ ਦਾ ਜਨਮ ਤੇ ਬਾਲਪਨ—

ਜਿਹਾ ਕਿ ਅਗੇ ਦੱਸਿਆ ਗਿਆ ਹੈ ਮਹਾਰਾਜਾ ਰਣਜੀਤ ਸਿੰਘ ਦਾ ਜਨਮ ੧੩ ਨਵੰਬਰ ਸੰਨ ੧੭੮੦ (੨ ਮੱਘਰ ਸੰਮਤ ੧੮੩੭) ਨੂੰ ਹੋਇਆ। ਇਨ੍ਹਾਂ ਦੀ ਮਾਤਾ ਨੇ ਇਨ੍ਹਾਂ ਦਾ ਨਾਂ ਬੁਧ ਸਿੰਘ ਰੱਖਿਆ। ਇਨ੍ਹਾਂ ਦੇ ਪਿਤਾ, ਸਰਦਾਰ ਮਹਾਂ ਸਿੰਘ, ਨੂੰ ਇਨ੍ਹਾਂ ਦੇ ਜਨਮ ਦੀ ਖਬਰ ਉਸ ਵੇਲੇ ਮਿਲੀ ਜਦ ਉਹ ਇਕ ਜੰਗ ਜਿੱਤ ਕੇ ਆ ਰਹੇ ਸਨ! ਇਸ ਗੱਲ ਦੀ ਯਾਦ ਵਿਚ ਉਨ੍ਹਾਂ ਨੇ ਆਪਣੇ ਪੁੱਤ ਦਾ ਨਾਂ ਰਣਜੀਤ ਸਿੰਘ ਰਖਿਆ। ਇਹੋ ਨਾਂ ਮਗਰੋਂ ਪਰਸਿੱਧ ਹੋ ਗਿਆ।

ਸਰਦਾਰ ਮਹਾਂ ਸਿੰਘ ਨੇ ਆਪਣੇ ਇਕਲੋਤੇ ਪੁਤ ਦੀ ਧਾਰਮਕ ਵਿਦਿਆ ਵਾਸਤੇ ਸਰਕਾਰੀ ਧਰਮਸਾਲਾ ਦੇ ਗਰੰਥੀ ਨੂੰ ਨੀਅਤ ਕੀਤਾ; ਨਾਲ ਹੀ ਘੋੜ-ਸਵਾਰੀ, ਤਾਰੀ, ਸ਼ਸਤਰ-ਵਰਤੋਂ ਆਦਿ ਸਰੀਰਕ

ਸਿਖਲਾਈ ਦਾ ਵੀ ਵਧੀਆ ਪਰਬੰਧ ਕੀਤਾ। ਰਣਜੀਤ ਸਿੰਘ ਨੂੰ ਸ਼ਸਤਰ-ਵਿਦਿਆ ਅਤੇ ਘੋੜ-ਸਵਾਰੀ ਦਾ ਖਾਸ ਸ਼ੌਂਕ ਸੀ। ਇਸ ਕਰਕੇ ਛੋਟੀ ਉਮਰ ਵਿਚ ਹੀ ਉਨ੍ਹਾਂ ਨੇ ਇਨ੍ਹਾਂ ਦੋਹਾਂ ਵਿਚ ਕਮਾਲ ਹਾਸਲ ਕਰ ਲਿਆ। ਉਹ ਥੱਕਣ ਅੱਕਣ ਤੋਂ ਬਿਨਾਂ ਸਾਰਾ ਸਾਰਾ ਦਿਨ ਘੋੜੇ ਦੀ ਸਵਾਰੀ ਕਰ ਸਕਦੇ ਸਨ। ਤਲਵਾਰ ਅਜੇਹੀ ਫ਼ੁਰਤੀ ਨਾਲ ਵਾਹੁੰਦੇ ਸਨ ਕਿ ਵਡਿਆਂ ਵਡਿਆਂ ਨੂੰ ਹਰਾਨ ਕਰ ਦੇਂਦੇ ਤੇ ਮਾਤ ਪਾ ਦੇਂਦੇ ਸਨ। ਇਹ ਛੋਟੀ ਉਮਰ ਤੋਂ ਹੀ ਆਪਣੇ ਪਿਤਾ ਦੇ ਨਾਲ ਰਣ-ਭੂਮੀ ਵਿਚ ਜਾਣ ਲੱਗ ਪਏ। ਇਕ ਜੰਗ ਸਮੇਂ ਇਕ ਪਠਾਣ ਨੇ ਅਚਨਚੇਤ ਇਨ੍ਹਾਂ ਉਪਰ ਵਾਰ ਆ ਕੀਤਾ। ਇਨ੍ਹਾਂ ਦੀ ਉਮਰ ਉਸ ਵੇਲੇ ਮਸਾਂ ਦਸ ਕੁ ਸਾਲ ਦੀ ਸੀ। ਇਹ ਰੱਤੀ ਭਰ ਨਾ ਘਾਬਰੇ ਤੇ ਨਾ ਡਰੇ। ਸਗੋਂ ਇਨ੍ਹਾਂ ਨੇ ਤਲਵਾਰ ਦੇ ਇਕੋ ਹੱਥ ਨਾਲ ਪਠਾਣ ਦਾ ਗਾਟਾ ਲਾਹ ਦਿੱਤਾ। ਰਣਜੀਤ ਸਿੰਘ ਦਾ ਇਹ ਕਰਾਮਾਤੀ ਕਰਤਬ ਵੇਖ ਕੇ ਸ: ਮਹਾਂ ਸਿੰਘ ਤੇ ਉਨ੍ਹਾਂ ਦੀ ਫ਼ੌਜ ਨੇ ਬਹੁਤ ਖੁਸ਼ੀ ਮਨਾਈ। ਜਿਹਾ ਕਿ ਅਗੇ ਦਸਿਆ ਗਿਆ ਹੈ, ਇਨ੍ਹਾਂ ਦੇ ਪਿਤਾ, ਸ: ਮਹਾਂ ਸਿੰਘ, ਇਕ ਜੁੱਧ ਸਮੇਂ ਝਟ-ਪਟ ਬਿਮਾਰ ਹੋ ਗਏ ਸਨ ਅਤੇ ਫੌਜ ਦੀ ਕਮਾਨ ਆਪਣੇ ਪੁਤ ਨੂੰ ਸੌਂਪ ਕੇ ਗੁਜਰਾਂਵਾਲੇ ਆ ਗਏ ਸਨ। ਸ: ਰਣਜੀਤ ਸਿੰਘ ਨੇ ਇਹ ਕੰਮ ਯੋਗਤਾ ਨਾਲ ਨਿਬਾਹਿਆ ਅਤੇ ਜੁਧ ਵਿਚ ਜਿਤ ਪਰਾਪਤ ਕੀਤੀ। ਚਲਾਣੇ ਤੋਂ ਪਹਿਲਾਂ ਸ: ਮਹਾਂ ਸਿੰਘ ਨੂੰ ਇਸ ਜਿੱਤ ਦੀ ਖਬਰ ਮਿਲ ਗਈ ਅਤੇ ਉਹ ਬੜੇ ਖੁਸ਼ ਹੋਏ। ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਸਾਡੇ ਮਗਰੋਂ ਸਾਡਾ ਪੁੱਤ ਆਪਣੇ ਵਡਕਿਆਂ ਦੇ ਪੂਰਨਿਆਂ ਉਪਰ ਚੱਲ ਕੇ ਰਾਜ ਭਾਗ ਨੂੰ ਵਧਾਵੇਗਾ।

## ਮਿਸਲ ਦੀ ਸਰਦਾਰੀ–

ਪਿਤਾ ਦਾ ਦੇਹਾਂਤ ਹੋਣ ਤੇ ਸ: ਰਣਜੀਤ ਸਿੰਘ ਬਾਰਾਂ ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ ਅਤੇ ਸੁਕਰਚਕੀਆ ਮਿਸਲ ਦਾ ਸਰਦਾਰ ਬਣਿਆ। ਇਨ੍ਹਾਂ ਦੀ ਛੋਟੀ ਉਮਰ ਵਿਚ ਇਨ੍ਹਾਂ ਦੇ ਪਿਤਾ ਦੇ

ਅਹਿਲਕਾਰ, ਸਰਦਾਰ ਦਲ ਸਿੰਘ ਤੇ ਦੀਵਾਨ ਲਖਪਤ ਰਾਇ, ਇਨ੍ਹਾਂ ਦੀ ਮਾਈ ਰਾਜ ਕੌਰ ਦੀ ਹਦਾਇਤ ਅਨੁਸਾਰ ਰਿਆਸਤ ਦਾ ਕੰਮ ਚਲਾਉਂਦੇ ਰਹੇ। ਸੰਨ ੧੭੯੮ (ਸੰਮਤ ੧੮੫੫) ਵਿਚ ਦੀਵਾਨ ਲਖਪਤ ਰਾਇ ਚਲਾਣਾ ਕਰ ਗਿਆ। ਇਨ੍ਹਾਂ ਦੀ ਮਾਤਾ ਰਾਣੀ ਰਾਜ ਕੌਰ ਵੀ ਸੁਰਗਵਾਸ ਹੋ ਗਈ। ਇਨ੍ਹਾਂ ਦੀ ਉਮਰ ਵੀ ਅਠਾਰਾਂ ਸਾਲ ਦੀ ਹੋ ਚੁਕੀ ਸੀ। ਰਾਜ ਦਾ ਸਾਰਾ ਕੰਮ ਇਨ੍ਹਾਂ ਨੇ ਆਪਣੇ ਹੱਥ ਲੈ ਲਿਆ।

ਇਸ ਕੰਮ ਵਿਚ ਇਨ੍ਹਾਂ ਨੂੰ ਇਕ ਹੋਰ ਬੜੀ ਸਿਆਣੀ ਇਸਤ੍ਰੀ ਦੀ ਸਹਾਇਤਾ ਪਰਾਪਤ ਹੋ ਗਈ। ਉਹ ਸੀ ਇਨ੍ਹਾਂ ਦੀ ਸੱਸ, ਰਾਣੀ ਸਦਾ ਕੌਰ, ਜੋ ਕਨਈਆ ਮਿਸਲ ਦੀ ਸਰਦਾਰਨੀ ਸੀ। ਇਸ ਦੀ ਧੀ ਮਤਾਬ ਕੌਰ ਨਾਲ ਰਣਜੀਤ ਸਿੰਘ ਦਾ ਵਿਆਹ ਸੰਨ ੧੭੯੫ (ਸੰਮਤ ੧੮੫੨) ਵਿਚ ਹੋਇਆ ਸੀ। ਰਾਣੀ ਸਦਾ ਕੌਰ ਦੀ ਸਲਾਹ ਸਹਾਇਤਾ ਨਾਲ ਸ: ਰਣਜੀਤ ਸਿੰਘ ਨੇ ਬੜੀ ਤਰੱਕੀ ਕੀਤੀ।

**ਵਿਆਹ ਤੇ ਉਲਾਦ—**

(੧) ਮਹਾਰਾਜਾ ਰਣਜੀਤ ਸਿੰਘ ਦਾ ਪਹਿਲਾ ਵਿਆਹ ਸੰਨ ੧੭੯੫ (ਸੰਮਤ ੧੮੫੨) ਵਿਚ ਕਨਈਆ ਮਿਸਲ ਦੇ ਸਰਦਾਰ ਜੈ ਸਿੰਘ ਦੀ ਪੋਤਰੀ ਅਤੇ ਸ: ਗੁਰਬਖਸ਼ ਸਿੰਘ ਦੀ ਸੁਪੁੱਤਰੀ ਮਤਾਬ ਕੌਰ ਨਾਲ ਬਟਾਲੇ ਵਿਚ ਹੋਇਆ। ਇਸ ਦੀ ਕੁਖੋਂ ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਤਾਰਾ ਸਿੰਘ ਪੈਦਾ ਹੋਏ। ਇਸ ਦਾ ਦੇਹਾਂਤ ਸੰਨ ੧੮੧੩ (ਸੰਮਤ ੧੮੭੦) ਵਿਚ ਹੋਇਆ।

(੨) ਇਨ੍ਹਾਂ ਦੀ ਦੂਜੀ ਸ਼ਾਦੀ ਸ: ਰਣ ਸਿੰਘ ਨਕਈ ਰਈਸ ਦੀ ਸੁਪੁੱਤਰੀ ਦਾਤਾਰ ਕੌਰ ਨਾਲ ਸੰਨ ੧੭੯੮ (ਸੰਮਤ ੧੮੫੫) ਵਿਚ ਹੋਈ। ਇਸ ਦਾ ਅਸਲ (ਪੇਕਾ) ਨਾਂ ਰਾਜ ਕੌਰ ਸੀ। ਪਰ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੀ ਮਾਤਾ ਦਾ ਨਾਂ ਵੀ ਰਾਜ ਕੌਰ ਸੀ, ਇਸ ਕਰਕੇ ਇਸ ਦਾ ਨਾਂ ਦਾਤਾਰ ਕੌਰ ਰਖਿਆ ਗਿਆ। ਇਸ ਦੀ ਕੁੱਖ ਤੋਂ

ਮਹਾਰਾਜਾ ਸਾਹਿਬ ਦਾ ਵੱਡਾ ਪੁੱਤ, ਮਹਾਰਾਜਾ ਖੜਕ ਸਿੰਘ, ਪੈਦਾ ਹੋਇਆ। ਮਹਾਰਾਜਾ ਸਾਹਿਬ ਇਸ ਨੂੰ 'ਨਕੈਣ' ਕਹਿ ਕੇ ਬੁਲਾਇਆ ਕਰਦੇ ਸਨ । ਇਸ ਦਾ ਦੇਹਾਂਤ ਸੰਨ ੧੮੧੮ (ਸੰਮਤ ੧੮੭੫) ਵਿਚ ਹੋਇਆ।

(੩) ਮਹਾਰਾਜਾ ਰਣਜੀਤ ਸਿੰਘ ਦਾ ਤੀਜਾ ਵਿਆਹ ਪਿੰਡ ਚਾੜ ਜ਼ਿਲਾ ਸਿਆਲਕੋਟ (ਪਾਕਿਸਤਾਨ) ਦੇ ਵਸਨੀਕ ਸਰਦਾਰ ਮੰਨਾ ਸਿੰਘ ਔਲਖ ਜੱਟ ਦੀ ਸੁਪੁਤਰੀ ਜਿੰਦ ਕੌਰ ਨਾਲ ਹੋਇਆ। ਇਸ ਦੀ ਕੁੱਖ ਤੋਂ ਮਹਾਰਾਜਾ ਦਲੀਪ ਸਿੰਘ ਪੈਦਾ ਹੋਇਆ। ਪੰਜਾਬ ਦਾ ਰਾਜ ਸੰਭਾਲ ਕੇ ਅੰਗਰੇਜ਼ਾਂ ਨੇ ਇਸ ਨੂੰ ਪਹਿਲਾਂ ਸ਼ੇਖੂਪੁਰੇ (ਪਾਕਿਸਤਾਨ) ਵਿਚ ਅਤੇ ਫੇਰ ਚੁਨਾਰ (ਉੱਤਰ ਪ੍ਰਦੇਸ਼) ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਇਸ ਕਿਲ੍ਹੇ ਵਿਚੋਂ ਇਹ ਫਕੀਰੀ ਦੇ ਭੇਸ ਵਿਚ ਨਿਕਲ ਕੇ ਨੈਪਾਲ ਚਲੀ ਗਈ। ਓਥੇ ਇਹ ਸਨਮਾਨ ਸਹਿਤ ਰਹਿੰਦੀ ਰਹੀ। ਇਸ ਦੇ ਪੁਤ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ ਇੰਗਲੈਂਡ ਲੈ ਗਏ ਸਨ । ਸੰਨ ੧੮੬੧ ਵਿਚ ਉਸ ਨੂੰ ਮਿਲਣ ਲਈ ਇਹ ਇੰਗਲੈਂਡ ਪਹੁੰਚੀ। ਓਥੇ ਹੀ ਸੰਨ ੧੮੬੩ (ਸੰਮਤ ੧੯੨੦) ਵਿਚ ਇਸ ਦਾ ਦੇਹਾਂਤ ਹੋ ਗਿਆ।

(੪) ਮਹਾਰਾਜਾ ਰਣਜੀਤ ਸਿੰਘ ਦਾ ਚੌਥਾ ਵਿਆਹ ਸਰਦਾਰ ਸਾਹਿਬ ਸਿੰਘ ਰਈਸ ਗੁਜਰਾਤ ਦੀ ਵਿਧਵਾ ਸਰਦਾਰਨੀ ਰਤਨ ਕੌਰ ਨਾਲ ਸੰਨ ੧੮੧੧ (ਸੰਮਤ ੧੮੬੮) ਵਿਚ ਹੋਇਆ । ਇਸ ਦੀ ਕੁੱਖ ਤੋਂ ਕੰਵਰ ਮੁਲਤਾਨਾ ਸਿੰਘ ਪੈਦਾ ਹੋਇਆ ।

(੫) ਮਹਾਰਾਜਾ ਸਾਹਿਬ ਦੀ ਪੰਜਵੀਂ ਸ਼ਾਦੀ ਦਇਆ ਕੌਰ ਨਾਲ ਹੋਈ। ਇਸ ਦੀ ਕੁਖੋਂ ਕੰਵਰ ਕਸ਼ਮੀਰਾ ਸਿੰਘ ਤੇ ਕੰਵਰ ਪਸ਼ੌਰਾ ਸਿੰਘ ਪੈਦਾ ਹੋਏ। ਇਸ ਦਾ ਦੇਹਾਂਤ ਸੰਨ ੧੮੪੩ (ਸੰਮਤ ੧੯੦੦) ਵਿਚ ਹੋਇਆ।



ਕਾਂਡ ੨

# ਲਾਹੌਰ ਉਤੇ ਕਬਜ਼ਾ

### ਸੁਫਨੇ ਤੇ ਆਦਰਸ਼ :–

ਆਪਣੀ ਮਿਸਲ ਸ਼ੁਕਰਚੱਕੀਆ ਦੀ ਸਰਦਾਰੀ ਤੇ ਰਾਜ-ਗੱਦੀ ਸੰਭਾਲਣ ਤੇ ਮਹਾਰਾਜਾ ਰਣਜੀਤ ਸਿੰਘ ਨੇ ਵੇਖਿਆ ਕਿ ਪੰਜਾਬ ਦਾ ਬਹੁਤਾ ਹਿੱਸਾ ਸਿਖਾਂ ਦੀਆਂ ਬਾਰਾਂ ਮਿਸਲਾਂ ਦੇ ਰਾਜ ਹੇਠ ਸੀ ਜੋ ਆਪੋ ਆਪਣੀ ਥਾਂ ਸੁਤੰਤਰ ਸਨ ਅਤੇ ਧੜੇ ਬਣਾ ਬਣਾ ਕੇ ਜਾਂ ਇੱਕੜ ਦੁਕੜ ਹੋ ਕੇ ਆਪੋ ਵਿਚ ਲੜਦੀਆਂ ਰਹਿੰਦੀਆਂ ਸਨ। ਕੁਝ ਹਿੱਸਾ–ਮੁਲਤਾਨ, ਕਸੂਰ ਆਦਿ–ਪਰਦੇਸੀ ਮੁਸਲਮਾਨਾਂ ਦੇ ਤਹਿਤ ਵਿਚ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਬ ਦੀਆਂ ਇਹ ਵੰਡੀਆਂ ਅਤੇ ਘਰੋਗੀ ਲੜਾਈਆਂ ਚੰਗੀਆਂ ਨਾ ਲੱਗੀਆਂ। ਇਨ੍ਹਾਂ ਦੇ ਮਨ ਵਿਚ ਖਿਆਲ ਆਇਆ ਕਿ ਇਸ ਫੁਟ ਤੇ ਆਪੋ ਧਾਪ ਨੂੰ ਮਿਟਾ ਕੇ ਸਾਰੀ ਪੰਜਾਬ ਵਿਚ ਅਜੇਹਾ ਰਾਜ ਕਾਇਮ ਕੀਤਾ ਜਾਵੇ ਜਿਸ ਵਿਚ ਪੂਰਨ ਅਮਨ, ਏਕਾ ਅਤੇ ਖੁਸ਼ਹਾਲੀ ਹੋਵੇ। ਇਨ੍ਹਾਂ ਨੇ ਮੁਢ ਤੋਂ ਇਹ ਨਿਸ਼ਾਨਾ ਆਪਣੇ ਅੱਗੇ ਰਖਿਆ ਅਤੇ ਇਸ ਆਦਰਸ਼ ਦੀ ਪਰਾਪਤੀ ਲਈ ਜਤਨ ਕਰਨੇ ਅਰੰਭ ਦਿਤੇ।

ਮਹਾਰਾਜਾ ਸਾਹਿਬ ਦੇ ਪਹਿਲੇ ਵਿਆਹ ਤੋਂ ਮਗਰੋਂ ਛੇਤੀ ਹੀ ਇਨ੍ਹਾਂ ਦੀ ਸੱਸ, ਰਾਣੀ ਸਦਾ ਕੌਰ, ਨੂੰ ਇਨ੍ਹਾਂ ਦੀ ਸਹਾਇਤਾ ਦੀ ਲੋੜ ਪਈ। ਸ: ਜੱਸਾ ਸਿੰਘ ਰਾਮਗੜ੍ਹੀਏ ਨੇ ਕਨ੍ਹਈਆ ਮਿਸਲ ਦਾ ਇਲਾਕਾ ਮੱਲਣਾ ਸ਼ੁਰੂ ਕਰ ਦਿਤਾ ਸੀ। ਮਹਾਰਾਜਾ ਰਣਜੀਤ ਸਿੰਘ ਫੌਜ ਲੈ ਕੇ ਬਟਾਲੇ ਪੁਜਾ। ਜਾਂਦਿਆਂ ਹੋਇਆਂ ਉਹ ਦੋ ਦਿਨ ਲਾਹੌਰ ਠਹਿਰਿਆ। ਲਾਹੌਰ ਉਸ ਵੇਲੇ ਭੰਗੀ ਮਿਸਲ ਦੇ ਸਰਦਾਰਾਂ ਦੇ ਹੱਥ ਵਿਚ

ਸੀ। ਇਸ ਸਮੇਂ ਉਸ ਨੇ ਲਾਹੌਰ ਦਾ ਕਿਲ੍ਹਾ ਵੇਖਿਆ। ਇਸ ਤੋਂ ਉਸ ਦੇ ਮਨ ਵਿਚ ਲਾਹੌਰ ਅਤੇ ਲਾਹੌਰ ਦੇ ਕਿਲ੍ਹੇ ਉਪਰ ਕਬਜ਼ਾ ਕਰਨ ਦੀ ਖਾਹਿਸ਼ ਪੈਦਾ ਹੋਈ । ਅਜੇਹਾ ਕੀਤੇ ਬਿਨਾਂ ਸਾਰੀ ਪੰਜਾਬ ਨੂੰ ਇਕ ਰਾਜ ਹੇਠ ਲਿਆਉਣਾ ਅਸੰਭਵ ਸੀ।

ਸ਼ਾਹਜ਼ਮਾਨ ਦੇ ਹਮਲੇ :-

ਅਹਿਮਦ ਸ਼ਾਹ ਅਬਦਾਲੀ ਦਾ ਪੋਤਰਾ ਸ਼ਾਹ ਜ਼ਮਾਨ ਸੰਨ ੧੭੯੩ (ਸੰਮਤ ੧੮੪੦) ਵਿਚ ਕਾਬਲ ਦੇ ਤਖਤ ਉਤੇ ਬੈਠਾ। ਉਸ ਨੇ ਵੀ ਆਪਣੇ ਦਾਦੇ ਵਾਂਙੂ ਹਿੰਦੁਸਤਾਨ ਉਪਰ ਹਮਲੇ ਕਰਨ ਦੀ ਨੀਤ ਧਾਰ ਲਈ। ਉਸ ਨੇ ਪਹਿਲਾ ਹਮਲਾ ਸੰਨ ੧੭੯੭ (ਸੰਮਤ ੧੮੪੪) ਵਿਚ ਅਤੇ ਦੂਜਾ ਸੰਨ ੧੭੯੮ (ਸੰਮਤ ੧੮੪੫) ਵਿਚ ਕੀਤਾ। ਪਰ ਖਾਲਸੇ ਤੋਂ ਹਾਰ ਖਾ ਕੇ ਤੇ ਘਰੋਗੀ ਹਾਲਾਤ ਦੇ ਵਿਗੜਨ ਕਰਕੇ ਪੰਜਾ ਸਾਹਿਬ ਤੋਂ ਅੱਗੇ ਨਾ ਆ ਸਕਿਆ। ਤੀਜਾ ਹਮਲਾ ਉਸ ਨੇ ਸੰਨ ੧੭੯੬ (ਸੰਮਤ ੧੮੫੩) ਵਿਚ ਕੀਤਾ। ਪੰਜਾ ਸਾਹਿਬ ਪਹੁੰਚ ਕੇ ਉਸ ਨੇ ਮਿਸਲਾਂ ਦੇ ਸਰਦਾਰਾਂ ਦੇ ਮੁਖੀ ਸ: ਰਣਜੀਤ ਸਿੰਘ ਸੁਕਰਚੱਕੀਏ ਨੂੰ ਚਿੱਠੀ ਲਿਖੀ ਕਿ ਅਧੀਨ ਹੋਣਾ ਮੰਨ ਲਵੋ। ਅਗੋਂ ਖਾਲਸੇ ਨੇ ਉਤਰ ਦਿਤਾ ਕਿ ਅਸੀਂ ਲੜਨ ਲਈ ਤਿਆਰ ਹਾਂ। ਸ਼ਾਹਜ਼ਮਾਨ ਮਾਰੋ ਮਾਰ ਕਰਦਾ ਲਾਹੌਰ ਪੁਜਾ। ਲਾਹੌਰ ਤੇ ਕਬਜ਼ਾ ਕਰ ਕੇ ਉਹ ਅੰਮ੍ਰਿਤਸਰ ਵੱਲ ਵਧਿਆ ਜਿਥੇ ਖਾਲਸੇ ਦੀਆਂ ਫੌਜਾਂ ਇਕੱਠੀਆਂ ਹੋਈਆਂ ਹੋਈਆਂ ਸਨ। ਓਥੇ ਤਕੜੀ ਲੜਾਈ ਹੋਈ। ਸ਼ਾਹ ਜ਼ਮਾਨ ਹਾਰ ਕੇ ਨੱਸ ਗਿਆ।

ਉਸ ਨੇ ਚੌਥਾ ਹਮਲਾ ਸੰਨ ੧੭੯੮ (ਸੰਮਤ ੧੮੫੫) ਵਿਚ ਕੀਤਾ। ਉਹ ਲੜਦਾ ਭਿੜਦਾ ਲਾਹੌਰ ਠੀਕ ਪਹੁੰਚ ਗਿਆ। ਉਸ ਨੇ ਲਾਹੌਰ ਤੇ ਕਬਜ਼ਾ ਕਰ ਲਿਆ। ਸ: ਰਣਜੀਤ ਸਿੰਘ ਤੇ ਹੋਰ ਸਰਦਾਰਾਂ ਨੇ ਲਾਹੌਰ ਉਤੇ ਹਮਲਾ ਕੀਤਾ। ਸ਼ਾਹ ਜ਼ਮਾਨ ਭੈ ਭੀਤ ਹੋ ਕੇ ਕਿਲ੍ਹੇ ਵਿਚ ਡੇਰੇ ਲਾ ਬੈਠਾ। ਖਾਲਸੇ ਨੇ ਚਾਰ ਚੁਫੇਰੇ ਨਾਕੇ ਬੰਦ ਕਰ ਲਏ,

ਰਸਦ-ਪਾਣੀ ਦੇ ਰਾਹ ਰੋਕ ਲਏ ਅਤੇ ਜਿੰਨੀ ਤੰਗੀ ਹੋ ਸਕਦੀ ਸੀ ਉਸ ਨੂੰ ਦਿੱਤੀ। ਸ਼ਾਹ ਜ਼ਮਾਨ ਤੰਗ ਪੈ ਗਿਆ ਤੇ ਬਾਹਰ ਨਿਕਲ ਕੇ ਟਾਕਰਾ ਕਰਨ ਦਾ ਹੀਆ ਨਾ ਕਰ ਸਕਿਆ।

ਇਸ ਮੌਕੇ ਦਾ ਇਕ ਸੁਆਦਲਾ ਵਾਕਿਆ ਦੱਸਣ ਯੋਗ ਹੈ। ਇਹ ਦੱਸਦਾ ਹੈ ਕਿ ਸ: ਰਣਜੀਤ ਸਿੰਘ ਕਿੰਨਾ ਦਲੇਰ ਸੀ। ਕਹਿੰਦੇ ਹਨ ਕਿ ਜਦ ਸ਼ਾਹ ਜ਼ਮਾਨ ਲਾਹੌਰ ਦੇ ਕਿਲ੍ਹੇ ਵਿਚ ਸੀ, ਰਣਜੀਤ ਸਿੰਘ ਕੁਝ ਸਿੰਘਾਂ ਨੂੰ ਨਾਲ ਲੈ ਕੇ ਤਿੰਨ ਵੇਰ ਕਿਲ੍ਹੇ ਦੇ ਪਾਸ ਪੁਜਾ। ਸੰਮਣ ਬੁਰਜ ਦੇ ਪਾਸ ਜਾ ਕੇ, ਜਿਸ ਵਿਚ ਸ਼ਾਹ ਜ਼ਮਾਨ ਸੀ, ਉਨ੍ਹਾਂ ਨੇ ਕਿਲ੍ਹੇ ਵੱਲ ਬੰਦੂਕਾਂ ਚਲਾਈਆਂ। ਫੇਰ ਰਣਜੀਤ ਸਿੰਘ ਨੇ ਗੱਜ ਕੇ, ਲਲਕਾਰਾ ਮਾਰ ਕੇ, ਕਿਹਾ "ਅਹਿਮਦ ਸ਼ਾਹ ਦੇ ਪੋਤਰਿਆ, ਸਰਦਾਰ ਚੜ੍ਹਤ ਸਿੰਘ ਦਾ ਪੋਤਰਾ ਤੈਨੂੰ ਮਿਲਣ ਆਇਆ ਈ। ਆ ਨਿਕਲ ਜੇ ਹਿੰਮਤ ਹੈ ਈ ਤੇ!" ਇਹ ਲਲਕਾਰਾ ਉਸ ਨੇ ਤਿੰਨ ਵੇਰ ਮਾਰਿਆ ਪਰ ਸ਼ਾਹ ਜ਼ਮਾਨ ਅੱਗੋਂ ਕੁਸਕਿਆ ਵੀ ਨਾ। ਮਗਰੋਂ ਛੇਤੀ ਉਹ ਤੰਗ ਆ ਕੇ ਦੇਸ ਨੂੰ ਮੁੜ ਗਿਆ।

### ਲਾਹੌਰ ਉੱਤੇ ਕਬਜ਼ਾ :—

ਸ਼ਾਹ ਜ਼ਮਾਨ ਦੇ ਵਾਪਸ ਜਾਣ ਤੇ ਲਾਹੌਰ ਉਪਰ ਫੇਰ ਭੰਗੀ ਮਿਸਲ ਦੇ ਸਰਦਾਰਾਂ ਨੇ ਕਬਜ਼ਾ ਕਰ ਲਿਆ। ਇਹ ਤਿੰਨੇ ਸਰਦਾਰ—ਸਾਹਿਬ ਸਿੰਘ, ਚੇਤ ਸਿੰਘ ਤੇ ਮੋਹਰ ਸਿੰਘ—ਆਪੋ ਵਿਚ ਲੜਦੇ ਝਗੜਦੇ ਰਹਿੰਦੇ ਸਨ। ਸ਼ਹਿਰ ਦਾ ਪਰਬੰਧ ਬਹੁਤ ਖਰਾਬ ਸੀ। ਪਰਜਾ ਬੜੀ ਔਖੀ ਸੀ। ਸ਼ਹਿਰ ਦੀ ਰੱਖਿਆ ਦਾ ਕੋਈ ਖਿਆਲ ਨਹੀਂ ਸੀ ਕਰਦਾ। ਇਹ ਹਾਲਤ ਵੇਖ ਕੇ ਕਸੂਰ ਦੇ ਨਵਾਬ ਨਿਜ਼ਾਮ ਦੀਨ ਨੇ ਲਾਹੌਰ ਉਪਰ ਹੱਲਾ ਤੇ ਕਬਜ਼ਾ ਕਰਨ ਦੀ ਨੀਤ ਧਾਰ ਲਈ। ਲਾਹੌਰ ਦੀ ਜਨਤਾ ਇਨ੍ਹਾਂ ਸਰਦਾਰਾਂ ਦੇ ਰਾਜ ਤੋਂ ਦੁਖੀ ਤਾਂ ਜ਼ਰੂਰ ਸੀ ਪਰ ਕਸੂਰ ਦੇ ਨਵਾਬ ਨੂੰ ਉਹ ਲੋਕ ਇਨ੍ਹਾਂ ਨਾਲੋਂ ਵੀ ਭੈੜੀ ਆਫਤ ਸਮਝਦੇ

ਸਨ। ਦੂਜੇ ਪਾਸੇ ਲਾਹੌਰੀਆਂ ਨੇ ਸਰਦਾਰ ਰਣਜੀਤ ਸਿੰਘ ਦੀ ਸੋਭਾ ਸੁਣੀ ਹੋਈ ਸੀ। ਉਸ ਦੀ ਪਰਜਾ ਸੁਖ ਤੇ ਅਮਨ ਸਹਿਤ ਵਸੱਦੀ ਸੀ। ਉਨ੍ਹਾਂ ਨੂੰ ਨਿਸਚਾ ਸੀ ਕਿ ਜੇ ਲਾਹੌਰ ਦਾ ਹਾਕਮ ਰਣਜੀਤ ਸਿੰਘ ਬਣ ਜਾਵੇ, ਤਾਂ ਸ਼ਹਿਰ ਦੇ ਭਾਗ ਜਾਗ ਪੈਣ। ਸ਼ਹਿਰ ਵੀ ਸੁਖੀ ਵੱਸੇ ਅਤੇ ਕਸੂਰ ਦੇ ਨਵਾਬ ਵਰਗੇ ਕਿਸੇ ਨੂੰ ਇਸ ਉਤੇ ਹੱਲਾ ਕਰਨ ਦਾ ਹੀਆ ਵੀ ਨਾ ਪਵੇ। ਸ਼ਹਿਰ ਦੇ ਹਿੰਦੂ, ਮੁਸਲਮਾਨ ਤੇ ਸਿਖ ਮੁਖੀਆਂ–ਹਕੀਮ ਹਾਕਮ ਰਾਇ, ਮਹਿਰ ਮੁਹਕਮ ਦੀਨ, ਮੀਆਂ ਮੁਹੰਮਦ ਚਾਕਰ, ਮੀਆਂ ਮੁਹੰਮਦ ਤਾਹਰ, ਮੀਆਂ ਆਸ਼ਕ ਮੁਹੰਮਦ, ਭਾਈ ਗੁਰਬਖਸ਼ ਸਿੰਘ ਆਦਿ ਨੇ ਰਣਜੀਤ ਸਿੰਘ ਦੀ ਸੇਵਾ ਵਿਚ ਇਕ ਬੇਨਤੀ-ਪੱਤਰ ਭੇਜਿਆ ਜਿਸ ਵਿਚ ਲਾਹੌਰ ਉਤੇ ਕਬਜ਼ਾ ਕਰਨ ਲਈ ਪਰੇਰਨਾ ਕੀਤੀ ਗਈ।

ਸਰਦਾਰ ਰਣਜੀਤ ਸਿੰਘ ਤਾਂ ਅੱਗੇ ਹੀ ਇਹ ਕੁਝ ਚਾਹੁੰਦਾ ਸੀ, ਫੇਰ ਵੀ ਉਹ ਕਾਹਲੀ ਤੋਂ ਕੰਮ ਨਹੀਂ ਸੀ ਲੈਣਾ ਚਾਹੁੰਦਾ। ਉਸ ਨੇ ਆਪਣੇ ਇਕ ਇਤਬਾਰੀ ਬੰਦੇ, ਕਾਜ਼ੀ ਅਬਦੁਲ ਰਹਿਮਾਨ ਨੂੰ, ਲਾਹੌਰ ਸਾਰੀ ਹਾਲਤ ਦੀ ਜਾਂਚ ਪੜਤਾਲ ਕਰਨ ਲਈ ਭੇਜਿਆ। ਉਹ ਆਪ ਆਪਣੀ ਸੱਸ ਰਾਣੀ ਸਦਾ ਕੌਰ ਪਾਸ ਸਲਾਹ ਲੈਣ ਲਈ ਬਟਾਲੇ ਗਿਆ। ਰਾਣੀ ਸਦਾ ਕੌਰ ਨੇ ਲਾਹੌਰ ਉਤੇ ਕਬਜ਼ਾ ਕਰ ਲੈਣ ਦੇ ਹੱਕ ਵਿਚ ਸਲਾਹ ਦਿੱਤੀ। ਇਸ ਵਿਚ ਉਹ ਆਪ ਵੀ ਨਾਲ ਤਿਆਰ ਹੋ ਪਈ। ਦੋਹਾਂ ਨੇ ਪੰਜੀਹ ਹਜ਼ਾਰ ਫੌਜ ਇਕੱਠੀ ਕੀਤੀ ਅਤੇ ਲਾਹੌਰ ਵੱਲ ਤੁਰ ਪਏ। ਲਾਹੌਰ ਦੇ ਨੇੜੇ ਪੁੱਜ ਕੇ ਉਨ੍ਹਾਂ ਨੇ ਵਜ਼ੀਰ ਖਾਂ ਦੇ ਬਾਗ ਵਿੱਚ ਜਾ ਡੇਰਾ ਲਾਇਆ, ਜਿੱਥੇ ਅਜ ਕਲ੍ਹ ਅਜਾਇਬ-ਘਰ ਬਣਿਆ ਹੋਇਆ ਹੈ।

ਰਣਜੀਤ ਸਿੰਘ ਨੇ ਆਪਣੀ ਫ਼ੌਜ ਨੂੰ ਦੋ'ਹ ਹਿੱਸਿਆਂ ਵਿਚ ਵੰਡਿਆ। ਇਕ ਹਿੱਸੇ ਦੀ ਕਮਾਨ ਰਾਣੀ ਸਦਾ ਕੌਰ ਨੇ ਸੰਭਾਲੀ ਅਤੇ ਦਿੱਲੀ ਦਰਵਾਜ਼ੇ ਵਲੋਂ ਹੱਲਾ ਕੀਤਾ। ਦੂਜਾ ਹਿੱਸਾ ਲੈ ਕੇ ਰਣਜੀਤ ਸਿੰਘ

ਨੇ ਲੁਹਾਰੀ ਦਰਵਾਜ਼ੇ ਵੱਲੋਂ ਵਧਣਾ ਸ਼ੁਰੂ ਕੀਤਾ। ਭੰਗੀ ਸਰਦਾਰ ਟਾਕਰਾ ਨਾ ਕਰ ਸਕੇ। ਉਨ੍ਹਾਂ ਵਿਚੋਂ ਦੋ ਸਾਹਿਬ ਸਿੰਘ ਤੇ ਮੋਹਰ ਸਿੰਘ-ਸ਼ਹਿਰ ਛੱਡ ਕੇ ਨੱਸ ਗਏ ਅਤੇ ਤੀਜਾ ਚੇਤ ਸਿੰਘ ਕਿਲ੍ਹੇ ਵਿਚ ਵੜ ਬੈਠਾ। ਓਧਰੋਂ ਮਹਿਰ ਮੁਹਕਮ ਦੀਨ ਦੇ ਇਸ਼ਾਰੇ ਉਤੇ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ। ਸ: ਚੇਤ ਸਿੰਘ ਵੀ ਕਿਲ੍ਹਾ ਖਾਲੀ ਕਰ ਗਿਆ।

ਇਸ ਤਰ੍ਹਾਂ ੭ ਜੁਲਾਈ ਸੰਨ ੧੭੯੯ (ਹਾੜ ਸੁਦੀ ੫, ਸੰਮਤ ੧੮੫੬) ਨੂੰ ਰਣਜੀਤ ਸਿੰਘ ਨੇ ਲਾਹੌਰ ਉਪਰ ਕਬਜ਼ਾ ਕਰ ਲਿਆ। ਸ਼ਹਿਰ ਨਿਵਾਸੀਆਂ ਨੇ ਬੜੀ ਖੁਸ਼ੀ ਮਨਾਈ ਅਤੇ ਰਾਤ ਨੂੰ ਦੀਪਮਾਲਾ ਜਗਾਈ। ਸ਼ਹਿਰ ਵਿਚ ਫੌਜ ਨੇ ਕਿਸੇ ਪਰਕਾਰ ਦੀ ਲੁੱਟ ਜਾਂ ਖਰਾਬੀ ਨਹੀਂ ਸੀ ਕੀਤੀ। ਠੀਕ ਹੀ ਸ਼ਹਿਰ ਦੇ ਭਾਗ ਜਾਗ ਪਏ। ਓਥੇ ਅਮਨ ਭਰਪੂਰ ਨਿਆਂਕਾਰੀ ਰਾਜ ਕਾਇਮ ਹੋ ਗਿਆ। ਪਰਜਾ ਨੇ ਸੁਖ ਦਾ ਸਾਹ ਲਿਆ।

ਭੰਗੀ ਸਰਦਾਰਾਂ ਵਿਚੋਂ ਸਰਦਾਰ ਚੇਤ ਸਿੰਘ ਤਾਂ ਅਧੀਨ ਹੋ ਗਿਆ। ਉਸ ਨਾਲ ਦਿਆਲਤਾ ਵਾਲਾ ਸਲੂਕ ਕੀਤਾ ਗਿਆ ਅਤੇ ਉਸ ਨੂੰ ਚੋਖੀ ਜਗੀਰ ਦਿੱਤੀ ਗਈ। ਦੂਜੇ ਦੋਂਹ ਭੰਗੀ ਸਰਦਾਰਾਂ-ਸਾਹਿਬ ਸਿੰਘ ਤੇ ਮੋਹਰ ਸਿੰਘ ਨੇ ਸਰਦਾਰ ਜੋਧ ਸਿੰਘ ਰਾਮਗੜ੍ਹੀਏ ਅਤੇ ਕਸੂਰ ਦੇ ਨਵਾਬ ਨਿਜ਼ਾਮ ਦੀਨ ਨਾਲ ਮਿਲ ਕੇ ਲਾਹੌਰ ਉਤੇ ਮੁੜ ਕਬਜ਼ਾ ਕਰਨ ਦੀ ਕੋਸ਼ਸ਼ ਕੀਤੀ। ਭਸੀਨ ਦੇ ਮਕਾਮ ਤੇ ਲੜਾਈ ਹੋਈ ਜਿਸ ਵਿਚ ਰਣਜੀਤ ਸਿੰਘ ਦੀ ਜਿੱਤ ਹੋਈ।

ਦੂਜੇ ਦੋਹਾਂ ਭੰਗੀ ਸਰਦਾਰਾਂ ਨੂੰ ਵੀ ਚੰਗੀਆਂ ਜਗੀਰਾਂ ਦਿੱਤੀਆਂ ਗਈਆਂ। ਕਈ ਹੋਰ ਸਰਦਾਰਾਂ ਨੇ ਵੀ ਰਣਜੀਤ ਸਿੰਘ ਦੀ ਈਨ ਮੰਨ ਲਈ, ਉਨ੍ਹਾਂ ਨੂੰ ਵੀ ਜਗੀਰਾਂ ਦਿੱਤੀਆਂ ਗਈਆਂ।

### ਜੰਮੂ ਉਤੇ ਚੜ੍ਹਾਈ :-

ਇਸ ਮਗਰੋਂ ਰਣਜੀਤ ਸਿੰਘ ਨੇ ਜੰਮੂ ਉਤੇ ਚੜ੍ਹਾਈ ਕੀਤੀ।

ਰਾਹ ਵਿਚ ਮੀਰੋਵਾਲ ਅਤੇ ਨਾਰੋਵਾਲ ਨੂੰ ਸਰ ਕਰਕੇ ਕਬਜ਼ੇ ਹੇਠ ਲਿਆਂਦਾ। ਜੰਮੂ ਦੇ ਰਾਜੇ ਨੇ ਈਨ ਮੰਨ ਲਈ ਅਤੇ ਵੀਹ ਹਜ਼ਾਰ ਰੁਪਏ ਅਤੇ ਇਕ ਹਾਥੀ ਨਜ਼ਰਾਨੇ ਵਜੋਂ ਪੇਸ਼ ਕੀਤਾ। ਆਉਂਦੀ ਵੇਰ ਰਣਜੀਤ ਸਿੰਘ ਨੇ ਸਿਆਲਕੋਟ ਅਤੇ ਦਿਲਵਾਰਗੜ੍ਹ ਉਤੇ ਕਬਜ਼ਾ ਕੀਤਾ।

ਰਣਜੀਤ ਸਿੰਘ ਦਾ ਤੇਜ ਪਰਤਾਪ ਵਧਦਾ ਵੇਖਕੇ ਅੰਗਰੇਜ਼ਾਂ ਨੇ ਆਪਣੇ ਦੂਤ ਯੂਸਫ ਅਲੀ ਖਾਂ ਨੂੰ ਤੁਹਫੇ ਸੁਗਾਤਾਂ ਦੇ ਕੇ ਲਾਹੌਰ ਭੇਜਿਆ। ਰਣਜੀਤ ਸਿੰਘ ਨੇ ਉਸ ਦਾ ਚੰਗਾ ਆਦਰ ਕੀਤਾ ਅਤੇ ਅੰਗਰੇਜ਼ਾਂ ਦੇ ਮਿਤਰਤਾ ਵਾਲੇ ਭਾਵਾਂ ਦਾ ਸੁਆਗਤ ਕੀਤਾ।



ਕਾਂਡ ੩

# ਪੰਜਾਬੀ ਰਾਜ, ਕਸੂਰ ਉਤੇ ਕਬਜ਼ਾ, ਮੁਲਤਾਨ ਅਧੀਨ

## 'ਮਹਾਰਾਜਾ' ਪਦਵੀ :-

ਸੰਮਤ ੧੮੫੮ ਦੀ ਵਿਸਾਖੀ (੧੩ ਅਪਰੈਲ ਸੰਨ ੧੮੦੧) ਵਾਲੇ ਦਿਨ ਲਾਹੌਰ ਦੇ ਕਿਲ੍ਹੇ ਵਿਚ ਬੜਾ ਭਾਰੀ ਸ਼ਾਹੀ ਦਰਬਾਰ ਕੀਤਾ ਗਿਆ। ਸਾਰੇ ਪੰਜਾਬ ਵਿਚੋਂ ਵੱਡੇ ਵੱਡੇ ਸਿੱਖ, ਮੁਸਲਮਾਨ ਤੇ ਹਿੰਦੂ ਰਾਜੇ, ਸਰਦਾਰ ਤੇ ਮੁਖੀਏ ਇਸ ਦਰਬਾਰ ਵਿਚ ਸ਼ਾਮਲ ਹੋਏ। ਸਿੱਖ ਧਰਮ ਦੀ ਮਰਯਾਦਾ ਮੂਜਬ ਅਰਦਾਸਾ ਸੋਧ ਕੇ ਰਣਜੀਤ ਸਿੰਘ ਸ਼ਾਹੀ ਤਖ਼ਤ ਤੇ ਬੈਠਾ। ਬਾਬਾ ਸਾਹਿਬ ਸਿੰਘ ਜੀ ਬੇਦੀ ਨੇ ਉਨ੍ਹਾਂ ਨੂੰ ਰਾਜ-ਤਿਲਕ ਦਿੱਤਾ। ਸਭ ਦੀ ਮਰਜ਼ੀ ਮੂਜਬ ਉਨ੍ਹਾਂ ਨੂੰ 'ਮਹਾਰਾਜਾ' ਦੀ ਪਦਵੀ ਦਿੱਤੀ ਗਈ। ਸ਼ਹਿਰ ਦੇ ਮੰਦਰਾਂ ਤੇ ਮਸੀਤਾਂ ਵਿੱਚ ਉਨ੍ਹਾਂ ਲਈ ਅਰਦਾਸਾਂ ਕੀਤੀਆਂ ਗਈਆਂ। ਸ਼ਹਿਰ ਵਾਲਿਆਂ ਨੇ ਬੜੀ ਖ਼ੁਸ਼ੀ ਮਨਾਈ ਅਤੇ ਹੇਠ ਉਪਰ ਤਿੰਨ ਰਾਤਾਂ ਦੀਪਮਾਲਾ ਕੀਤੀ।

ਸਿੱਕਾ ਜਾਰੀ ਕਰਨ ਦਾ ਹੁਕਮ ਦਿੱਤਾ ਗਿਆ। ਟਕਸਾਲ ਵਿਚ ਚਾਂਦੀ ਤੇ ਸੋਨੇ ਦੇ ਸਿੱਕੇ ਢਾਲੇ ਗਏ। ਸਿੱਖੀ ਦੇ ਸ਼ਰਧਾਲੂ ਮਹਾਰਾਜੇ ਨੇ ਅਪਣੇ ਸਿੱਕੇ ਦਾ ਨਾਂ 'ਨਾਨਕਸ਼ਾਹੀ' ਰੱਖਿਆ। ਸਿੱਕਿਆਂ ਉਪਰ ਅਪਣਾ ਨਾਂ ਨਹੀਂ ਸਗੋਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਨਾਂ ਛਪਵਾਏ। ਪਹਿਲੇ ਦਿਨ ਜਿੰਨੇ ਸਿੱਕੇ ਢਾਲੇ ਗਏ ਉਹ ਸੱਭੇ ਹੀ ਦਾਨ ਖ਼ੈਰਾਤ ਵਜੋਂ ਗਰੀਬਾਂ ਵਿਚ ਵੰਡੇ ਗਏ।

## ਸਾਂਝਾ ਪੰਜਾਬੀ ਰਾਜ :

ਹੁਣ ਮਹਾਰਾਜਾ ਸਾਹਿਬ ਨੇ ਸ਼ਹਿਰ ਤੇ ਇਲਾਕੇ ਦੇ ਪਰਬੰਧ

ਵੱਲ ਖਾਸ ਧਿਆਨ ਦਿੱਤਾ। ਰਾਜ-ਪਰਬੰਧ ਦੇ ਮਾਮਲੇ ਵਿਚ ਕੇਵਲ ਯੋਗਤਾ ਨੂੰ ਮੁੱਖ ਰਖਿਆ ਗਿਆ ਅਤੇ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਸਭ ਨੂੰ ਹਿੱਸਾ ਦਿਤਾ ਗਿਆ। ਸ਼ਹਿਰ ਨੂੰ ਮਹੱਲਿਆਂ ਵਿਚ ਵੰਡੀਆ ਗਿਆ ਅਤੇ ਹਰੇਕ ਮਹੱਲੇ ਲਈ ਚੌਧਰੀ ਨੀਅਤ ਕੀਤਾ ਗਿਆ। ਮੁਸਲਮਾਨਾਂ ਦੇ ਝਗੜਿਆਂ ਬਾਰੇ ਇਸਲਾਮੀ ਸ਼ਰ੍ਹਾ ਵਰਤੀ ਜਾਣ ਦਾ ਹੁਕਮ ਦਿੱਤਾ ਗਿਆ। ਕਾਜ਼ੀ ਨੂਰਦੀਨ ਨੂੰ ਲਾਹੌਰ ਦਾ ਕਾਜ਼ੀ ਨੀਅਤ ਕੀਤਾ ਗਿਆ ਅਤੇ ਸੈਦੁੱਲਾ ਚਿਸ਼ਤੀ ਤੇ ਮੁਹੰਮਦ ਸ਼ਾਹ ਮੁਫਤੀ ਥਾਪੇ ਗਏ। ਸ਼ਹਿਰ ਵਿਚ ਇਕ ਸਰਕਾਰੀ ਖਰੈਤੀ ਹਸਪਤਾਲ ਖੋਲ੍ਹਿਆ ਗਿਆ, ਜੋ ਫਕੀਰ ਅਜ਼ੀਜ਼ ਦੀਨ ਦੇ ਭਰਾ ਹਕੀਮ ਫਕੀਰ ਨੂਰਦੀਨ ਦੇ ਸਪੁਰਦ ਹੋਇਆ। ਸ਼ਹਿਰ ਵਿਚ ਅਮਨ ਕਾਇਮ ਰੱਖਣ ਅਤੇ ਲੋਕਾਂ ਦੀ ਰੱਖਿਆ ਲਈ ਪੁਲਸ ਤਿਆਰ ਕੀਤੀ ਗਈ ਅਤੇ ਇਮਾਮ ਬਖਸ਼ ਨੂੰ ਸ਼ਹਿਰ ਦਾ ਕੋਤਵਾਲ ਥਾਪਿਆ ਗਿਆ। ਸਕੂਲਾਂ, ਮਸੀਤਾਂ ਤੇ ਮੰਦਰਾਂ ਨੂੰ ਖੁੱਲੇ ਦਿਲ ਨਾਲ ਸਹਾਇਤਾ ਦਿੱਤੀ ਗਈ। ਪਿੰਡਾਂ ਵਿਚ ਪੰਚਾਇਤਾਂ ਕਾਇਮ ਕੀਤੀਆਂ ਗਈਆਂ ਜੋ ਨਾ ਕੇਵਲ ਝਗੜੇ ਹੀ ਨਿਬੇੜਦੀਆਂ ਸਨ। ਸਗੋਂ ਸਾਂਝੇ ਸਥਾਨਕ ਮਾਮਲਿਆਂ ਦਾ ਵੀ ਪਰਬੰਧ ਕਰਦੀਆਂ ਸਨ। ਸਰਕਾਰੀ ਕਰਮਚਾਰੀਆਂ ਦੀ ਅਗਵਾਈ ਵਾਸਤੇ ਜੋ ਦਸਤੂਰ ਜਾ ਨੇਮ ਬਣਾਏ ਗਏ, ਉਨ੍ਹਾਂ ਵਿਚੋਂ ਪਹਿਲਾ ਇਹ ਸੀ ਕਿ ਹਰਏਕ ਰਾਜ-ਕਰਮਚਾਰੀ ਦਾ ਫ਼ਰਜ਼ ਹੈ ਕਿ ਪਰਜਾ ਜਾਂ ਜਨਤਾ ਦੀ ਭਲਾਈ ਨੂੰ ਮੁੱਖ ਰਖੇ।

ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਇਲਾਕੇ ਵਿੱਚ ਪੰਜਾਬੀਆਂ ਦਾ ਸਾਂਝਾ ਰਾਜ ਕਾਇਮ ਕੀਤਾ। ਉਨ੍ਹਾਂ ਦੀ ਤੀਬਰ ਇੱਛਿਆ ਸੀ ਕੀ ਸਾਰੇ ਪੰਜਾਬ ਵਿਚ ਹੀ ਅਜੇਹਾ ਰਾਜ ਕਾਇਮ ਹੋ ਜਾਵੇ।

## ਪੰਜਾਬ ਦੀ ਰਾਜਨੀਤਕ ਹਾਲਤ :-

ਮਹਾਰਾਜਾ ਰਣਜੀਤ ਸਿੰਘ ਸਾਰੀ ਪੰਜਾਬ ਨੂੰ ਇਕ ਰਾਜ-

ਪਰਬੰਧ ਹੇਠ ਲਿਆਉਣਾ ਚਾਹੁੰਦੇ ਸਨ; ਪਰ ਇਹ ਕੰਮ ਢੇਖਾ ਕਠਨ ਸੀ। ਪੰਜਾਬ ਉਸ ਵੇਲੇ ਨਿਕੇ ਨਿਕੇ ਰਾਜਾਂ ਵਿਚ ਵੰਡਿਆ ਹੋਇਆ ਅਤੇ ਟੁਕੜੇ ਟੁਕੜੇ ਹੋਇਆ ਹੋਇਆ ਸੀ। ਮਧ ਪੰਜਾਬ, ਮੈਣ ਦੁਆਬ, ਤੇ ਮਾਲਵੇ ਉਤੇ ਮਿਸਲਾਂ ਦੇ ਸਰਦਾਰਾਂ ਦਾ ਕਬਜਾ ਸੀ। ਇਹ ਸਰਦਾਰ ਆਪੋ ਵਿਚ ਹੀ ਪਾਟੇ ਹੋਏ ਸਨ ਅਤੇ ਮਹਾਰਾਜਾ ਰਣਜੀਤ ਦੇ ਵੀ ਈਰਖਾਲੂ ਤੇ ਵਿਰੋਧੀ ਸਨ। ਕਸੂਰ, ਮੁਲਤਾਨ, ਡੇਰਾ, ਇਸਮਾਈਲ ਖਾਂ, ਬੰਨੂ, ਕੋਹਾਟ, ਟਾਂਕ, ਅਟਕ, ਕਸ਼ਮੀਰ ਅਤੇ ਬਹਾਵਲਪੁਰ ਮੁਸਲਮਾਨਾਂ ਦੇ ਕਬਜੇ ਵਿਚ ਸਨ। ਜੰਮੂ, ਕਾਂਗੜਾ, ਮੰਡੀ ਸੁਕੇਤ, ਬਸੋਲੀ, ਕੁਲੂ ਆਦਿਕ ਪਹਾੜੀ ਇਲਾਕੇ ਰਾਜਪੂਤਾਂ ਪਾਸ ਸਨ। ਪੂਰਬ ਵਿਚ ਅੰਗਰੇਜਾਂ ਦੀ ਬੜੀ ਭਾਰੀ ਤਾਕਤ ਸੀ ਜੋ ਸਾਰੇ ਦੇਸ ਨੂੰ ਆਪਣੇ ਰਾਜ ਵਿਚ ਸ਼ਾਮਲ ਕਰਨਾ ਚਾਹੁੰਦੇ ਸਨ। ਚਾਰੇ ਪਾਸੇ ਵਿਰੋਧੀ ਤਾਕਤਾਂ ਸਨ। ਇਨ੍ਹਾਂ ਦੇ ਹੁੰਦਿਆਂ ਮਹਾਰਾਜਾ ਰਣਜੀਤ ਸਿੰਘ ਨੇ ਅਪਣਾ ਵਿਸ਼ਾਲ ਰਾਜ ਕਾਇਮ ਕੀਤਾ। ਉਹ ਸਾਰੀ ਪੰਜਾਬ ਨੂੰ ਤਾਂ ਇਕਠੀ ਨਾ ਕਰ ਸਕੇ, ਫੇਰ ਵੀ ਇਸ ਦੇ ਜਿਸ ਵਿਸ਼ਾਲ ਇਲਾਕੇ ਵਿਚ ਉਨ੍ਹਾਂ ਨੇ ਹਕੂਮਤ ਕਾਇਮ ਕੀਤੀ, ਉਸ ਵਿਚਲੇ ਪੰਜਾਬੀਆਂ ਦੇ ਦਿਲਾਂ ਵਿਚ ਪੰਜਾਬੀਅਤ ਦਾ, ਪੰਜਾਬੀ ਹੋਣ ਦੇ ਕਾਰਨਾਂ ਦਾ ਭਰਾ ਹੋਣ ਦਾ, ਭਾਵ ਮਹਾਰਾਜਾ ਸਾਹਿਬ ਨੇ ਸਭ ਤੋਂ ਪਹਿਲਾਂ ਪੈਦਾ ਕੀਤਾ।

### ਏਕਤਾ ਲਈ ਜਤਨ :—

**ਆਪਣੇ ਆਦਰਸ਼** ਦੀ ਪੂਰਤੀ ਲਈ ਮਹਾਰਾਜਾ ਰਣਜੀਤ ਸਿੰਘ ਨੇ ਇਕ ਗੱਲ ਤਾਂ ਇਹ ਕੀਤੀ ਕਿ ਜਿਹੜੇ ਨਿੱਕੇ ਮੋਟੇ ਟਿਕਾਣੇ ਸਿਖ ਸਰਦਾਰਾਂ ਜਾ ਮਿਸਲਦਾਰਾਂ ਨੇ ਥਾਂ ਥਾਂ ਮੱਲ ਰਖੇ ਸਨ, ਉਨ੍ਹਾਂ ਉਪਰ ਕਬਜ਼ਾ ਕੀਤਾ ਅਤੇ ਸਰਦਾਰਾਂ ਮਿਸਲਦਾਰਾਂ ਨੂੰ ਜਗੀਰਾਂ ਦੇ ਕੇ ਸੰਤੁਸ਼ਟ ਕੀਤਾ। ਇਸੇ ਸਿਲਸਿਲੇ ਵਿਚ ਉਨ੍ਹਾਂ ਨੇ ਸੰਨ ੧੮੦੨ ਵਿਚ ਅੰਮ੍ਰਿਤਸਰ ਉਤੇ ਵੀ ਕਬਜ਼ਾ ਕੀਤਾ ਅਤੇ ਭੰਗੀ ਸਰਦਾਰਾਂ ਨੂੰ ਜਗੀਰ ਦਿੱਤੀ। ਦੂਜੀ ਗੱਲ ਇਹ ਕੀਤੀ ਕਿ ਤਾਕਤਵਰ ਮਿਸਲਾਂ ਨਾਲ ਮਿੱਤਰਤਾ

ਗੰਢੀ ਅਤੇ ਉਨ੍ਹਾਂ ਦਾ ਆਪੋ ਵਿਚ ਵਿਚਲਾ ਵਿਰੋਧ ਮਿਟਾਇਆ। ਕਨ੍ਹਈਆਂ ਤੇ ਨਕਈਆਂ ਦੀਆਂ ਮਿਸਲਾਂ ਨਾਲ ਉਨ੍ਹਾਂ ਨੇ ਵਿਆਹਾਂ ਰਾਹੀਂ ਗੰਢ ਲਈ। ਆਹਲੂਵਾਲੀਆ ਮਿਸਲ ਦੇ ਮੁਖੀ ਸਰਦਾਰ ਫਤਹ ਸਿੰਘ ਨਾਲ ਉਨ੍ਹਾਂ ਨੇ ਸੰਨ ੧੮੦੨ (ਸੰਮਤ ੧੮੫੯) ਵਿਚ ਪੱਗ ਵਟਾਈ ਤੇ ਭਰਪਣ ਕਾਇਮ ਕੀਤਾ। ਨਾਭੇ ਤੇ ਪਟਿਆਲੇ ਦੇ ਝਗੜੇ ਖਤਮ ਕਰਾਏ ਅਤੇ ਉਨ੍ਹਾਂ ਨੂੰ ਇਕ ਦੂਏ ਦੇ ਅਤੇ ਆਪਣੇ ਮਿਤਰ ਬਣਾਇਆ। ਮਿੱਤਰਤਾ ਗੰਢਣ ਤੇ ਪਕਿਆਉਣ ਦੀ ਖਾਤਰ ਅਤੇ ਉਨ੍ਹਾਂ ਨੂੰ ਇਹ ਭਰੋਸਾ ਦਿਵਾਉਣ ਲਈ ਕਿ ਅਸੀਂ ਤੁਹਾਨੂੰ ਹੜੱਪ ਨਹੀਂ ਕਰਨਾ ਚਾਹੁੰਦੇ ਸਗੋਂ ਵਧਦੇ ਫੁਲਦੇ ਵੇਖਣਾ ਚਾਹੁੰਦੇ ਹਾਂ, ਮਹਾਰਾਜਾ ਸਾਹਿਬ ਨੇ ਆਪਣਾ ਜਿਤਿਆ ਹੋਇਆ ਕੁਝ ਇਲਾਕਾ ਨਾਭਾ ਤੇ ਜੀਂਦ ਨੂੰ ਦਿਤਾ। ਇਸੇ ਤਰ੍ਹਾਂ ਫਗਵਾੜੇ ਤੇ ਇਸ ਦੇ ਇਰਦ ਗਿਰਦ ਦਾ ਇਲਾਕਾ ਜਿਤ ਕੇ ਉਨ੍ਹਾਂ ਨੇ ਆਪਣੇ ਮਿੱਤਰ ਅਤੇ ਕਪੂਰਥਲਾ ਦੇ ਮਿਸਲਦਾਰ ਸ: ਫਤਹ ਸਿੰਘ ਆਹਲੂਵਾਲੀਏ ਨੂੰ ਦਿਤਾ।

ਅਜੇਹੇ ਜਤਨਾਂ ਨਾਲ ਮਹਾਰਾਜਾ ਸਾਹਿਬ ਨੇ ਖਿੰਡੀ ਪੁੰਡੀ ਹੋਈ ਅਤੇ ਟੁਟੀ ਫੁਟੀ ਸਿਖ ਤਾਕਤ ਨੂੰ ਇਕੱਠਾ ਤੇ ਕੇਂਦਰਿਤ ਕੀਤਾ।

### ਪਠਾਣੀ ਇਲਾਕਿਆਂ ਤੇ ਕਬਜ਼ਾ :—

ਸਾਰੀ ਪੰਜਾਬ ਨੂੰ ਇਕ-ਮੁਠ ਕਰ ਕੇ, ਇਕ ਰਾਜ-ਪਰਬੰਧ ਹੇਠ ਲਿਆ ਕੇ, ਏਥੇ ਅਮਨ-ਭਰਪੂਰ, ਨਿਆਂਕਾਰੀ ਅਤੇ ਸਭ ਦਾ ਸਾਂਝਾ ਪੰਜਾਬੀ ਰਾਜ ਕਾਇਮ ਕਰਨ ਦੀ ਖਾਤਰ, ਮਹਾਰਾਜਾ ਸਾਹਿਬ ਨੇ ਪਰਦੇਸੀ ਪਠਾਣਾਂ ਦੇ ਰਾਜ ਹੇਠਲੇ ਪੰਜਾਬ ਦੇ ਟੁਕੜਿਆਂ ਨੂੰ ਸਰ ਕਰਨ ਦਾ ਪਰੋਗਰਾਮ ਬਣਾਇਆ।

### ਕਸੂਰ :—

ਸਭ ਤੋਂ ਪਹਿਲਾਂ ਉਨ੍ਹਾਂ ਨੇ ਕਸੂਰ ਵਲ ਧਿਆਨ ਕੀਤਾ ਜੋ ਲਾਹੌਰ ਤੋਂ ਬਹੁਤ ਨੇੜੇ ਸੀ ਅਤੇ ਖਰਾਬੀ ਦਾ ਘਰ ਸੀ। ਜਿਹਾ ਕਿ ਅਗੇ ਦਸਿਆ ਗਿਆ ਹੈ, ਕਸੂਰ ਦਾ ਹਾਕਮ ਨਜ਼ਾਮ ਦੀਨ ਮਹਾਰਾਜਾ

ਸਾਹਿਬ ਦੇ ਵਿਰੁਧ ਸੀ। ਉਹ ਲਾਹੌਰ ਉਤੇ ਕਬਜ਼ਾ ਕਰਨਾ ਚਾਹੁੰਦਾ ਸੀ, ਪਰ ਮਹਾਰਾਜਾ ਸਾਹਿਬ ਨੇ ਉਸ ਦਾ ਇਹ ਸੁਫਪਣਾ ਪੂਰਾ ਨਾ ਹੋਣ ਦਿਤਾ। ਫੇਰ ਉਸ ਨੇ ਭੰਗੀ ਆਦਿ ਸਰਦਾਰਾਂ ਦੇ ਨਾਲ ਹੋ ਕੇ ਮਹਾਰਾਜੇ ਦੇ ਵਿਰੁਧ ਭਸੀਣ ਦੀ ਲੜਾਈ ਵਿਚ ਹਿੱਸਾ ਲਿਆ। ਲਾਹੌਰ ਦਾ ਪਰਬੰਧ ਠੀਕ ਕਰ ਕੇ ਮਹਾਰਾਜਾ ਸਾਹਿਬ ਨੇ ਸੰਨ ੧੮੦੧ (ਸੰਮਤ ੧੮੫੮) ਵਿਚ ਕਸੂਰ ਵਿਰੁਧ ਫੌਜ ਭੇਜੀ। ਤਕੜੀ ਲੜਾਈ ਪਿਛੋਂ ਨਜ਼ਾਂਮਦੀਨ ਨੇ ਹਾਰ ਮੰਨੀ ਅਤੇ ਅਧੀਨਗੀ ਮੰਨ ਕੇ ਟਕੇ ਭਰਨੇ ਕਬੂਲ ਕੀਤੇ।

ਪਰ ਨਜ਼ਾਮ ਦੀਨ ਦਿਲੋਂ ਬਹੁਤ ਔਖਾ ਸੀ। ਮਹਾਰਾਜ ਸਾਹਿਬ ਨੂੰ ਚਨਯੋਟ ਵਲ ਰੁਝਾ ਹੋਇਆ ਵੇਖ ਕੇ ਉਸ ਨੇ ਆਕੀ ਹੋ ਕੇ ਜਹਾਦ ਸ਼ੁਰੂ ਕਰ ਦਿਤਾ। ਮਹਾਰਾਜੇ ਨੇ ਫੇਰ ਫੌਜ ਭੇਜ ਕੇ ਉਸ ਨੂੰ ਹਾਰ ਦਿਤੀ। ਨਜ਼ਾਮ ਦੀਨ ਨੇ ਫੇਰ ਤਰਲੇ ਕੀਤੇ ਅਤੇ ਵਫਾਦਾਰ ਰਹਿਣ ਦੀਆਂ ਕਸਮਾ ਖਾਧੀਆਂ। ਖੁਲ੍ਹ-ਦਿਲੇ ਮਹਾਰਾਜੇ ਨੇ ਉਸ ਨੂੰ ਬਖਸ਼ ਦਿਤਾ।

ਨਵਾਬ ਨਜ਼ਾਮ ਦੀਨ ਸੰਨ ੧੮੦੭ (ਸੰਮਤ ੧੮੬੪) ਵਿਚ ਮਰ ਗਿਆ ਅਤੇ ਉਸ ਦੇ ਥਾਂ ਉਸ ਦਾ ਭਰਾ ਕੁਤਬ ਦੀਨ ਕਸੂਰ ਦਾ ਹਾਕਮ ਬਣਿਆ। ਉਹ ਲਾਹੌਰ ਦਰਬਾਰ ਦੇ ਅਧੀਨ ਰਹਿਣਾ ਨਹੀਂ ਸੀ ਚਾਹੁੰਦਾ। ਮਹਾਰਾਜਾ ਸਾਹਿਬ ਨੇ ਫੈਸਲਾ ਕੀਤਾ ਕਿ ਆਏ ਦਿਨ ਖੜਾ ਹੋਣ ਵਾਲਾ ਕਜੀਆ ਸਦਾ ਲਈ ਨਿਬੇੜਿਆ ਜਾਵੇ। ਇਸ ਕਰਕੇ ਕਸੂਰ ਉਤੇ ਚੜ੍ਹਾਈ ਕੀਤੀ ਗਈ। ਤਕੜੀ ਲੜਾਈ ਮਗਰੋਂ ਮਹਾਰਾਜਾ ਸਾਹਿਬ ਨੇ ਕਸੂਰ ਉਤੇ ਕਬਜ਼ਾ ਕਰ ਲਿਆ। ਨਵਾਬ ਕੁਤਬ ਦੀਨ ਨੱਠਾ ਜਾਂਦਾ ਫੜਿਆ ਗਿਆ। ਮਹਾਰਾਜੇ ਨੇ ਉਸ ਨੂੰ ਜ਼ਿਲਾ ਫੀਰੋਜ਼ਪੁਰ ਵਿਚ 'ਮਮਦੋਟ' ਦੇ ਇਲਾਕੇ ਦੀ ਜਗੀਰ ਦਿਤੀ ਜਿਸ ਦੀ ਵਾਰਸਕ ਆਮਦਨ ਉਸ ਵੇਲੇ ਇਕ ਲੱਖ ਰੁਪਇਆ ਸੀ।

ਸੰਮਤ ੧੮੬੦ (ਸੰਨ ੧੮੦੩) ਵਿਚ ਮਹਾਰਾਜਾ ਸਾਹਿਬ ਨੇ ਝੰਗ ਅਤੇ ਉਹ ਦੇ ਇਲਾਕੇ ਸਰ ਕਰ ਕੇ ਆਪਣੇ ਰਾਜ ਵਿਚ ਮਿਲਾਏ।

**ਮੁਲਤਾਨ :-**

ਕਸੂਰ ਦੇ ਨਵਾਬ ਨਜ਼ਾਮ ਦੀਨ ਨੂੰ ਦੂਜੀ ਵੇਰ ਸੋਧਣ ਤੇ ਅਧੀਨ ਕਰਨ ਮਗਰੋਂ ਸੰਨ ੧੮੦੩ (ਸੰਮਤ ੧੮੬੦) ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਠਾਣੀ ਰਾਜ ਦੇ ਇਕ ਹੋਰ ਵਡੇ ਕੇਂਦਰ ਮੁਲਤਾਨ ਉਤੇ ਚੜ੍ਹਾਈ ਕੀਤੀ। ਮੁਲਤਾਨ ਦੇ ਨਵਾਬ ਮੁਜ਼ੱਫਰ ਖਾਂ ਨੇ ਅਧੀਨਗੀ ਕਬੂਲ ਕਰ ਲਈ ਤੇ ਨਜ਼ਰਾਨਾ ਦਿਤਾ।

ਜਦ ਨਵਾਬ ਨਜ਼ਾਮ ਦੀਨ ਦੇ ਮਰਨ ਮਗਰੋਂ ਬਣੇ ਕਸੂਰ ਦੇ ਨਵਾਬ ਕੁਤਬ ਦੀਨ ਨੇ ਆਕੀ ਹੋ ਕੇ ਜਹਾਦ ਅਰੰਭ ਦਿਤਾ, ਤਾਂ ਮੁਲਤਾਨ ਦੇ ਨਵਾਬ ਮੁਜ਼ੱਫਰ ਖਾਂ ਨੇ ਉਸ ਦੀ ਗੁਪਤ ਤੌਰ ਤੇ ਸਹਾਇਤਾ ਕੀਤੀ। ਮਹਾਰਾਜਾ ਸਾਹਿਬ ਨੂੰ ਪਤਾ ਲੱਗ ਗਿਆ। ਉਨ੍ਹਾਂ ਨੇ ਮੁਲਤਾਨ ਉਤੇ ਚੜ੍ਹਾਈ ਕੀਤੀ। ਮੁਜ਼ੱਫਰ ਖਾਂ ਅਗੋਂ ਝੱਟ ਗੋਡਿਆਂ ਪਰਨੇ ਹੋ ਗਿਆ। ਉਸ ਨੇ ਸੱਤਰ ਹਜ਼ਾਰ ਰੁਪਇਆ ਭੇਟਾ ਕੀਤਾ। ਮਹਾਰਾਜਾ ਸਾਹਿਬ ਨੇ ਉਸ ਨੂੰ ਬਖਸ਼ ਦਿਤਾ।



ਕਾਂਡ ੪

# ਅੰਮ੍ਰਿਤਸਰ ਦਾ ਸੰਧੀ-ਪੱਤਰ

## ਹੁਲਕਰ ਦਾ ਪੰਜਾਬੇ ਆਉਣਾ :-

ਸੰਨ ੧੮੦੫ ਵਿਚ ਜਦ ਕਿ ਮਹਾਰਾਜਾ ਸਾਹਿਬ ਮੁਲਤਾਨ ਵਲ ਗਏ ਹੋਏ ਸਨ, ਉਨ੍ਹਾਂ ਨੂੰ ਸੁਨੇਹਾ ਪੁਜਾ ਕਿ ਅੰਗਰੇਜ਼ਾਂ ਤੋਂ ਹਾਰ ਖਾ ਕੇ ਜਸਵੰਤ ਰਾਉ ਹੁਲਕਰ, ਇੰਦੌਰ ਦਾ ਮਰਹੱਟਾ ਰਾਜਾ, ਪਨਾਹ ਤੇ ਸਹਾਇਤਾ ਦੀ ਭਾਲ ਵਿਚ ਫੌਜ ਸਮੇਤ ਪੰਜਾਬ ਵਿਚ ਆ ਗਿਆ ਹੈ, ਅਤੇ ਉਸ ਦੇ ਮਗਰ ਲਾਰਡ ਲੇਕ ਅੰਗਰੇਜ਼ੀ ਫੌਜ ਲੈ ਕੇ ਆ ਰਿਹਾ ਹੈ। ਮਹਾਰਾਜਾ ਸਾਹਿਬ ਛੇਤੀ ਨਾਲ ਲਾਹੌਰ ਵਾਪਸ ਆਏ। ਹੁਲਕਰ ਦੀ ਰਿਹਾਇਸ਼ ਦਾ ਪਰਬੰਧ ਉਨ੍ਹਾਂ ਨੇ ਅੰਮ੍ਰਿਤਸਰ ਕਰ ਦਿਤਾ। ਹੁਲਕਰ ਨੇ ਅੰਗਰੇਜ਼ਾਂ ਵਿਰੁਧ ਸਹਾਇਤਾ ਮੰਗੀ। ਮਹਾਰਾਜਾ ਸਾਹਿਬ ਨੇ ਕਿਹਾ ਕਿ ਸਲਾਹਕਾਰਾਂ ਨਾਲ ਸਲਾਹ ਕਰ ਕੇ ਦਸਾਂਗਾ।

ਮਹਾਰਾਜਾ ਸਾਹਿਬ ਪੰਜਾਬ ਨੂੰ ਰਣ-ਭੂਮੀ ਨਹੀਂ ਸਨ ਬਣਾਉਣਾ ਚਾਹੁੰਦੇ, ਨਾਲ ਹੀ ਸ਼ਰਨ ਆਏ ਹੁਲਕਰ ਨੂੰ ਨਿਰਾਸ ਵੀ ਨਹੀਂ ਸਨ ਕਰਨਾ ਚਾਹੁੰਦੇ। ਉਨ੍ਹਾਂ ਨੇ ਹੁਲਕਰ ਤੇ ਅੰਗਰੇਜ਼ਾਂ ਦਾ ਆਪੋ ਵਿਚ ਸਮਝੌਤਾ ਤੇ ਸੁਲ੍ਹਾ ਸਫਾਈ ਕਰਾਉਣ ਦਾ ਇਰਾਦਾ ਕੀਤਾ। ਹੁਲਕਰ ਨੂੰ ਇਸ ਲਈ ਮਨਾ ਕੇ ਉਨ੍ਹਾਂ ਨੇ ਲਾਰਡ ਲੇਕ ਨੂੰ ਚਿੱਠੀ ਲਿਖੀ। ਅੰਗਰੇਜ਼ਾਂ ਨੇ ਮਹਾਰਾਜਾ ਸਾਹਿਬ ਦੀ ਤਜਵੀਜ਼ ਝੱਟ ਮੰਨ ਲਈ। ਹੁਲਕਰ ਦਾ ਅੰਗਰੇਜ਼ਾਂ ਨਾਲ ਰਾਜੀਨਾਵਾਂ ਹੋ ਗਿਆ। ਅੰਗਰੇਜ਼ਾਂ ਨੇ ਉਸ ਦਾ ਬਹੁਤ ਸਾਰਾ ਇਲਾਕਾ ਉਸ ਨੂੰ ਵਾਪਸ ਦੇ ਦਿਤਾ।

## ਰਾਜਾ ਕਾਂਗੜਾ ਨੂੰ ਸਹਾਇਤਾ :-

ਪਟਿਆਲਾ ਤੇ ਨਾਭਾ ਵਿਚਕਾਰਲਾ ਝਗੜਾ ਨਿਬੇੜ ਕੇ

ਮਹਾਰਾਜਾ ਸਾਹਿਬ ਵਾਪਸ ਆ ਰਹੇ ਸਨ ਕਿ ਜਲੰਧਰ ਦੇ ਪਾਸ ਉਨ੍ਹਾਂ ਨੂੰ ਕਾਂਗੜੇ ਦੇ ਰਾਜੇ ਸੰਸਾਰ ਚੰਦ ਦਾ ਛੋਟਾ ਭਰਾ ਮਿਲਿਆ। ਉਸ ਨੇ ਬੇਨਤੀ ਕੀਤੀ ਕਿ ਨਿਪਾਲ ਦੇ ਜਰਨੈਲ ਅਮਰ ਸਿੰਘ ਥਾਪਾ ਨੇ ਸਾਡਾ ਪਹਾੜੀ ਇਲਾਕਾ ਮਾਰ ਲਿਆ ਹੈ ਅਤੇ ਹੋਰ ਵਧੀਕੀ ਕਰ ਰਿਹਾ ਹੈ; ਸਾਡੀ ਰਖਿਆ ਕਰੋ। ਮਹਾਰਾਜਾ ਸਾਹਿਬ ਫੌਜ ਲੈ ਕੇ ਕਾਂਗੜੇ ਵਲ ਤੁਰੇ। ਅਮਰ ਸਿੰਘ ਥਾਪਾ ਆਪਣੀ ਫੌਜ ਸਮੇਤ ਲੜਨੋਂ ਬਿਨਾਂ ਹੀ ਨੱਸ ਗਿਆ।

### ਪਹਾੜੀ ਇਲਾਕੇ ਤੇ ਚੜ੍ਹਾਈ :–

ਸੰਮਤ ੧੮੬੪ (ਸੰਨ ੧੮੦੭) ਵਿਚ ਮਹਾਰਾਜਾ ਸਾਹਿਬ ਨੇ ਪਹਾੜੀ ਇਲਾਕਾ ਸਰ ਕਰਨ ਦਾ ਇਰਾਦਾ ਕੀਤਾ। ਉਨ੍ਹਾਂ ਦੀ ਫੌਜ ਨੇ ਪਠਾਨਕੋਟ, ਜਸਰੋਟਾ ਅਤੇ ਚੰਬਾ ਨੂੰ ਸਰ ਕਰ ਲਿਆ।

### ਸਤਲੁਜੋਂ ਪਾਰਲੀਆਂ ਰਿਆਸਤਾਂ ਅੰਗਰੇਜ਼ਾਂ ਨਾਲ :

ਹੁਣ ਤੀਕ ਮਹਾਰਾਜਾ ਸਾਹਿਬ ਦਾ ਆਦਰਸ਼ ਸੀ ਕਿ ਸਭ ਸਿਖ ਤਾਕਤ ਨੂੰ ਇਕ-ਮੁਠ ਕਰ ਕੇ ਇਕ, ਵੱਡੀ ਸਲਤਨਤ ਕਾਇਮ ਕੀਤੀ ਜਾਵੇ ਜੋ ਸਿੱਖ-ਰਾਜ ਹੁੰਦਿਆਂ ਵੀ ਸਭ ਦੇ ਸਾਂਝੇ ਪੰਜਾਬੀ ਰਾਜ ਦਾ ਨਮੂਨਾ ਹੋਵੇ। ਉਨ੍ਹਾਂ ਨੇ ਪਟਿਆਲਾ, ਨਾਭਾ, ਜੀਂਦ ਆਦਿ ਨਾਲ ਮਿੱਤਰਤਾ ਗੰਢਣ ਦੇ ਜਤਨ ਕੀਤੇ ਸਨ। ਉਨ੍ਹਾਂ ਨੇ ਸਪੱਸ਼ਟ ਕਰ ਦਿਤਾ ਸੀ ਅਤੇ ਵਤੀਰੇ ਰਾਹੀਂ ਇਸ ਗਲ ਦੀ ਪੁਸ਼ਟੀ ਵੀ ਕੀਤੀ ਸੀ ਕਿ ਅਸੀਂ ਤੁਹਾਨੂੰ ਖਤਮ ਨਹੀਂ ਕਰਨਾ ਚਾਹੁੰਦੇ। ਪਰ ਇਕ ਨਿੱਕੀ ਜਿਹੀ ਗਲ ਨੇ ਸਤਲੁਜੋਂ ਪਾਰ ਦੇ ਸਰਦਾਰਾਂ ਨੂੰ ਡਰਾ ਦਿਤਾ। ਉਹ ਇਹ ਸੀ ਕਿ ਸ: ਤਾਰਾ ਸਿੰਘ ਡੱਲੇਵਾਲੇ ਦੇ ਮਰਨ ਤੇ ਮਹਾਰਾਜਾ ਨੇ ਉਸ ਦਾ ਇਲਾਕਾ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ।

ਸੰਨ ੧੮੦੮ (ਸੰਮਤ ੧੮੬੫) ਵਿਚ ਇਨ੍ਹਾਂ ਸਰਦਾਰਾਂ ਨੇ ਪਟਿਆਲੇ ਦੇ ਪਿੰਡ ਸਮਾਣੇ ਵਿਚ ਇਕੱਠ ਕੀਤਾ ਅਤੇ ਫੈਸਲਾ ਕੀਤਾ

ਕਿ ਮਹਾਰਾਜਾ ਰਣਜੀਤ ਸਿੰਘ ਨਾਲ ਮਿਲਣ ਦੇ ਥਾਂ ਅੰਗਰੇਜ਼ਾਂ ਨਾਲ ਮਿਲਿਆ ਜਾਵੇ। ਇਨ੍ਹਾਂ ਨੇ ਆਪਣੇ ਵਕੀਲ ਦਿੱਲੀ ਭੇਜ ਕੇ ਅੰਗਰੇਜ਼ਾਂ ਨੂੰ ਇਸ ਫੈਸਲੇ ਦੀ ਇਤਲਾਹ ਦਿੱਤੀ।

ਅੰਗਰੇਜ਼ਾਂ ਨੂੰ ਉਸ ਵੇਲੇ ਡਰ ਸੀ ਕਿ ਸ਼ਾਇਦ ਨਪੋਲੀਅਨ ਅਤੇ ਰੂਸ ਦਾ ਬਾਦਸ਼ਾਹ ਜ਼ਾਰ ਹਿੰਦੁਸਤਾਨ ਉਪਰ ਹੱਲਾ ਨਾ ਬੋਲ ਦੇਣ। ਇਸ ਕਰਕੇ ਉਹ ਮਹਾਰਾਜਾ ਰਣਜੀਤ ਸਿੰਘ ਨਾਲ ਵਿਗਾੜਨੀ ਨਹੀਂ ਸਨ ਚਾਹੁੰਦੇ। ਉਹ ਕੁਝ ਚਿਰ ਟਾਲ ਮਟੋਲਾ ਕਰਦੇ ਰਹੇ। ਨਾਲ ਹੀ ਉਨ੍ਹਾਂ ਨੇ ਮਹਾਰਾਜਾ ਸਾਹਿਬ ਨਾਲ ਮਿੱਤਰਤਾ ਗੰਢ ਕੇ ਅਹਿਦਨਾਮਾ (ਸੰਧੀ-ਪੱਤਰ) ਕਰਨ ਦੀ ਖਾਤਰ ਆਪਣਾ ਦੂਤ, ਸਰ ਚਾਰਲਸ ਮਟਕਾਫ, ਮਹਾਰਾਜਾ ਦੀ ਸੇਵਾ ਵਿਚ ਭੇਜਿਆ। ਮਹਾਰਾਜਾ ਸਾਹਿਬ ਸਾਰੀ ਗਲ ਸਮਝਦੇ ਸਨ । ਜਿਹੜੀਆਂ ਸ਼ਰਤਾਂ ਮਟਕਾਫ ਨੇ ਪੇਸ਼ ਕੀਤੀਆਂ ਉਹ ਉਨ੍ਹਾਂ ਨੇ ਨਾ ਮੰਨੀਆਂ, ਸਗੋਂ ਉਨ੍ਹਾਂ ਦੀ ਥਾਂ ਹੋਰ ਤਜਵੀਜ਼ਾਂ ਕੀਤੀਆਂ। ਮਟਕਾਫ ਨੂੰ ਸੰਧੀ ਦੀਆਂ ਸ਼ਰਤਾਂ ਵਿਚ ਤਬਦੀਲੀ ਕਰਨ ਦਾ ਅਖਤਿਆਰ ਨਹੀਂ ਸੀ। ਉਸ ਨੇ ਮਹਾਰਾਜਾ ਸਾਹਿਬ ਦੀਆਂ ਸ਼ਰਤਾਂ ਕਲਕੱਤੇ ਵਿਚਲੇ ਵਡੇ ਅੰਗਰੇਜ਼-ਗਵਰਨਰ ਜਨਰਲ–ਵਲ ਭੇਜ ਦਿਤੀਆਂ।

ਮਹਾਰਾਜਾ ਸਾਹਿਬ ਨੂੰ ਡਰ ਭਾਸ ਗਿਆ ਸੀ ਕਿ ਅੰਗਰੇਜ਼ਾਂ ਨੇ ਮਾਲਵੇ ਦੀਆਂ ਰਿਆਸਤਾਂ ਉਪਰ ਕਬਜ਼ਾ ਕਰ ਲੈਣਾ ਹੈ। ਉਨ੍ਹਾਂ ਵਿਚ ਅਪਣਾ ਅਸਰ ਤੇ ਰੁਹਬ ਕਾਇਮ ਰਖਣ ਦੀ ਖਾਤਰ ਮਹਾਰਾਜਾ ਸਾਹਿਬ ਨੇ ਮਾਲਵੇ ਵਲ ਕੂਚ ਕੀਤਾ। ਉਨ੍ਹਾਂ ਨੇ ਫਰੀਦ ਕੋਟ ਅਤੇ ਮਲੇਰ ਕੋਟਲੇ ਵਿਚ ਆਪਣੇ ਥਾਣੇ ਕਾਇਮ ਕੀਤੇ ਜਿਨ੍ਹਾਂ ਵਿਚ ਆਪਣੀ ਫੌਜ ਅਸਥਾਪਨ ਕੀਤੀ।

ਓਧਰੋਂ ਅੰਗਰੇਜ਼ਾਂ ਨੂੰ ਨਪੋਲੀਅਨ ਦੇ ਹਮਲੇ ਦਾ ਖਤਰਾ ਹਟ ਗਿਆ। ਗਵਰਨਰ ਜਨਰਲ ਨੇ ਮਹਾਰਾਜਾ ਸਾਹਿਬ ਨੂੰ ਚਿੱਠੀ ਭੇਜ ਦਿੱਤੀ ਕਿ ਦਰਿਆ ਸਤਲੁਜ ਤੋਂ ਦੱਖਣ ਵਲ ਦੇ ਸਿਖ ਰਾਜਿਆਂ ਸਰਦਾਰਾਂ ਨੂੰ ਅੰਗਰੇਜ਼ੀ ਸਰਕਾਰ ਨੇ ਆਪਣੀ ਰਖਿਆ ਹੇਠ ਲੈ

ਲਿਆ ਹੈ। ਨਾਲ ਹੀ ਉਸ ਨੇ ਤਕੜੀ ਫੌਜ ਜਮਨਾ ਦੇ ਪਾਰ ਭੇਜੀ ਜੋ ਬੂੜੀਏ ਤੇ ਪਟਿਆਲੇ ਹੁੰਦੀ ਹੋਈ ਲੁਧਿਆਣੇ ਆ ਟਿਕੀ।

ਇਸ ਗੱਲ ਤੇ ਮਹਾਰਾਜਾ ਸਾਹਿਬ ਨੂੰ ਬੜਾ ਗੁਸਾ ਆਇਆ। ਉਹ ਜੰਗੀ ਤਿਆਰੀਆਂ ਕਰਨ ਲੱਗ ਪਏ। ਫੌਜ ਤੇ ਤੋਪਖਾਨੇ ਨੂੰ ਫਲੌਰ ਇਕੱਠੇ ਹੋਣ ਦਾ ਹੁਕਮ ਦਿਤਾ ਗਿਆ। ਅੰਮ੍ਰਿਤਸਰ ਦੇ ਕਿਲ੍ਹੇ ਨੂੰ ਵਧੇਰੇ ਪੱਕਾ ਕੀਤਾ ਗਿਆ। ਤੋਪਾਂ ਬੀੜੀਆਂ ਗਈਆਂ ਅਤੇ ਦਾਰੂ ਸਿੱਕਾ ਇਕੱਠਾ ਕੀਤਾ ਗਿਆ। ਸਭ ਸਿੱਖ ਸਰਦਾਰਾਂ ਨੂੰ ਤਿਆਰੀ ਦਾ ਹੁਕਮ ਦਿਤਾ ਗਿਆ। ਥੋੜੇ ਹੀ ਦਿਨਾਂ ਵਿਚ ਇਕ ਲੱਖ ਦੇ ਕਰੀਬ ਫੌਜ ਲਾਹੌਰ ਇਕੱਠੀ ਆ ਹੋਈ।

ਪਰ ਮਹਾਰਾਜਾ ਸਾਹਿਬ ਨੇ ਗੁਸੇ ਵਿਚ ਆ ਕੇ ਕੋਈ ਸਖਤ ਕਦਮ ਨਾ ਚੁਕਿਆ ਅਤੇ ਜੰਗ ਸੰਬੰਧੀ ਪਹਿਲ ਕਰਨ ਵਾਲੀ ਕੋਈ ਗੱਲ ਨਾ ਕੀਤੀ। ਉਹ ਜਾਣਦੇ ਸਨ ਕਿ ਸਾਡਾ ਰਾਜ ਅਜੇ ਪੱਕੀ ਤਰ੍ਹਾਂ ਕਾਇਮ ਨਹੀਂ ਹੋਇਆ ਅਤੇ ਸਾਡੇ ਰਾਜ ਦੇ ਵਿਚ ਵੀ ਤੇ ਸਰਹੱਦਾਂ ਦੇ ਆਸ ਪਾਸ ਵੀ ਸਾਡੇ ਚੋਖੇ ਵੈਰੀ ਹਨ। ਉਨ੍ਹਾਂ ਨੇ ਸੋਚਿਆ ਕਿ ਜੇ ਅਸਾਂ ਅੰਗਰੇਜ਼ਾਂ ਨਾਲ ਜੰਗ ਛੇੜ ਲਈ, ਤਾਂ ਮਗਰੋਂ ਇਹ ਲੋਕ ਵੀ ਉੱਠ ਖੜੇ ਹੋਣਗੇ। ਇਸ ਕਰਕੇ ਉਨ੍ਹਾਂ ਨੇ ਆਪਣੇ ਗੁੱਸੇ ਨੂੰ ਰੋਕੀ ਰੱਖਣ ਦਾ ਫੈਸਲਾ ਕੀਤਾ।

## ਅੰਗਰੇਜ਼ਾਂ ਨਾਲ ਸੰਧੀ :–

ਇੰਨੇ ਨੂੰ ਮਟਕਾਫ ਨਵਾਂ ਸੰਧੀ-ਪਤਰ ਲੈ ਕੇ ਹਾਜ਼ਰ ਹੋਇਆ। ਇਸ ਦੀਆਂ ਸ਼ਰਤਾਂ ਮਹਾਰਾਜਾ ਸਾਹਿਬ ਦੇ ਮਨਪਸਿੰਦ ਸਨ। ੨੫ ਅਪਰੈਲ ਸੰਨ ੧੮੦੯ ਨੂੰ ਅੰਮ੍ਰਿਤਸਰ ਵਿਚ ਇਸ ਅਹਿਦਨਾਮੇ (ਸੰਧੀ-ਪੱਤਰ) ਉਤੇ ਦੋਹਾਂ ਧਿਰਾਂ ਦੇ ਦਸਖਤ ਹੋਏ। ਇਸ ਦੀਆਂ ਸ਼ਰਤਾਂ ਇਹ ਸਨ :–ਸਰਕਾਰ ਅੰਗਰੇਜ਼ੀ ਤੇ ਲਾਹੌਰ ਦਰਬਾਰ ਵਿਚ ਸਦਾ ਦੋਸਤੀ ਰਹੇਗੀ ; ਸਰਕਾਰ ਅੰਗਰੇਜ਼ੀ ਮਹਾਰਾਜਾ ਸਾਹਿਬ ਨੂੰ ਸਭ ਤੋਂ ਵਧ ਸਤਕਾਰ ਯੋਗ ਤਾਕਤਾਂ ਵਿਚ ਗਿਣੇਗੀ ਅਤੇ ਉਨ੍ਹਾਂ ਦੇ

ਸਤਲੁਜੋਂ ਉੱਤਰ ਵਲ ਦੇ ਇਲਾਕਿਆਂ ਵਿਚ ਦਖਲ ਨਹੀਂ ਦੇਵੇਗੀ ; ਅਤੇ ਮਹਾਰਾਜਾ ਸਾਹਿਬ ਸਤਲੁਜੋਂ ਦੱਖਣ ਵਲ ਦੇ ਇਲਾਕਿਆਂ ਵਿਚ ਦਖਲ ਨਹੀਂ ਦੇਵੇਗਾ।

ਇਸ ਸੰਧੀ ਅਨੁਸਾਰ ਲੁਧਿਆਣੇ ਅੰਗਰੇਜ਼ਾਂ ਦੀ ਛਾਉਣੀ ਪੈ ਗਈ। ਮਹਾਰਾਜਾ ਵਲੋਂ ਬਖਸ਼ੀ ਨੰਦ ਸਿੰਘ ਭੰਡਾਰੀ ਵਕੀਲ ਜਾਂ ਦੂਤ ਨੀਅਤ ਹੋ ਕੇ ਲੁਧਿਆਣੇ ਭੇਜਿਆ ਗਿਆ ਅਤੇ ਅੰਗਰੇਜ਼ਾਂ ਵਲੋਂ ਖੁਸ਼ਵਕਤ ਰਾਏ ਲਾਹੌਰ ਭੇਜਿਆ ਗਿਆ।

## ਇਸ ਸੰਧੀ ਦੇ ਰਾਜਨੀਤਕ ਅਸਰ :-

ਇਸ ਸੰਧੀ ਦਾ ਪੰਜਾਬ ਉਪਰ ਬਹੁ-ਪੱਖਾ ਰਾਜਨੀਤਕ ਅਸਰ ਹੋਇਆ। ਮਹਾਰਾਜੇ ਦਾ ਰਾਜ ਸਤਲੁਜੋਂ ਪਾਰ ਵਲ ਵਧਣੋਂ ਰੁਕ ਗਿਆ। ਅੰਗਰੇਜ਼ਾਂ ਨੂੰ ਹਿੰਗ ਜਾਂ ਫਟਕੜੀ ਲਗਣੋਂ ਬਿਨਾਂ ਹੀ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਉਪਰ ਅਧਿਕਾਰ ਮਿਲ ਗਏ। ਮਹਾਰਾਜਾ ਸਾਹਿਬ ਦਾ ਸਿੱਖ ਤਾਕਤ ਨੂੰ ਇੱਕ-ਮੁੱਠ ਕਰ ਕੇ ਤਕੜੀ ਸਲਤਨਤ ਕਾਇਮ ਕਰਨ ਦਾ ਖਿਆਲ ਵਿਚੇ ਰਹਿ ਗਿਆ। ਪਰ ਨਾਲ ਹੀ ਉਨ੍ਹਾਂ ਨੂੰ ਇਸ ਪਾਸਿਓਂ ਕੋਈ ਖਤਰਾ ਨਾ ਰਿਹਾ। ਹੁਣ ਉਹ ਪੱਛਮ ਤੇ ਪਹਾੜ ਵਲ ਦੇ ਇਲਾਕੇ ਜਿੱਤਣ ਵਲ ਬੇਫਿਕਰ ਹੋ ਕੇ ਧਿਆਨ ਦੇ ਸਕਦੇ ਸਨ।

ਪਰ ਇਸ ਸੰਧੀ ਦਾ ਸਭ ਤੋਂ ਵੱਧ ਖਤਰਨਾਕ ਅਸਰ ਇਹ ਹੋਇਆ ਕਿ ਸਿਖਾਂ ਵਿਚ ਮਾਝੇ ਮਾਲਵੇ ਦਾ ਸਵਾਲ ਪੈਦਾ ਹੋ ਗਿਆ। ਮਗਰੋਂ ਸਿਖਾਂ ਨੂੰ ਪਾੜੀ ਰੱਖਣ ਲਈ ਅਤੇ ਆਪਣੀ ਤਾਕਤ ਵਧਾਉਣ ਪਕਿਆਉਣ ਲਈ ਅੰਗਰੇਜ਼ਾਂ ਨੇ ਇਸ ਪਾਟ ਨੂੰ ਗਿਣ ਮਿਥ ਕੇ ਵਧਾਇਆ।



ਕਾਂਡ ੫

# ਕਾਂਗੜੇ ਤੇ ਅਟਕ ਦੀਆਂ ਜਿੱਤਾਂ : ਕੋਹ ਨੂਰ

## ਕਾਂਗੜੇ ਦੀ ਜਿੱਤ :-

ਮਹਾਰਾਜਾ ਸਾਹਿਬ ਨੇ ਲੁਧਿਆਣੇ ਅੰਗਰੇਜ਼ੀ ਫੌਜੀ ਆਈ ਵੇਖ ਕੇ ਆਪਣੀ ਕਾਂਗੜੇ ਵਿਚਲੀ ਫੌਜ ਨੂੰ ਫਲੌਰ ਜਾਣ ਦਾ ਹੁਕਮ ਦਿਤਾ । ਇਸ ਤੇ ਨਿਪਾਲ ਦਾ ਸੈਨਾਪਤੀ ਅਮਰ ਸਿੰਘ ਥਾਪਾ ਫੇਰ ਫੌਜ ਲੈ ਕੇ ਕਾਂਗੜੇ ਵਿਚ ਆ ਵੜਿਆ । ਕਾਂਗੜੇ ਦੇ ਰਾਜੇ ਨੇ ਫੇਰ ਸਹਾਇਤਾ ਲਈ ਬੇਨਤੀ ਕੀਤੀ । ਮਹਾਰਾਜਾ ਸਾਹਿਬ ਨੇ ਕਾਂਗੜੇ ਵਲ ਕੂਚ ਕੀਤਾ । ਉਨ੍ਹਾਂ ਨੇ ਗੋਰਖਿਆਂ ਦੀ ਫੌਜ ਦੇ ਰਸਦ-ਪਾਣੀ ਦੇ ਰਾਹ ਰੋਕ ਲਏ । ਸਿਖਾਂ ਤੇ ਗੋਰਖਿਆਂ ਦੀ ਡਟ ਕੇ ਲੜਾਈ ਹੋਈ । ਸਿਖਾਂ ਨੇ ਗੋਰਖਿਆਂ ਦੇ ਚੰਗੇ ਆਹੂ ਲਾਹੇ ਅਤੇ ਉਨ੍ਹਾਂ ਨੂੰ ਲੱਕ-ਤੋੜਵੀਂ ਹਾਰ ਦਿਤੀ । ੨੪ ਸਤੰਬਰ ਸੰਨ ੧੮੦੯ ਨੂੰ ਖਾਲਸਾ ਫੌਜ ਨੇ ਕਿਲ੍ਹੇ ਉਪਰ ਕਬਜ਼ਾ ਕਰ ਲਿਆ ।

ਨਿਪਾਲੀਆਂ ਵਲੋਂ ਨਿਤ ਦੀ ਛੇੜਖਾਣੀ ਰੋਕਣ ਅਤੇ ਉਨ੍ਹਾਂ ਦੇ ਏਧਰ ਦੇ ਨਾਕੇ ਬੰਦ ਕਰਨ ਲਈ ਮਹਾਰਾਜੇ ਨੇ ਕਾਂਗੜੇ ਦਾ ਇਲਾਕਾ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਅਤੇ ਸ: ਦੇਸਾ ਸਿੰਘ ਮਜੀਠੀਏ ਨੂੰ ਇਸ ਦਾ ਹਾਕਮ ਨੀਅਤ ਕੀਤਾ । ਮਹਾਰਾਜਾ ਸਾਹਿਬ ਨੇ ਇਸ ਕਿਲ੍ਹੇ ਵਿਚ ਸ਼ਾਹੀ ਦਰਬਾਰ ਕੀਤਾ ਜਿਸ ਵਿਚ ਚੰਬਾ, ਨੂਰਪੁਰ, ਕੋਟਲਾ, ਸ਼ਾਹਪੁਰ, ਗੁਲੇਰ, ਕਾਹਲੂਰ, ਮੰਡੀ, ਸੁਕੇਤ ਅਤੇ ਕੁਲੂ ਦੇ ਰਾਜੇ ਸ਼ਾਮਲ ਹੋਏ ਅਤੇ ਸਭ ਨੇ ਟਕੇ ਤਾਰੇ ।

## ਮੁਲਤਾਨ ਤੇ ਚੜ੍ਹਾਈ :-

ਇਸ ਮਗਰੋਂ ਮਹਾਰਾਜਾ ਸਾਹਿਬ ਨੇ ਗੁਜਰਾਤ, ਭੇਰਾ,

ਮਿਆਣੀ, ਖੁਸ਼ਾਬ, ਸਾਹੀਵਾਲ, ਜੰਮੂ, ਵਜ਼ੀਰਾਬਾਦ ਆਦਿ ਇਲਾਕੇ ਸਰ ਕਰ ਕੇ ਆਪਣੇ ਰਾਜ ਵਿਚ ਮਿਲਾਏ। ਫਰਵਰੀ ਸੰਨ ੧੮੧੦ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਮੁਲਤਾਨ ਵਲ ਫੇਰ ਧਿਆਨ ਦੇਣਾ ਪਿਆ। ਓਥੋਂ ਦਾ ਨਵਾਬ ਮੁਜ਼ੱਫਰ ਖਾਂ, ਜਿਸ ਨੇ ਅਧੀਨਗੀ ਕਬੂਲ ਕੇ ਟਕੇ ਭਰਨੇ ਮੰਨੇ ਹੋਏ ਸਨ, ਕੁਝ ਆਕੜ ਬੈਠਾ ਸੀ: ਮਹਾਰਾਜਾ ਸਾਹਿਬ ਫੌਜ ਲੈ ਕੇ ਮੁਲਤਾਨ ਪੁਜ ਗਏ। ਸ: ਫਤਹ ਸਿੰਘ ਆਹਲੂ-ਵਾਲੀਆ ਵੀ ਫੌਜ ਲੈ ਕੇ ਆ ਰਲਿਆ। ਨਵਾਬ ਨੇ ਡਟ ਕੇ ਲੜਾਈ ਕੀਤੀ। ਪਰ ਹਾਰ ਗਿਆ, ਉਸ ਨੇ ਸਰਕਾਰ ਪਾਸੋਂ ਫੇਰ ਮਾਫੀ ਮੰਗੀ ਅਤੇ ਅਗਾਂਹ ਲਈ ਅਧੀਨ ਤੇ ਵਫਾਦਾਰ ਹੋ ਕੇ ਰਹਿਣਾ ਦੀ ਸਹੁੰ ਖਾਧੀ। ਖੁਲ੍ਹ-ਦਿਲੇ ਮਹਾਰਾਜਾ ਸਾਹਿਬ ਨੇ ਉਸ ਨੂੰ ਫੇਰ ਮਾਫ ਕਰ ਦਿਤਾ।

ਮੁਲਤਾਨ ਤੋਂ ਲਾਹੌਰ ਵਾਪਸ ਆ ਕੇ ਉਨ੍ਹਾਂ ਨੇ ਡਸਕਾ, ਹਲੋਵਾਲ, ਕਟਾਸ ਤੇ ਖਿਉੜਾ ਦੇ ਇਲਾਕੇ ਸਰ ਕੀਤੇ ਅਤੇ ਆਪਣੇ ਰਾਜ ਵਿਚ ਸ਼ਾਮਲ ਕੀਤੇ। ਮਗਰੋਂ ਜਿਹਲਮੋਂ ਪਾਰ ਕਿਲ੍ਹਾ ਮੰਗਲਾ ਤੇ ਉਸ ਦੇ ਨਾਲ ਲੱਗਦੇ ਕਿਲ੍ਹੇ ਵੀ ਸਰ ਕੀਤੇ।

**ਸ਼ਾਹ ਸ਼ੁਜਾਹ ਤੇ ਕੋਹ ਨੂਰ :—**

ਕਾਬਲ ਦੇ ਬਾਦਸ਼ਾਹ ਸ਼ਾਹ ਸ਼ੁਜਾਹ ਨੂੰ ਉਸ ਦੇ ਭਰਾ ਸ਼ਾਹ ਮਹਮੂਦ ਨੇ ਹਰਾ ਕੇ ਦੇਸੋਂ ਬਾਹਰ ਕੱਢ ਦਿਤਾ। ਉਹ ਨੱਠ ਕੇ ਪਨਾਹ ਦੀ ਭਾਲ ਵਿਚ ਪੰਜਾਬੇ ਆਇਆ। ਮਹਾਰਾਜਾ ਰਣਜੀਤ ਸਿੰਘ ਉਸ ਵੇਲੇ ਖੁਸ਼ਾਬ ਦੇ ਪਾਸ ਸਨ। ਉਨ੍ਹਾਂ ਨੇ ਸ਼ਾਹ ਸ਼ੁਜਾਹ ਨੂੰ ਸਦਿਆ ਅਤੇ ਉਸ ਦਾ ਬੜਾ ਆਦਰ ਕੀਤਾ। ਉਨ੍ਹਾਂ ਨੇ ਉਸ ਦੇ ਨਿਰਬਾਹ ਵਾਸਤੇ ਚੋਖੀ ਰਕਮ ਦਿੱਤੀ ਅਤੇ ਅਗਾਂਹ ਵਾਸਤੇ ਵੀ ਲਾ ਦਿੱਤੀ ਅਤੇ ਕਿਹਾ ਕਿ ਜਿਥੇ ਜੀ ਕਰਦਾ ਜੇ ਰਿਹਾਇਸ਼ ਕਰ ਲਵੇ। ਉਸ ਨੇ ਰਾਵਲਪਿੰਡੀ ਰਹਿਣਾ ਪਸਿੰਦ ਕੀਤਾ।

ਕੁਝ ਚਿਰ ਮਗਰੋਂ ਆਪਣਾ ਟੱਬਰ ਰਾਵਲਪਿੰਡੀ ਛੱਡ ਕੇ ਉਹ ਕਾਬਲ ਚਲਿਆ ਗਿਆ ਅਤੇ ਸ਼ਾਹ ਮਹਮੂਦ ਨੂੰ ਹਰਾ ਕੇ ਬਾਦਸ਼ਾਹ ਬਣ ਗਿਆ। ਪਰ ਚਹੁੰ ਮਹੀਨਿਆਂ ਪਿਛੋਂ ਉਸ ਨੂੰ ਫੇਰ ਤਖਤੋਂ ਲਾਹਿਆ ਅਤੇ ਕੈਦ ਕਰ ਕੇ ਕਸ਼ਮੀਰ ਭੇਜਿਆ ਗਿਆ। ਮਹਾਰਾਜਾ ਸਾਹਿਬ ਨੇ ਉਸ ਦੇ ਭਰਾ ਤੇ ਪਰਵਾਰ ਨੂੰ ਲਾਹੌਰ ਸੱਦ ਲਿਆ ਜਿਥੇ ਉਨ੍ਹਾਂ ਨੂੰ ਰਹਿਣ ਲਈ ਮਕਾਨ ਅਤੇ ਗੁਜ਼ਾਰੇ ਲਈ ਚੋਖੀ ਰਕਮ ਦਿੱਤੀ ਤੇ ਬੰਨ੍ਹੀ ਗਈ।

ਕਾਬਲ ਦੇ ਵਜ਼ੀਰ ਫਤਿਹ ਖਾਂ ਨੇ ਕਸ਼ਮੀਰ ਉਪਰ ਚੜ੍ਹਾਈ ਕਰ ਕੇ ਸ਼ਾਹ ਸੁਜਾਹ ਨੂੰ ਕਾਬੂ ਕਰਨਾ ਚਾਹਿਆ। ਉਸ ਨੇ ਆਪਣਾ ਦੀਵਾਨ ਗੋਦੜ ਮੱਲ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਭੇਜਿਆ ਅਤੇ ਸਹਾਇਤਾ ਮੰਗੀ। ਮਹਾਰਾਜਾ ਸਾਹਿਬ ਸਹਾਇਤਾ ਕਰਨੀ ਮੰਨ ਗਏ।

ਸ਼ਾਹ ਸ਼ੁਜਾਹ ਕਸ਼ਮੀਰ ਵਿਚ ਕੈਦ ਸੀ। ਉਸ ਦੇ ਪਰਵਾਰ ਨੂੰ ਬੜਾ ਫਿਕਰ ਹੋਇਆ। ਉਨ੍ਹਾਂ ਨੂੰ ਨਿਸਚਾ ਸੀ ਕਿ ਵਜ਼ੀਰ ਫਤਿਹ ਖਾਂ ਸ਼ਾਹ ਸ਼ੁਜਾਹ ਨੂੰ ਮਾਰ ਦੇਵੇਗਾ। ਉਸ ਦੀ ਘਰ ਵਾਲੀ ਵਫਾ ਬੇਗਮ ਨੇ ਫਕੀਰ ਅਜ਼ੀਜ਼ ਦੀਨ ਅਤੇ ਦੀਵਾਨ ਮੁਹਕਮ ਚੰਦ ਨੂੰ ਕਿਹਾ ਕਿ ਜੇ ਮਹਾਰਾਜਾ ਸਾਹਿਬ ਮੇਰੇ ਪਤੀ ਨੂੰ ਕਸ਼ਮੀਰੋਂ ਛੁੜਾ ਲਿਆਉਣ, ਤਾਂ ਮੈਂ ਉਨ੍ਹਾਂ ਨੂੰ ਕੋਹ ਨੂਰ ਹੀਰਾ ਸ਼ੁਕਰਾਨੇ ਵਜੋਂ ਪੇਸ਼ ਕਰਾਂਗੀ। ਮਹਾਰਾਜਾ ਸਾਹਿਬ ਮੰਨ ਗਏ।

ਦੀਵਾਨ ਮੁਹਕਮ ਚੰਦ ਦੀ ਕਮਾਨ ਹੇਠ ਖਾਲਸਾ ਫੌਜ ਕਸ਼ਮੀਰ ਵਲ ਭੇਜੀ ਗਈ। ਫਤਿਹ ਖਾਂ ਦੀ ਫੌਜ ਵੀ ਆ ਮਿਲੀ। ਡਟਵੀਂ ਲੜਾਈ ਹੋਈ। ਕਸ਼ਮੀਰ ਦਾ ਹਾਕਮ ਅਤਾ ਮੁਹੰਮਦ ਹਾਰ ਗਿਆ। ਦੀਵਾਨ ਮੁਹਕਮ ਚੰਦ ਨੇ ਸ਼ਾਹ ਸ਼ੁਜਾਹ ਨੂੰ ਕੈਦ ਵਿਚੋਂ ਕਢਿਆ ਅਤੇ ਫਤਿਹ ਖਾਂ ਦੀ ਵਿਰੋਧਤਾ ਤੇ ਈਰਖਾ ਦੀ ਪਰਵਾਹ ਨਾ ਕਰਦੇ ਹੋਏ ਉਸ ਨੂੰ ਲਾਹੌਰ ਲੈ ਆਂਦਾ।

ਜਦ ਸ਼ਾਹ ਸ਼ੁਜਾਹ ਨੂੰ ਲਾਹੌਰ ਆਪਣੇ ਟੱਬਰ ਵਿਚ ਰਹਿੰਦਿਆਂ ਕੁਝ ਮਹੀਨੇ ਹੋ ਗਏ, ਤਾਂ ਦੀਵਾਨ ਮੁਹਕਮ ਚੰਦ ਤੇ ਫਕੀਰ ਅਜ਼ੀਜ਼

ਦੀਨ ਕੇ ਉਸ ਨੂੰ ਉਸ ਦੀ ਬੇਗਮ ਦਾ ਇਕਰਾਰ ਚੇਤੇ ਕਰਾਇਆ। ਸ਼ਾਹ ਟਾਲ ਮਟੋਲੇ ਕਰਨ ਲਗ ਪਿਆ। ਉਸ ਨੇ ਝੂਠੀ ਮੂਠੀ ਕਹਿ ਦਿਤਾ ਕਿ ਮੇਰੀ ਬੇਗਮ ਨੇ ਕੋਹ ਨੂਰ ਹੀਰਾ ਕੰਧਾਰ ਵਿਚ ਗਹਿਣੇ ਰਖ ਦਿਤਾ ਸੀ, ਉਹ ਸਾਡੇ ਪਾਸ ਨਹੀਂ। ਫਕੀਰ ਅਜ਼ੀਜ਼ ਦੀਨ ਤੇ ਦੀਵਾਨ ਮੁਹਕਮ ਚੰਦ ਬੜੇ ਨਿਰਾਸ ਹੋਏ। ਉਨ੍ਹਾਂ ਨੇ ਮਾਹਾਰਜਾ ਸਾਹਿਬ ਨੂੰ ਸ਼ਾਹ ਸ਼ੁਜਾਹ ਨੂੰ ਛਡਾਉਣ ਦੀ ਖਾਤਰ ਕਸ਼ਮੀਰ ਤੇ ਚੜ੍ਹਾਈ ਕਰਨ ਲਈ ਪਰੇਰਿਆ ਸੀ। ਉਨ੍ਹਾਂ ਨੇ ਸ਼ਾਹ ਅਤੇ ਉਸ ਦੀ ਬੇਗਮ ਉਤੇ ਜ਼ੋਰ ਪਾਇਆ ਅਤੇ ਉਨ੍ਹਾਂ ਨੂੰ ਆਪਣਾ ਬਚਨ ਪੂਰਾ ਕਰਨ ਲਈ ਮਨਾ ਲਿਆ। ਹਾੜ ਸੰਮਤ ੧੮੭੦ (ਜੂਨ ੧੮੧੩) ਵਿਚ ਸ਼ਾਹ ਸ਼ੁਜਾਹ ਤੇ ਉਸ ਦੀ ਬੇਗਮ ਨੇ ਕੋਹ ਨੂਰ ਹੀਰਾ ਮਹਾਰਾਜਾ ਸਾਹਿਬ ਨੂੰ ਦੇ ਦਿਤਾ।

### ਅਟਕ ਦੀ ਜਿਤ

ਹੁਣ ਮਹਾਰਾਜਾ ਸਾਹਿਬ ਨੇ ਸਰਹੱਦ ਵਲ ਰਾਜ ਵਧਾਉਣ ਦੀ ਨੀਤੀ ਬਣਾਈ। ਉਨ੍ਹਾਂ ਨੂੰ ਖਿਆਲ ਸੀ ਪੰਜਾਬ ਤੇ ਹਿੰਦੁਸਤਾਨ ਦੀ ਰਾਖੀ ਤਾਂ ਹੀ ਹੋ ਸਕਦੀ ਹੈ ਜੇ ਪਠਾਣਾਂ ਦੀ ਤਾਕਤ ਨੂੰ ਦਬਾ ਦਿਤਾ ਜਾਵੇ। ਕਸ਼ਮੀਰ ਦੀ ਮੁਹਿੰਮ ਸਮੇਂ ਸਿਖ ਜੋਧਿਆਂ ਨੂੰ ਪਠਾਣ ਫੌਜਾਂ ਦੇ ਤੋਰ-ਤਰੀਕੇ ਦਾ ਪਤਾ ਲੱਗ ਗਿਆ ਸੀ ਅਤੇ ਯਕੀਨ ਹੋ ਗਿਆ ਸੀ ਕਿ ਅਸੀਂ ਉਨ੍ਹਾਂ ਨੂੰ ਹਰਾ ਸਕਾਂਗੇ। ਦਰਿਆ ਸਿੰਧ ਦੇ ਕੰਢੇ ਉਪਰਲਾ ਅਟਕ ਦਾ ਕਿਲ੍ਹਾ ਪੱਛਮੀ ਹਮਲਾਵਰਾਂ ਲਈ ਹਿੰਦੁਸਤਾਨ ਦਾ ਦਰਵਾਜ਼ਾ ਸੀ। ਜਿਨ੍ਹਾਂ ਦੇ ਹਮਲਿਆਂ ਤੋਂ ਦੇਸ ਨੂੰ ਬਚਾਉਣ ਲਈ ਅਟਕ ਉਤੇ ਕਬਜ਼ਾ ਕਰਨਾ ਜ਼ਰੂਰੀ ਸੀ। ਮਹਾਰਾਜਾ ਸਾਹਿਬ ਨੇ ਇਸ ਨੂੰ ਮੱਲਣ ਦਾ ਇਰਾਦਾ ਕਰ ਲਿਆ। ਸੰਨ ੧੮੧੩ (ਸੰਮਤ ੧੮੭੦) ਵਿਚ ਦੀਵਾਨ ਮੁਹਕਮ ਚੰਦ, ਸ: ਹਰੀ ਸਿੰਘ ਨਲੂਏ ਅਤੇ ਸ: ਦੇਸਾ ਸਿੰਘ ਮਜੀਠੀਏ ਦੀ ਕਮਾਨ ਹੇਠ ਤਕੜੀ ਫੌਜ ਅਟਕ ਵਲ ਤੋਰੀ ਗਈ।

ਜਦੋਂ ਕਾਬਲ ਦੇ ਵਜ਼ੀਰ ਫਤਿਹ ਖਾਂ ਨੂੰ ਮਹਾਰਾਜੇ ਦੀ ਫੌਜ ਦੀ ਅਟਕ ਉਤੇ ਚੜ੍ਹਾਈ ਦਾ ਪਤਾ ਲਗਾ, ਤਾਂ ਉਸ ਨੇ ਆਪਣੇ ਭਰਾ

ਦੋਸਤ ਮੁਹੰਮਦ ਦੀ ਕਮਾਨ ਹੇਠ ਬਹੁਤ ਸਾਰੀ ਫੌਜ ਭੇਜੀ । ਪਰ ਉਸ ਦੇ ਪਹੁੰਚਣ ਤੋਂ ਪਹਿਲਾਂ ਪਹਿਲਾਂ ਸਿਖ ਫੌਜ ਨੇ ਅਟਕ ਦਾ ਕਿਲ੍ਹਾ ਮੱਲ ਲਿਆ। ਦੋਸਤ ਮੁਹੰਮਦ ਨੇ ਕਿਲ੍ਹੇ ਉਦਾਲੇ ਘੇਰਾ ਘੱਤ ਲਿਆ। ਕੁਝ ਚਿਰ ਮਗਰੋਂ ਸਿਖ ਫੌਜ ਨੇ ਪਠਾਣੀ ਡੇਰੇ ਉਤੇ ਹੱਲਾ ਕੀਤਾ। ਹਜ਼ਰੋ ਦੇ ਪਾਸ ਬੜੀ ਖ਼ੂਨੀ ਲੜਾਈ ਹੋਈ । ਦੋਸਤ ਮੁਹੰਮਦ ਫਟੜ ਹੋ ਗਿਆ। ਉਸ ਦੀ ਫੌਜ ਘਾਬਰ ਕੇ ਨੱਸ ਉੱਠੀ। ਖਾਲਸਾ ਫੌਜ ਨੇ ਚੋਖੀ ਦੂਰ ਤੀਕ ਉਸ ਦਾ ਪਿੱਛਾ ਕੀਤਾ।

ਬੁਰਹਾਨ ਦਾ ਇਲਾਕਾ ਅਤੇ ਮਖੱਡ ਤੇ ਅਟਕ ਪਾਸ ਦੇ ਹੋਰ ਕਿਲ੍ਹੇ ਵੀ ਕਬਜ਼ੇ ਕੀਤੇ ਗਏ । ਇਹ ਜਿੱਤ ਬੜੀ ਮਹੱਤਤਾ ਵਾਲੀ ਸੀ। ਇਕ ਤਾਂ ਇਸ ਨਾਲ ਮਹਾਰਾਜਾ ਸਾਹਿਬ ਦਰਿਆ ਅਟਕ ਤੀਕ ਦੇ ਇਲਾਕੇ ਦੇ ਮਾਲਕ ਬਣ ਗਏ। ਦੂਜੇ ਉਨ੍ਹਾਂ ਨੇ ਉਨ੍ਹਾਂ ਪਠਾਣਾਂ ਨੂੰ ਹਰਾਇਆ ਜਿਹੜੇ ਅਗੇ ਬੇਰੋਕ ਇਸ ਦੇਸ ਨੂੰ ਆ ਲੁਟਿਆ ਕਰਦੇ ਸਨ। ਇਸ ਜਿੱਤ ਨੇ ਮਹਾਰਾਜਾ ਸਾਹਿਬ ਨੂੰ ਦੇਸ ਵਿਚ ਹਰ-ਮਨ-ਪਿਆਰਾ ਅਤੇ ਵੈਰੀਆਂ ਵਾਸਤੇ ਹਊਆ ਬਣਾ ਦਿਤਾ।



ਕਾਂਡ ੬.

# ਪਹਾੜੀ ਇਲਾਕੇ ਤੇ ਮੁਲਤਾਨ ਦੀਆਂ ਜਿੱਤਾਂ

## ਕਸ਼ਮੀਰ ਤੇ ਚੜ੍ਹਾਈ :–

ਸੰਨ ੧੮੧੪ (ਸੰਮਤ ੧੮੭੧) ਦੀਆਂ ਗਰਮੀਆਂ ਵਿਚ ਕਸ਼ਮੀਰ ਉੱਤੇ ਚੜ੍ਹਾਈ ਕੀਤੀ ਗਈ। ਮਹਾਰਾਜਾ ਸਾਹਿਬ ਆਪ ਵੀ ਇਸ ਮੁਹਿੰਮ ਤੇ ਗਏ। ਬਹਿਰਾਮ ਗਲੇ ਦੇ ਪਾਸ ਲੜਾਈਆਂ ਹੋਈਆਂ। ਸਿਖ ਫੌਜ ਅੱਗੇ ਵਧਦੀ ਗਈ। ਆਮਾਦਪੁਰ ਤੇ ਹਮੀਰਪੁਰ ਉੱਤੇ ਕਬਜ਼ਾ ਕੀਤਾ ਗਿਆ। ਪਠਾਣੀ ਫੌਜਾਂ ਨਾਲ ਦੋ ਘਮਸਾਣ ਦੀਆਂ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਖਾਲਸੇ ਦੀ ਜਿੱਤ ਹੋਈ।

ਬਰਸਾਤ ਸ਼ੁਰੂ ਹੋ ਗਈ। ਖਾਲਸਾ ਫੌਜ ਸਿਰੀਨਗਰ ਵੱਲ ਵਧੀ ਅਤੇ ਸ਼ਹਿਰ ਉਦਾਲੇ ਘੇਰਾ ਪਾ ਬੈਠੀ। ਕਸ਼ਮੀਰ ਦੇ ਹਾਕਮ ਅਜ਼ੀਮ ਖਾਂ ਨੇ ਸੁਲ੍ਹਾ ਕਰ ਲਈ, ਮਹਾਰਾਜਾ ਸਾਹਿਬ ਦਾ ਵਫਾਦਾਰ ਰਹਿਣਾ ਮੰਨਿਆ, ਅਤੇ ਕੀਮਤੀ ਤੁਹਫੇ ਭੇਜੇ। ਇਸ ਤਰ੍ਹਾਂ ਇਹ ਮੁਹਿੰਮ ਖਤਮ ਹੋਈ। ਕਸ਼ਮੀਰ ਫਤਿਹ ਨਾ ਹੋ ਸਕਿਆ।

## ਪਹਾੜੀ ਰਾਜਿਆਂ ਦੀ ਸੋਧ :–

ਸੰਨ ੧੮੧੪ ਦੀ ਕਸ਼ਮੀਰ ਦੀ ਮੁਹਿੰਮ ਵਿਚ ਸਿੱਖ ਫੌਜਾਂ ਨੂੰ ਪੂਰੀ ਸਫਲਤਾ ਨਾ ਹੋਈ ਵੇਖ ਕੇ ਰਾਜੌਰੀ, ਭਿੰਬਰ ਆਦਿ ਦੇ ਰਾਜੇ ਆਕੜ ਬੈਠੇ। ਮਹਾਰਾਜਾ ਸਾਹਿਬ ਨੇ ਉਨ੍ਹਾਂ ਨੂੰ ਸੋਧਣ ਲਈ ਫੌਜ ਭੇਜੀ ਰਾਜੌਰੀ ਦਾ ਰਾਜਾ ਪਹਾੜੀ ਉਪਰਲੇ ਕਿਲ੍ਹੇ ਵਿਚ ਡਟ ਬੈਠਾ। ਸਿੱਖ ਫੌਜਾਂ ਨੇ ਹਾਥੀਆਂ ਉੱਤੇ ਲੱਦ ਕੇ ਤੋਪਾਂ ਪਹਾੜੀ ਉੱਤੇ ਚਾੜ੍ਹੀਆਂ ਅਤੇ ਗੋਲਾ ਬਾਰੀ ਕੀਤੀ। ਰਾਜੇ ਨੇ ਹਾਰ ਮੰਨ ਲਈ। ਉਸ ਦਾ ਸਾਰਾ ਇਲਾਕਾ ਸਿਖ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਇਸੇ ਢੰਗ ਨਾਲ

ਭਿੰਬਰ ਵੀ ਫਤਿਹ ਕੀਤਾ ਗਿਆ। ਰਾਜਾ ਨੂਰਪੁਰ ਨੂੰ ਅਧੀਨ ਕਰ ਕੇ ਉਸ ਦਾ ਇਲਾਕਾ ਵੀ ਰਾਜ ਵਿਚ ਸ਼ਾਮਲ ਕੀਤਾ ਗਿਆ। ਮਗਰੋਂ ਰਾਜੇ ਜਸਵਾਲ ਦੇ ਇਲਾਕੇ ਅਤੇ ਕਾਂਗੜੇ ਨੂੰ ਕਾਬੂ ਕੀਤਾ ਗਿਆ।

## ਮਹਾਰਾਜਾ ਖੜਕ ਸਿੰਘ ਨੂੰ ਰਾਜ ਤਿਲਕ :–

ਮਹਾਰਾਜਾ ਸਾਹਿਬ ਦੀ ਇਹ ਨੀਤੀ ਸੀ ਕਿ ਰਾਜਕੁਮਾਰਾਂ, ਅਰਥਾਤ ਆਪਣੇ ਪੁੱਤਰਾਂ ਤੇ ਪੋਤਰਿਆਂ, ਨੂੰ ਜ਼ੁੰਮੇਵਾਰੀਆਂ ਨਿਬਾਉਣ ਦਾ ਅਭਿਆਸ ਕਰਾਇਆ ਜਾਵੇ। ਇਸੇ ਨੀਤੀ ਮੂਜਬ ਉਨ੍ਹਾਂ ਨੇ ਸੰਨ ੧੮੧੬ (ਸੰਮਤ ੧੮੭੩)ਦੇ ਦੁਸਹਿਰੇ ਦੇ ਮੌਕੇ ਤੇ ਸ਼ਾਹਜ਼ਾਦੇ ਖੜਕ ਸਿੰਘ ਨੂੰ ਰਾਜ-ਤਿਲਕ ਦਿਤਾ ਉਸ ਨੂੰ ਆਪਣਾ ਜਾ-ਨਸ਼ੀਨ ਨੀਅਤ ਕੀਤਾ, ਅਤੇ ਰਾਜ-ਪ੍ਰਬੰਧ ਦੇ ਫਰਜ਼ ਉਸ ਨੂੰ ਸੌਂਪੇ।

## ਸਰਦਾਰ ਨਿਹਾਲ ਸਿੰਘ ਅਟਾਰੀ ਦੀ ਕੁਰਬਾਨੀ :–

ਅਗਲੇ ਸਾਲ, ਅਰਥਾਤ ਸੰਨ ੧੮੧੭ (ਸੰਮਤ ੧੮੭੪) ਦੀਆਂ ਗਰਮੀਆਂ ਵਿਚ ਮਹਾਰਾਜਾ ਬੀਮਾਰ ਹੋ ਗਏ। ਉਨ੍ਹਾਂ ਦੀ ਹਾਲਤ ਦਿਨੋ ਦਿਨ ਵਿਗੜਦੀ ਜਾਵੇ। ਸਾਰੀ ਪਰਜਾ ਚਿੰਤਾਤੁਰ ਹੋ ਗਈ। ਆਪ ਦੀ ਅਰੋਗਤਾ ਵਾਸਤੇ ਨਾ ਕੇਵਲ ਸਿੱਖਾਂ ਨੇ ਹੀ ਅਖੰਡ ਪਾਠ ਕਰਾ ਕੇ ਅਰਦਾਸਾਂ ਕੀਤੀਆਂ ਅਤੇ ਪੁੰਨ ਦਾਨ ਕੀਤੇ,ਸਗੋਂ ਮੁਸਲਮਾਨਾਂ ਨੇ ਮਸੀਤਾਂ ਵਿਚ ਕੁਰਾਨ ਸ਼ਰੀਫ ਦੇ ਖਤਮ ਕਰਵਾਏ ਤੇ ਨਿਆਜ਼ਾਂ ਵੰਡੀਆਂ ਤੇ ਹਿੰਦੂਆਂ ਨੇ ਮੰਦਰਾਂ ਤੇ ਤੀਰਥਾਂ ਤੇ ਜੱਗ ਦੇ ਦਾਨ ਕੀਤੇ ਅਤੇ ਅਰਦਾਸਾਂ ਕੀਤੀਆਂ। ਪਰ ਮਹਾਰਾਜ ਸਾਹਿਬ ਦੀ ਹਾਲਤ ਸੁਧਰੀ ਨਾ। ਸਰਦਾਰ ਨਿਹਾਲ ਸਿੰਘ ਅਟਾਰੀ ਨੇ ਮਹਾਰਾਜਾ ਸਾਹਿਬ ਲਈ ਉਹ ਕੁਝ ਕੀਤਾ ਜੋ ਬਾਬਰ ਨੇ ਆਪਣੇ ਪੁੱਤ ਹਮਾਯੂ ਦੀ ਖਾਤਰ ਕੀਤਾ ਸੀ। ਉਸ ਨੇ ਉਨ੍ਹਾਂ ਦੇ ਪਲੰਘ ਉਦਾਲੇ ਤਿੰਨ ਪਰਕਰਮਾਂ ਕੀਤੀਆਂ ਅਤੇ ਅਰਦਾਸ ਕੀਤੀ, "ਹੇ ਪਰਮਾਤਮਾ! ਮਹਾਰਾਜਾ ਸਾਹਿਬ ਦੀ ਬਿਮਾਰੀ ਮੈਨੂੰ ਲੱਗ ਜਾਵੇ ਅਤੇ ਇਹ ਰਾਜ਼ੀ ਹੋ ਜਾਣ।" ਇਹ ਅਰਦਾਸ ਕਰਕੇ ਉਹ ਅਟਾਰੀ

ਚਲਿਆ ਗਿਆ। ਉਥੇ ਉਹ ਬਿਮਾਰ ਹੋ ਕੇ ਚੜ੍ਹਾਈ ਕਰ ਗਿਆ ਅਤੇ ਮਹਾਰਾਜਾ ਸਾਹਿਬ ਰਾਜ਼ੀ ਹੋ ਗਏ।

'ਮੁਲਤਾਨ ਤੇ ਕਬਜ਼ਾ :—

ਮੁਲਤਾਨ ਦੇ ਹਾਕਮ ਨਵਾਬ ਮੁਜ਼ੱਫਰ ਖਾਂ ਨੇ ਟਕੇ ਭਰਨੇ ਮੰਨੇ ਤਾਂ ਸਨ, ਪਰ ਤਾਰਨ ਵਿਚ ਟਾਲ ਮਟੋਲੇ ਕਰਦਾ ਰਹਿੰਦਾ ਸੀ। ਉਹ ਦਿਲੋਂ ਮਾਹਾਰਾਜਾ ਸਾ: ਦਾ ਵਿਰੋਧੀ ਸੀ। ਇਸ ਕਰਕੇ ਸੰਨ੧੮੧੭(ਸੰਮਤ ੧੮੭੪)ਵਿਚ ਮਹਾਰਾਜ ਸਾਹਿਬ ਨੇ ਮੁਲਤਾਨ ਨੂੰ ਫਤਿਹ ਕਰ ਕੇ ਸਿਖ ਰਾਜ ਵਿਚ ਸ਼ਾਮਲ ਕਰਨ ਅਤੇ ਨਿਤ ਦੀ ਘੈਂਸ ਘੈਂਸ ਮੁਕਾਉਣ ਦਾ ਫੈਸਲਾ ਕੀਤਾ । ਨਵਾਬ ਮੁਜ਼ੱਫਰ ਖਾਂ ਨੇ ਜਹਾਦ ਦਾ ਐਲਾਨ ਕੀਤਾ। ਚਾਰ ਚੁਫੇਰਿਓਂ ਮੁਸਲਮਾਨ ਗਾਜ਼ੀ ਇਸ ਜਹਾਦ (ਇਸਲਾਮੀ ਜੰਗ) ਵਿਚ ਸਾਮਲ ਹੋਣ ਲਈ ਆਏ। ਪਹਿਲਾਂ ਮੁਲਤਾਨ ਸ਼ਹਿਰ ਦੇ ਪਾਸ ਘਮਸਾਨ ਦੀ ਲੜਾਈ ਹੋਈ। ਮੁਜ਼ੱਫਰ ਖਾਂ ਹਾਰ ਕੇ ਸ਼ਹਿਰ ਦੀ ਫਸੀਲ ਦੇ ਅੰਦਰ ਚਲਿਆ ਗਿਆ ਤੇ ਦਰਵਾਜ਼ੇ ਬੰਦ ਕਰ ਬੈਠਾ। ਖਾਲਸਾ ਫੌਜ ਨੇ ਸ਼ਹਿਰ ਦੀ ਕੰਧ ਕਈ ਥਾਵਾਂ ਤੋਂ ਤੋੜ ਘੱਤੀ ਅਤੇ ਚੰਗੀ ਕੱਟ ਵੱਢ ਮਗਰੋਂ ਸ਼ਹਿਰ ਉਤੇ ਕਬਜ਼ਾ ਕਰ ਲਿਆ। ਮੁਜ਼ੱਫਰ ਖਾਂ ਕਿਲੇ ਵਿਚ ਜਾ ਡਟਿਆ। ਖਾਲਸੇ ਨੇ ਕਿਲ੍ਹੇ ਦੁਆਲੇ ਘੇਰਾ ਘੱਤ ਲਿਆ ਅਤੇ ਭਿਆਨਕ ਗੋਲਾ ਬਾਰੀ ਹੋਣ ਲਗ ਪਈ।

ਇਕ ਮੁਸਲਮਾਨ ਲਿਖਾਰੀ, ਗੁਲਾਮ ਜੈਲਾਨੀ, ਨੇ ਇਸ ਮੌਕੇ ਦਾ ਅੱਖੀਂ ਡਿਠਾ ਵਾਕਿਆ ਬਿਆਨ ਕੀਤਾ ਹੈ। ਜੋ ਦੱਸਦਾ ਹੈ ਕਿ ਸਿੱਖਾਂ ਵਿਚ ਆਪਾ ਵਾਰਨ ਦਾ ਭਾਵ ਕਿੰਨਾ ਜ਼ਬਰਦਸਤ ਸੀ। ਉਹ ਲਿਖਦਾ ਹੈ, "ਜਦ ਕਿਲ੍ਹੇ ਦੀਆਂ ਕੰਧਾਂ ਉੱਪਰ ਗੋਲਾਬਾਰੀ ਹੋ ਰਹੀ ਸੀ, ਇਕ ਤੋਪ ਦਾ ਪਹੀਆ ਟੁੱਟ ਗਿਆ। ਗੋਲਾਬਾਰੀ ਕਰਾ ਰਹੇ ਸਰਦਾਰ ਦੀ ਰਾਇ ਸੀ ਕੀ ਕੁਝ ਚਿਰ ਗੋਲੇ ਹੋਰ ਸੁਟੇ ਜਾਣ, ਤਾਂ ਕਿਲ੍ਹੇ ਦੀ ਕੰਧ ਟੁਟ ਜਾਵੇਗੀ। ਪਹੀਏ ਨੂੰ ਮੁਰੰਮਤ ਕਰਾਉਣ ਦਾ ਸਮਾਂ ਨਹੀਂ ਸੀ । ਸਰਦਾਰ ਨੇ ਅਪਣੇ ਸਾਥੀਆਂ ਨੂੰ ਕਿਹਾ," ਖਾਲਸਾ ਜੀ!

ਕੁਰਬਾਨੀ ਦਾ ਵੇਲਾ ਜੇ ! ਕੁਰਬਾਨੀ ਕਰੋ, ਤਾਂ ਸਫਲਤਾ ਹੋ ਸਕਦੀ ਹੈ। ਪੰਥ ਦੀ ਆਨ ਸ਼ਾਨ ਦੀ ਖਾਤਰ ਕੋਈ ਜਵਾਨ ਪਹੀਏ ਦੇ ਥਾਂ ਅਪਣਾ ਮੋਢਾ ਡਾਹਵੇ।" ਬਹੁਤ ਸਾਰੇ ਜਵਾਨ ਛਾਲਾਂ ਮਾਰ ਕੇ ਅੱਗੇ ਵਧੇ ਅਤੇ ਇਕ ਦੂਏ ਤੋਂ ਪਹਿਲਾਂ ਮੋਢਾ ਡਾਹੁਣ ਦਾ ਜਤਨ ਕਰਨ ਲੱਗ ਪਏ। ਸਰਦਾਰ ਦੇ ਹੁਕਮ ਨਾਲ ਵਾਰੀ ਵਾਰੀ ਜਵਾਨ ਅੱਗੇ ਆਉਂਦੇ ਗਏ। ਤੋਪ ਦੇ ਗੋਲੇ ਚੱਲਦੇ ਰਹੇ ਅਤੇ ਹਰ ਵੇਰ ਵੀ ਇਕ ਜਵਾਨ ਸ਼ਹੀਦ ਹੁੰਦਾ ਗਿਆ ਦਸ ਕੁ ਗੋਲੇ ਚਲ ਚੁਕੇ ਤਾਂ ਕਿਲ੍ਹੇ ਦੀ ਕੰਧ ਵਿਚ ਪਾਟ ਪੈ ਗਿਆ।'

ਇਹ ਘੇਰਾ ਤਿੰਨ ਮਹੀਨੇ ਜਾਰੀ ਰਿਹਾ। ਇਹ ਜੰਗ ਬੜੀ ਹੀ ਭਿਆਨਕ ਹੋਈ। ਨਵਾਬ ਮੁਜ਼ੱਫਰ, ਉਸ ਦੇ ਪੰਜ ਪੁੱਤ ਤੇ ਭਤੀਜੇ, ਅਤੇ ਬਹੁਤ ਸਾਰੇ ਹੋਰ ਮਿਤਰ ਸਬੰਧੀ ਮਾਰੇ ਗਏ। ਜੇਠ ਸੁਦੀ ੧੧ ਸੰਮਤ ੧੮੭੫ ਨੂੰ ਮੁਲਤਾਨ ਦਾ ਕਿਲ੍ਹਾ ਸਰ ਹੋਇਆ। ਉਸ ਦੇ ਦੋ ਪੁਤ ਜੀਉਂਦੇ ਗਰਿਫਤਾਰ ਕੀਤੇ ਅਤੇ ਲਾਹੌਰ ਲਿਆਂਦੇ ਗਏ। ਉਨ੍ਹਾਂ ਨੂੰ ਮਹਾਰਾਜੇ ਨੇ ਬਕਰਪੁਰ ਦੇ ਇਲਾਕੇ ਵਿਚ ਜਾਗੀਰ ਦਿਤੀ। ਇਸ ਜਿਤ ਦੀ ਖੁਸ਼ੀ ਵਿਚ ਲਾਹੌਰ ਨਿਵਾਸੀਆਂ ਨੇ ਦੀਪਮਾਲਾ ਕੀਤੀ।



ਕਾਂਡ ੭

# ਪਸ਼ੌਰ ਤੇ ਕਸ਼ਮੀਰ ਦੀਆਂ ਜਿੱਤਾਂ

## ਪਸ਼ੌਰ ਦੀ ਜਿੱਤ :-

ਮਹਾਰਾਜ ਸਾਹਿਬ ਨੂੰ ਚੇਤੇ ਸੀ ਕੀ ਕਿ ਕੀਕੁਰ ਪਛਮੋਤਰ ਵਲੋਂ ਪਠਾਨ ਪੰਜਾਬ ਉਤੇ ਹਮਲਾ ਕਰ ਕੇ ਤਬਾਹੀ ਮਚਾਉਂਦੇ ਰਹੇ ਸਨ। ਆਪ ਨੇ ਇਰਾਦਾ ਕੀਤਾ ਸੀ ਕਿ ਅਜੇਹੇ ਹਮਲਿਆਂ ਦੀ ਪਕੀ ਨਾਕਾ ਬੰਦੀ ਕਰਨੀ ਹੈ। ਅਤੇ ਪਠਾਨਾਂ ਨੂੰ ਪੰਜਾਬੀਆਂ ਦੇ ਹਥ ਵਿਖਾਉਂਣੇ ਹਨ। ਅਟਕ ਉੱਪਰ ਕਬਜ਼ਾ ਕਰਨ ਮਗਰੋਂ ਉਨ੍ਹਾਂ ਨੇ ਪਸ਼ੌਰ ਮਾਰਨ ਦੀ ਦਲੀਲ ਕੀਤੀ। ਪਸ਼ੌਰ ਕਾਬਲ (ਅਫ਼ਗਾਨਿਸਤਾਨ) ਦੇ ਰਾਜ ਦਾ ਹਿੱਸਾ ਸੀ।

ਸੰਨ ੧੮੧੮ (ਸੰਮਤ ੧੮੭੫) ਵਿਚ ਮਹਾਰਾਜਾ ਸਾਹਿਬ ਨੇ ਪਸ਼ੌਰ ਵਲ ਚੜ੍ਹਾਈ ਕੀਤੀ। ਰੁਹਤਾਸ, ਰਾਵਲਪਿੰਡੀ, ਪੰਜਾ ਸਾਹਿਬ ਆਦਿ ਤੋਂ ਹੁੰਦੇ ਹੋਏ ਉਹ ਹਜ਼ਰੋ ਪਹੁੰਚੇ। ਦਰਿਆ ਅਟਕੋਂ ਪਾਰ ਦੇ ਇਲਾਕੇ ਦੀ ਜਾਚ ਪੜਤਾਲ ਅਤੇ ਵੈਰੀਆਂ ਦੇ ਟਿਕਾਣਿਆਂ ਦਾ ਪਤਾ ਕਰਨ ਲਈ ਇਕ ਫੌਜੀ ਦਸਤਾ ਦਰਿਆਓਂ ਪਾਰ ਘਲਿਆ ਗਿਆ। ਪਠਾਣਾਂ ਨੂੰ ਪਤਾ ਲਗਾ। ਉਹ ਸੱਤ ਅਠ ਹਜ਼ਾਰ ਦੀ ਗਿਣਤੀ ਵਿਚ ਇਕੱਠੇ ਹੋ ਕੇ ਖੈਰਾਬਾਦ ਦੀਆਂ ਪਹਾੜੀਆਂ ਵਿਚ ਸਿਖ ਫੌਜੀ ਦਸਤੇ ਦੇ ਰਾਹ ਦੇ ਦੋਹੀਂ ਪਾਸੀਂ ਛਹਿ ਕੇ ਬਹਿ ਗਏ ਅਤੇ ਜਦ ਸਿਖ ਗੋਲੀ ਦੀ ਮਾਰ ਹੇਠ ਆਏ, ਤਾਂ ਉਨ੍ਹਾਂ ਨੂੰ ਦੂਰੋਂ ਬੈਠਿਆਂ ਹੀ ਭੁੰਨ ਘਤਿਆ।

ਜਦ ਮਹਾਰਾਜਾ ਸਾਹਿਬ ਨੂੰ ਇਸ ਸਾਕੇ ਦਾ ਪਤਾ ਲਗਾ, ਤਾਂ ਉਨ੍ਹਾਂ ਨੂੰ ਸਖਤ ਰੋਹ ਚੜ੍ਹਿਆ। ਉਨ੍ਹਾਂ ਨੇ ਰਾਵੀ, ਚਨਾਬ (ਝਨਾਂ) ਤੇ

ਜਿਹਲਮ ਦੇ ਸਿਆਣੇ ਮਲਾਹ ਨਾਲ ਲਿਆਂਦੇ ਹੋਏ ਸਨ। ਉਨ੍ਹਾਂ ਨੂੰ ਹੁਕਮ ਦਿਤਾ ਗਿਆ ਕਿ ਪਤਾ ਕਰੋ ਕਿ ਕਿਸ ਥਾਂ ਤੋਂ ਦਰਿਆ ਵਧੇਰੇ ਸੌਖ ਨਾਲ ਪਾਰ ਕੀਤਾ ਜਾ ਸਕਦਾ ਹੈ। ਫੇਰ ਮਹਾਰਾਜਾ ਸਾਹਿਬ ਨੇ ਲਲਕਾਰਾ ਮਾਰ ਕੇ ਉਚੀ ਅਵਾਜ਼ ਵਿਚ ਕਿਹਾ, "ਅਟਕ ਉਸ ਨੂੰ ਅਟਕਾ ਸਕਦਾ ਹੈ ਜਿਸ ਦੇ ਮਨ ਵਿਚ ਅਟਕ ਹੈ, ਝਕ ਝਕਾ ਹੈ। ਜਿਨ੍ਹਾਂ ਦੇ ਮਨ ਵਿਚ ਅਟਕ ਨਹੀਂ, ਉਨ੍ਹਾਂ ਨੂੰ ਇਹ ਅਟਕਾ ਨਹੀਂ ਸਕਦਾ।" ਇਹ ਕਹਿ ਕੇ ਪੰਜਾਬ ਦੇ ਸ਼ੇਰ ਨੇ ਆਪਣਾ ਹਾਥੀ ਦਰਿਆ ਵਿਚ ਠੇਲ੍ਹ ਦਿਤਾ । ਦਰਿਆ ਦੇ ਅਧ ਵਿਚਕਾਰੇ ਜਾ ਕੇ ਉਹ ਹਾਥੀ ਖਲਿਹਾਰ ਕੇ ਤਟ ਗਏ । ਉਨ੍ਹਾਂ ਦੀ ਫੌਜ ਜੈਕਾਰੇ ਗਜਾ ਕੇ ਦਰਿਆ ਵਿਚ ਠਿੱਲ੍ਹ ਪਈ ਅਤੇ ਛੇਤੀ ਹੀ ਅਗਲੇ ਪਾਰ ਪੁਜ ਗਈ।

ਅਗੋ ਪਠਾਣ ਵੀ ਤਿਆਰ ਸਨ। ਬੜੇ ਘਮਸਾਣ ਦੀ ਲੜਾਈ ਹੋਈ। ਸਿਖ ਜੋਧਿਆਂ ਨੇ ਖੂਬ ਤੇਗ ਵਾਹੀ । ਅਕਾਲੀ ਫੂਲਾ ਸਿੰਘ ਨੇ ਉਹ ਜੌਹਰ ਵਿਖਾਏ ਕਿ ਪਠਾਣਾਂ ਦੇ ਛੱਕੇ ਛੁਟ ਗਏ। ਕਈ ਹਜ਼ਾਰ ਪਠਾਣ ਮਾਰੇ ਗਏ। ਉਨ੍ਹਾਂ ਨੇ ਸੁਲ੍ਹਾ ਦਾ ਝੰਡਾ ਖੜ੍ਹਾ ਕਰ ਦਿੱਤਾ। ਉਨ੍ਹਾਂ ਨੇ ਹਾਰ ਮੰਨ ਲਈ ਅਤੇ ਅਧੀਨਗੀ ਕਬੂਲ ਕਰ ਲਈ । ਇਸ ਤਰ੍ਹਾਂ ਮਹਾਰਾਜਾ ਸਾਹਿਬ ਨੇ ਖੈਰਾਬਾਦ ਤੇ ਜਹਾਂਗੀਰੇ ਦੇ ਕਿਲ੍ਹਿਆਂ ਉਪਰ ਕਬਜ਼ਾ ਕਰ ਲਿਆ।

ਇਨ੍ਹਾਂ ਕਿਲ੍ਹਿਆਂ ਉਤੇ ਕਬਜ਼ਾ ਕਰਨ ਮਗਰੋਂ ਖਾਲਸਾ ਫੌਜ ਅਗਾਂਹ ਪਸ਼ੌਰ ਵਲ ਵਧੀ । ਓਥੋਂ ਦੇ ਹਾਕਮ ਯਾਰ ਮੁਹੰਮਦ ਖਾਂ ਨੂੰ ਜਦ ਪਤਾ ਲੱਗਾ, ਤਾਂ ਉਹ ਪਸ਼ੌਰ ਛਡ ਕੇ ਨੱਸ ਗਿਆ। ਮਹਾਰਾਜੇ ਨੇ ਤੁਰਤ ਜਾ ਕੇ ਸ਼ਹਿਰ ਉਪਰ ਕਬਜ਼ਾ ਕਰ ਲਿਆ। ਜਹਾਂਦਾਦ ਖਾਂ ਨੂੰ ਪਸ਼ੌਰ ਦਾ ਹਾਕਮ ਨੀਅਤ ਕਰ ਕੇ ਉਹ ਵਾਪਸ ਅਟਕ ਆ ਗਏ।

ਮਹਾਰਾਜਾ ਸਾਹਿਬ ਦੀ ਪਸ਼ੌਰੋਂ ਵਾਪਸੀ ਤੋਂ ਛੇਤੀ ਹੀ ਮਗਰੋਂ ਯਾਰ ਮੁਹੰਮਦ ਖਾਂ ਪਸ਼ੌਰ ਵਾਪਸ ਆ ਗਿਆ। ਉਸ ਨੇ ਜਹਾਂਦਾਦ ਖਾਂ ਨੂੰ ਕੱਢ ਦਿੱਤਾ। ਨਾਲ ਹੀ ਉਸ ਨੇ ਆਪਣੇ ਵਕੀਲ ਮਹਾਰਾਜਾ ਸਾਹਿਬ

ਦੀ ਸੇਵਾ ਵਿਚ ਭੇਜੇ ਅਤੇ ਬੇਨਤੀ ਕੀਤੀ ਕਿ ਪਸ਼ੌਰ ਦਾ ਹਾਕਮ ਮੈਨੂੰ ਬਣਾਇਆ ਜਾਵੇ ; ਮੈਂ ਸਰਕਾਰ ਦਾ ਅਧੀਨ ਤੇ ਵਫਾਦਾਰ ਰਹਾਂਗਾ, ਅਤੇ ਹਰ ਸਾਲ ਇਕ ਲੱਖ ਰੁਪਇਆ ਖਰਾਜ ਤਾਰਿਆ ਕਰਾਂਗਾ। ਮੰਹਾਰਾਜਾ ਸਾਹਿਬ ਨੇ ਉਸ ਦੀ ਬੇਨਤੀ ਮੰਨ ਕੇ ਉਸ ਨੂੰ ਪਸ਼ੌਰ ਦਾ ਹਾਕਮ ਬਣਾ ਦਿਤਾ।

ਪਸ਼ੌਰ ਦੀ ਲੜਾਈ ਵਿਚ ਮਹਾਰਾਜਾ ਸਾਹਿਬ ਨੂੰ ੧੪ ਤੋਪਾਂ, ਬਹੁਤ ਸਾਰੇ ਘੋੜੇ ਅਤੇ ਬਹੁਤ ਸਾਰਾ ਜੰਗੀ ਸਮਿਆਨ ਮਿਲਿਆ।

ਇਹ ਲੜਾਈ ਕਈ ਨੁਕਤਿਆਂ ਤੋਂ ਮਹਾਨਤਾ ਰਖਦੀ ਹੈ। ਇਸ ਨੇ ਪਛਮੋਤਰੀ ਹਮਲਿਆਂ ਦੀ ਪਰੰਪਰਾ ਤੋੜ ਕੇ ਉਨ੍ਹਾਂ ਹਮਲਿਆਂ ਦੇ ਸਦੀਆਂ ਤੋਂ ਬਣੇ ਆਉਂਦੇ ਸ਼ਿਕਾਰਾਂ ਦੇ ਡੇਰੇ ਹਮਲਾਵਰਾਂ ਦੀ ਘਰੀਂ ਜਾ ਪਵਾਏ। ਯਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਮਹਮੂਦ ਗਜ਼ਨਵੀ ਨੇ ਰਾਜਾ ਅਨੰਗਪਾਲ ਨੂੰ ਹਾਰ ਦੇ ਕੇ ਪੰਜਾਬ ਤੇ ਭਾਰਤ ਨੂੰ ਲੁਟਿਆ ਸੀ। ਉਸ ਤੋਂ ਮਗਰੋਂ ਹਮਲਿਆਂ ਦੀ ਲੀਹ ਹੀ ਪੈ ਗਈ। ਘੜੀ ਮੁੜੀਂ ਪਛਮੋਤਰੀ ਦੇਸਾਂ ਤੋਂ ਧਾੜਾਂ, ਪਾਪਾਂ ਦੀਆਂ ਜੰਞਾਂ ਆਉਂਦੀਆਂ, ਪੰਜਾਬ ਨੂੰ ਲੁਟਦੀਆਂ, ਲਿਤਾੜਦੀਆਂ, ਅਤੇ ਏਥੋਂ ਦੀਆਂ ਬੱਚੀਆਂ, ਬੱਚਿਆਂ, ਮੁਟਿਆਰਾਂ, ਨੱਢਿਆਂ ਨੂੰ ਗੋਲੇ ਬਣਾ ਕੇ ਆਪਣੇ ਦੇਸੀਂ ਵੇਚਣ ਲਈ ਹਿੱਕ ਖੜਦੀਆਂ, ਮਹਾਰਾਜਾ ਰਣਜੀਤ ਸਿੰਘ ਨੇ ਇਸ ਹੜ੍ਹ ਨੂੰ ਠੱਲ੍ਹ ਪਾ ਦਿੱਤੀ। ਪਠਾਣਾਂ ਨੂੰ ਯਕੀਨ ਕਰਾ ਦਿਤਾ ਕਿ ਜਿਨ੍ਹਾਂ ਲੋਕਾਂ ਨੂੰ ਤੁਸੀਂ ਭੇਡਾਂ ਸਮਝ ਕੇ ਕੋਹੰਦੇ ਰਹੇ ਹੋ, ਉਹ ਹੁਣ ਸ਼ੇਰ ਬਣ ਚੁਕੇ ਹਨ, ਅਤੇ ਤੁਹਾਡੀਆਂ ਗਿਚੀਆਂ ਨੱਪ ਕੇ ਭੋਂ ਤੇ ਲਾਉਣ ਜੋਗੇ ਤੇਗ ਦੇ ਧਨੀ, ਸੂਰਬੀਰ ਜੋਧੇ ਬਣ ਗਏ ਹਨ। ਜੀਕਰ ਕਦੇ ਇਸ ਦੇਸ ਵਾਲੇ ਪਛਮੋਤਰ ਵਲੋਂ ਆਉਣ ਵਾਲੇ ਹਮਲਾਵਰਾਂ ਤੋਂ ਤਰਿਹਕਿਆ ਕਰਦੇ ਸਨ ਉਸੇ ਤਰ੍ਹਾਂ ਉਨ੍ਹਾਂ ਹਮਲਾਵਰਾਂ ਦੇ ਟੱਬਰ ਹੁਣ ਸ: ਹਰੀਸਿੰਘ ਜੀ ਨਲੂਏ ਅਤੇ ਅਕਾਲੀ ਫੂਲਾ ਸਿੰਘ ਜੀ ਦੇ ਨਾਂਵਾਂ ਤੋਂ ਤਰਹਿਣ ਤੇ ਕੰਬਣ ਲੱਗ ਪਏ। ਵਡੇ ਫਖਰ ਵਾਲੀ ਗੱਲ ਹੈ ਕਿ ਖਾਲਸਾ ਬਹਾਦਰਾਂ ਨੇ ਪਠਾਣਾਂ ਦੇ ਦਿਲਾਂ ਉਪਰ ਜੋ ਆਪਣਾ ਭੈ ਪਾਇਆ ਤੇ ਸਿੱਕਾ

ਜਮਾਇਆ, ਉਹ ਅਜੇਹੀ ਬੇਕਿਰਕੀ ਜਾਂ ਜਬਰ ਨਾਲ ਨਹੀਂ ਸਗੋਂ ਆਪਣੀ ਬੀਰਤਾ ਅਤੇ ਬਾਹੂਬਲ ਦੇ ਕਰਿਸ਼ਮੇ ਵਿਖਾ ਕੇ। ਮਹਾਰਾਜਾ ਸਾਹਿਬ ਦੀ ਸਾਰੀ ਫੌਜ ਨੂੰ ਪੱਕੀ ਹਦਾਇਤ ਹੁੰਦੀ ਸੀ ਕਿ ਜਿੱਤੇ ਹੋਏ ਸ਼ਹਿਰ ਵਿਚ ਕਿਸੇ ਪਰਕਾਰ ਦੀ ਲੁਟ ਮਾਰ ਜਾਂ ਵਧੀਕੀ ਨਾ ਕੀਤੀ ਜਾਵੇ ਅਤੇ ਅਸੈਨਕ ਬੇਹਥਿਆਰੇ ਬੰਦਿਆਂ ਉਤੇ ਹੱਥ ਨਾ ਚੁਕਿਆ ਜਾਵੇ। ਇਸ ਜਿੱਤ ਨੇ ਪੰਜਾਬੀਆਂ ਨੂੰ ਸਵੈਮਾਨ ਤੇ ਸਵੈਵਿਸ਼ਵਾਸ ਦਿਤਾ।

## ਕਸ਼ਮੀਰ ਦੀ ਜਿੱਤ :—

ਕਸ਼ਮੀਰ ਅਜੇ ਪਠਾਣੀ ਹਕੂਮਤ ਹੇਠ ਸੀ। ਮਹਾਰਾਜਾ ਸਾਹਿਬ ਨੇ ਜੋ ਨੀਤੀ ਧਾਰਨ ਕੀਤੀ ਸੀ, ਉਸ ਮੁਜਬ ਏਥੋਂ ਵੀ ਪਠਾਣੀ ਰਾਜ ਦਾ ਕੰਡਾ ਕੱਢ ਕੇ ਏਥੇ ਪੰਜਾਬੀ ਰਾਜ ਕਾਇਮ ਕਰਨਾ ਜ਼ਰੂਰੀ ਸੀ, ਨਹੀਂ ਤਾਂ ਪਠਾਣਾਂ ਦਾ ਕੁੰਡਾ ਸਿਰ ਤੇ ਗੱਡਿਆ ਰਹਿਣਾ ਸੀ।

ਕਸ਼ਮੀਰ ਦਾ ਹਾਕਮ, ਜੱਬਾਰ ਖਾਂ, ਬੜਾ ਜ਼ਾਲਮ ਤੇ ਬੇਰਹਿਮ ਸੀ। ਉਹ ਹਿੰਦੂਆਂ ਉਪਰ ਖਾਸ ਸਖਤੀ ਕਰਦਾ ਸੀ। ਆਮ ਜਨਤਾ ਵੀ ਦੁਖੀ ਸੀ। ਉਸ ਦਾ ਮਾਲ-ਮੰਤਰੀ ਪੰਡਤ ਬੀਰ ਦੇਵ ਤੰਗ ਆ ਕੇ ਉਸ ਨਾਲ ਰੁਸ ਪਿਆ ਅਤੇ ਓਟ ਦੀ ਖਾਤਰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੇ ਵਿਚ ਆ ਗਿਆ। ਮਹਾਰਾਜਾ ਸਾਹਿਬ ਦਾ ਤਾਂ ਮੁਢ ਤੋਂ ਹੀ ਸ਼ਰਨ ਆਏ ਨੂੰ ਗਲ ਲਾਉਣ ਦਾ ਸੁਭਾ ਸੀ। ਉਨ੍ਹਾਂ ਨੇ ਪੰਡਤ ਬੀਰ ਦੇਵ ਨੂੰ ਆਦਰ ਦਿੱਤਾ। ਉਸ ਤੋਂ ਉਨ੍ਹਾਂ ਨੇ ਕਸ਼ਮੀਰ ਵਿਚਲੀ ਹਾਲਤ ਅਤੇ ਕਸ਼ਮੀਰ ਨੂੰ ਜਾਣ ਵਾਲੇ ਰਾਹਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ।

ਸੰਨ ੧੮੧੯ (ਸੰਮਤ ੧੮੭੬) ਵਿਚ ਮਹਾਰਾਜਾ ਸਾਹਿਬ ਨੇ ਕਸ਼ਮੀਰ ਜਿੱਤਣ ਦੀ ਤਿਆਰੀ ਕੀਤੀ। ਵਜ਼ੀਰਾਬਾਦ ਫੌਜ ਇਕੱਠੀ ਕੀਤੀ ਗਈ। ਫੌਜ ਦੇ ਤਿੰਨ ਹਿੱਸੇ ਕੀਤੇ ਗਏ। ਇਕ ਹਿੱਸਾ ਮਿਸਰ ਦੀਵਾਨ ਚੰਦ ਅਤੇ ਸ: ਸ਼ਾਮ ਸਿੰਘ ਜੀ ਅਟਾਰੀ ਦੀ ਕਮਾਨ ਹੇਠ ਤੇ ਦੂਜਾ ਸ਼ਾਹਜ਼ਾਦਾ ਖੜਕ ਸਿੰਘ ਦੀ ਕਮਾਨ ਹੇਠ ਦਿਤਾ ਗਿਆ। ਤੀਜਾ

ਹਿੱਸਾ ਮਹਾਰਾਜਾ ਸਾਹਿਬ ਨੇ ਆਪਣੀ ਕਮਾਨ ਹੇਠ ਪਿੱਛੇ ਰਖਿਆ ਤਾਂ ਜੁ ਅਗਾਂਹ ਗਈ ਫੌਜ ਨੂੰ ਲੋੜੀਂਦੀ ਚੀਜ਼ ਵਸਤ ਪੁਚਾਈ ਜਾਵੇ ਅਤੇ ਜਿਥੇ ਸਹਾਇਤਾ ਦੀ ਲੋੜ ਹੋਵੇ ਓਧਰ ਸਹਾਇਤਾ ਭੇਜੀ ਜਾਵੇ। ਸਾਰੀ ਫੌਜ ਦੀ ਕਮਾਨ ਸ਼ਾਹਜ਼ਾਦਾ ਖੜਕ ਸਿੰਘ ਨੂੰ ਦਿਤੀ ਗਈ।

ਸਿਖ ਫੌਜ ਨੇ ਰਾਜੌਰੀ ਉਤੇ ਹਮਲਾ ਕੀਤਾ । ਓਥੋਂ ਦਾ ਹਾਕਮ ਅਗਰ ਖਾਂ ਨੱਸ ਗਿਆ। ਉਸ ਦੇ ਭਰਾ ਰਹੀਮੁਲਾ ਨੇ ਆਪਣੇ ਆਪ ਨੂੰ ਸ਼ਾਹਜ਼ਾਦਾ ਖੜਕ ਸਿੰਘ ਦੇ ਹਵਾਲੇ ਕਰ ਦਿੱਤਾ । ਇਸ ਨੇ ਉਸ ਨੂੰ ਮਹਾਰਾਜਾ ਸਾਹਿਬ ਦੇ ਪਾਸ ਭੇਜ ਦਿੱਤਾ । ਉਨ੍ਹਾਂ ਨੇ ਉਸ ਨਾਲ ਖੁਲ੍ਹ-ਦਿਲੀ ਵਾਲਾ ਸਲੂਕ ਕੀਤਾ ਤੇ ਉਸ ਨੂੰ ਰਾਜੌਰੀ ਦਾ ਹਾਕਮ ਬਣਾ ਦਿੱਤਾ।

ਖਾਲਸਾ ਫੌਜ ਬਹਿਰਾਮ ਗਲੇ ਪਹੁੰਚ ਗਈ । ਏਥੇ ਸੁਪੀਨ ਦੇ ਹਾਕਮ ਨੇ ਅਧੀਨਗੀ ਕਬੂਲ ਕਰ ਲਈ । ਪੁਣਛ ਦਾ ਹਾਕਮ ਜਬਰਦਸਤ ਖਾਂ ਲੜਾਈ ਲਈ ਤਿਆਰ ਹੋਇਆ ; ਪਰ ਛੇਤੀ ਹੀ ਨਿੱਸਲ ਹੋ ਕੇ ਅਧੀਨ ਹੋ ਗਿਆ।

ਪਹਾੜੀਆਂ ਉਪਰ ਦੀ ਲੰਘ ਕੇ ਖਾਲਸਾ ਫੌਜ ਕਸ਼ਮੀਰ ਵਿਚ ਜਾ ਪੁਜੀ। ਅਗੋਂ ਜੱਬਾਰ ਖਾਂ ਵੀ ਪਠਾਣੀ ਦਲ ਲੈ ਕੇ ਆਇਆ। ਖਾਲਸਾ ਫੌਜ ਨੇ ਇਸ ਉਪਰ ੨੧ ਹਾੜ ਸੰਮਤ ੧੮੭੬ ਨੂੰ ਹੱਲਾ ਬੋਲਿਆ। ਤੋਪਾਂ ਨੇ ਅੱਗ ਵਰ੍ਹਾਈ । ਬੰਦੂਕਾਂ ਨੇ ਗੋਲੀਆਂ ਦਾ ਮੀਂਹ ਵਰ੍ਹਾਇਆ। ਤੇਗਾਂ ਬਿਜਲੀ ਵਾਕੁਰ ਲਿਸ਼ਕੀਆਂ, ਸਿੰਘ ਸੂਰਬੀਰ ਸ਼ੇਰਾਂ ਵਾਕੁਰ ਗੱਜੇ। ਪਠਾਣਾਂ ਦੇ ਆਹੂ ਲੱਥੇ। ਜਬਾਰ ਖਾਂ ਹਾਰ ਗਿਆ ਤੇ ਰਣ ਛੱਡ ਕੇ ਹਰਨ ਹੋ ਗਿਆ। ੨੨ ਹਾੜ ਸੰਮਤ ੧੮੭੬ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਬੜੀ ਸਜ ਧਜ ਨਾਲ ਸਿਰੀ ਨਗਰ ਵਿਚ ਦਾਖਲ ਹੋਈ । ਸਾਰੀ ਫੌਜ ਨੂੰ ਹੁਕਮ ਸੀ ਕਿ ਸਿਰੀ ਨਗਰੀਆਂ ਨੂੰ ਕਿਸੇ ਪਰਕਾਰ ਦੀ ਵੀ ਤੰਗੀ ਨਾ ਦਿੱਤੀ ਜਾਵੇ। ਸੋ ਐਸਾ ਹੀ ਹੋਇਆ।

ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਸੂਬਾ ਜਾਂ ਹਾਕਮ ਨੀਅਤ

ਕੀਤਾ ਗਿਆ । ਸ: ਸ਼ਾਮ ਸਿੰਘ ਜੀ ਅਟਾਰੀ, ਸ: ਜਵਾਲਾ ਸਿੰਘ ਭੜਾਣੀਆ ਅਤੇ ਮਿਸਰ ਦੀਵਾਨ ਚੰਦ ਇਲਾਕੇ ਵਿਚ ਅਮਨ ਕਾਇਮ ਕਰਨ ਦੀ ਖਾਤਰ ਟਿਕਾਏ ਗਏ।

ਮਹਾਰਾਜਾ ਸਾਹਿਬ ਨੇ ਇਸ ਜਿੱਤ ਦੀ ਬੜੀ ਖੁਸ਼ੀ ਮਨਾਈ। ਉਹ ਬਹੁਤ ਸਾਰੀ ਭੇਟਾ ਲੈ ਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਮੱਥਾ ਟੇਕਣ ਗਏ। ਗਰੀਬਾਂ ਗੁਰਬਿਆਂ ਨੂੰ ਚੋਖਾ ਦਾਨ ਦਿਤਾ ਗਿਆ। ਲਾਹੌਰ ਤੇ ਅੰਮ੍ਰਿਤਸਰ ਵਿਚ ਤਿੰਨ ਰਾਤਾਂ ਹੇਠ ਉਪਰ ਦੀਪਮਾਲਾ ਕੀਤੀ ਗਈ।

ਮਹਾਰਾਜਾ ਸਾਹਿਬ ਕਸ਼ਮੀਰ ਦੀ ਉੱਨਤੀ ਦਾ ਖਾਸ ਖਿਆਲ ਰਖਿਆ ਕਰਦੇ ਸਨ। ਉਨ੍ਹਾਂ ਨੇ ਏਥੋਂ ਦੇ ਬਪਾਰ ਵਿਹਾਰ ਤੇ ਦਸਤਕਾਰੀ ਨੂੰ ਉਨਤ ਕਰਨ ਦੇ ਖਾਸ ਜਤਨ ਕੀਤੇ ਅਤੇ ਜਨਤਾ ਦੇ ਹਿਤਾਂ ਤੇ ਸੁਖਾਂ ਦਾ ਖਿਆਲ ਰਖਿਆ । ਓਥੇ ਸੰਨ ੧੮੩੩ ਵਿਚ ਭਿਆਨਕ ਕਾਲ ਪੈ ਗਿਆ ; ਮਹਾਰਾਜਾ ਸਾਹਿਬ ਨੇ ਆਪਣੇ ਗੁਦਾਮਾਂ ਦੇ ਦਰਵਾਜ਼ੇ ਖੋਲ੍ਹ ਦਿਤੇ ਅਤੇ ਹਜ਼ਾਰਾਂ ਮਣ ਅਨਾਜ ਕਸ਼ਮੀਰ ਭੇਜਿਆ। ਜਦ ਉਨ੍ਹਾਂ ਨੇ ਵੇਖਿਆ ਕਿ ਓਥੋਂ ਦਾ ਸੂਬਾ ਕੁਝ ਢਿੱਲਾ ਮੱਠਾ ਹੈ, ਤਾਂ ਉਨ੍ਹਾਂ ਨੇ ਉਸ ਨੂੰ ਹਟਾ ਕੇ ਉਸ ਦੇ ਥਾਂ ਪਰਸਿੱਧ ਜਰਨੈਲ, ਸ: ਹਰੀ ਸਿੰਘ ਜੀ ਨਲੂਏ ਨੂੰ ਨੀਅਤ ਕਰ ਦਿਤਾ ।



ਕਾਂਡ ੮

# ਹਜ਼ਾਰਾ, ਨੁਸ਼ਹਿਰਾ ਆਦਿ ਦੀਆਂ ਜਿੱਤਾਂ

## ਚਨਯੋਟ ਤੇ ਮੁਲਤਾਨ ਦਾ ਦੌਰਾ :–

ਕਸ਼ਮੀਰ ਦੀ ਜਿੱਤ ਮਗਰੋਂ ਮਹਾਰਾਜ ਸਾਹਿਬ ਨੇ ਚਨਯੋਟ ਤੇ ਮੁਲਤਾਨ ਦਾ ਦੌਰਾ ਕੀਤਾ। ਥੋੜੀ ਜਿਹੀ ਫ਼ੌਜ ਨਾਲ ਲੈ ਕੇ ਪਹਿਲਾਂ ਪਿੰਡੀ ਭੱਟੀਆਂ ਤੇ ਚਨਯੋਟ ਗਏ : ਮਗਰੋਂ ਬੇੜੀ ਰਾਹੀਂ ਚਨਾਬ ਦੇ ਰਸਤੇ ਮੁਲਤਾਨ ਪਹੁੰਚੇ। ਰਾਹ ਵਿਚ ਸਭ ਵਡੇ ਵਡੇ ਨਗਰਾਂ ਤੇ ਸਹਿਰਾਂ ਵਿਚ ਉਨ੍ਹਾਂ ਨੇ ਦਰਬਾਰ ਕੀਤੇ। ਇਨ੍ਹਾਂ ਦਰਬਾਰਾਂ ਵਿਚ ਉਹ ਲੋਕਾਂ ਦਾ ਹਾਲ ਚਾਲ ਪੁਛਦੇ ਅਤੇ ਸ਼ਕਾਇਤਾਂ ਔਕੜਾਂ ਸੁਣਦੇ ਤੇ ਉਨ੍ਹਾਂ ਸੰਬੰਧੀ ਜ਼ਰੂਰੀ ਕਾਰਵਾਈ ਮੌਕੇ ਉੱਪਰ ਕਰਦੇ ਸਨ। ਗਰੀਬ ਤੋਂ ਗਰੀਬ ਅਤੇ ਮਾੜੇ ਤੋਂ ਮਾੜੇ ਬੰਦੇ ਨੂੰ ਵੀ ਮਹਾਰਾਜ ਸਾਹਿਬ ਦੀ ਹਜ਼ੂਰੀ ਵਿਚ ਪਹੁੰਚ ਕੇ ਅਪਣੀ ਤਕਲੀਫ ਬਿਆਨ ਕਰਨ ਦੀ ਖੁੱਲ ਸੀ। ਇਸ ਦੌਰੇ ਸਮੇਂ ਸਰਕਾਰ ਨੂੰ ਪਤਾ ਲੱਗਾ ਕਿ ਮੁਲਤਾਨ ਦੇ ਹਾਕਮ, ਸ: ਸ਼ਾਮ ਸਿੰਘ ਪਸ਼ੌਰੀਏ, ਦੇ ਹਥੋਂ ਜਨਤਾ ਤੰਗ ਤੇ ਦੁਖੀ ਹੈ। ਆਪ ਨੇ ਉਸ ਵੇਲੇ ਉਸ ਨੂੰ ਪਦਵੀ ਤੋਂ ਅਡ ਕਰ ਕੇ ਨਜ਼ਰ ਬੰਦ ਕਰ ਦਿਤਾ ਅਤੇ ਉਸ ਦੀ ਥਾਂ ਹੋਰ ਸੂਬਾ ਨੀਅਤ ਕਰ ਦਿਤਾ।

## ਡੇਹਰਾ ਗਾਜ਼ੀ ਖਾਂ :–

ਡੇਹਰਾ ਗਾਜ਼ੀ ਖਾਂ ਹਾਕਮ ਜ਼ਮਾਨ ਖਾਂ ਆਪਣੇ ਆਪ ਨੂੰ ਕਾਬਲ ਦੇ ਅਧੀਨ ਸਮਝਦਾ ਸੀ। ਉਸ ਨੂੰ ਠੀਕ ਕਰਨ ਤੇ ਉਸ ਦਾ ਇਲਾਕਾ ਪੰਜਾਬ ਵਿਚ ਮਿਲਾਉਣ ਲਈ ਮਹਾਰਾਜਾ ਸਾਹਿਬ ਨੇ ਮੁਲਤਾਨ ਤੋਂ ਜਮੇਦਾਰ ਖੁਸ਼ਹਾਲ ਸਿੰਘ ਦੀ ਕਮਾਨ ਹੇਠ ਫੌਜ ਭੇਜੀ। ਮਮੂਲੀ ਜਿਹੀ ਲੜਾਈ ਮਗਰੋਂ ਜ਼ਮਾਨ ਖਾਂ ਨੱਸ ਗਿਆ। ਡੇਹਰਾ ਗਾਜ਼ੀ ਖਾਂ ਉੱਪਰ ਕਬਜ਼ਾ ਕਰ ਲਿਆ ਗਿਆ।

### ਹਜ਼ਾਰਾ ਮਾਰਿਆ :—

ਪਠਾਣੀ ਰਾਜ ਸਮੇਂ ਹਜ਼ਾਰੇ ਦਾ ਜ਼ਿਲ੍ਹਾ ਕਸ਼ਮੀਰ ਦਾ ਹਿੱਸਾ ਸੀ। ਕਸ਼ਮੀਰ ਮਹਾਰਾਜਾ ਸਾਹਿਬ ਨੇ ਫਤਿਹ ਕਰ ਲਿਆ ਸੀ, ਪਰ ਹਜ਼ਾਰੇ ਦੇ ਪਠਾਨ ਅਜੇ ਵੀ ਆਪਣੇ ਆਪ ਨੂੰ ਕਾਬਲ ਦੇ ਅਧੀਨ ਸਮਝਦੇ ਸਨ। ਉਹ ਮਹਾਰਾਜਾ ਸਾਹਿਬ ਦਾ ਅਧਿਕਾਰ ਨਹੀਂ ਮੰਨਦੇ ਸਨ। ਕਸ਼ਮੀਰ ਦਾ ਪਰਬੰਧ ਠੀਕ ਕਰਨ ਮਗਰੋਂ ਸਰਕਾਰ ਨੇ ਸੰਨ ੧੮੨੦ ਵਿਚ ਹਜ਼ਾਰੇ ਵੱਲ ਧਿਆਨ ਦਿਤਾ ਅਤੇ ਸ਼ਾਹਜ਼ਾਦਾ ਸ਼ੇਰ ਸਿੰਘ ਦੀ ਕਮਾਨ ਹੇਠ ਹਜ਼ਾਰੇ ਦੇ ਲੋਕਾਂ ਨੂੰ ਠੀਕ ਕਰਨ ਲਈ ਫੌਜ ਭੇਜੀ। ਇਸ ਫੌਜ ਦੇ ਨਾਲ, ਸਰਦਾਰ ਫਤਿਹ ਸਿੰਘ ਆਹਲੂਵਾਲੀਆ, ਸਰਦਾਰ ਸ਼ਾਮ ਸਿੰਘ ਅਟਾਰੀ ਤੇ ਦੀਵਾਨ ਰਾਮ ਦਿਆਲ ਵੀ ਸਨ। ਅਗੋਂ ਪਠਾਣ ਵੀ ਲੜਾਈ ਲਈ ਤਿਆਰ ਸਨ। ਲੜਾਈ ਸ਼ੁਰੂ ਹੋਈ। ਨੌਜਵਾਨ ਸੈਨਾਪਤੀ ਰਾਮ ਦਿਆਲ ਇਕ ਪਠਾਣੀ ਦਸਤੇ ਦਾ ਪਿਛਾ ਕਰਦਾ ਹੋਇਆ ਮਾਰਿਆ ਗਿਆ। ਸਿਖ ਫੌਜਾਂ ਨੇ ਪਠਾਣਾਂ ਦੇ ਚੰਗੇ ਆਹੂ ਲਾਹੇ। ਪਠਾਣ ਮਦਾਨ ਛੱਡ ਕੇ ਨੱਸ ਗਏ।

ਹਜ਼ਾਰੇ ਦਾ ਇਲਾਕਾ ਸਰ ਹੋ ਗਿਆ। ਆਕੀ ਸਰਦਾਰ ਹੁਣ ਠੀਕ ਹੋ ਗਏ ਸਨ। ਉਨ੍ਹਾਂ ਨੇ ਮਾਫੀ ਮੰਗੀ ਅਤੇ ਅਧੀਨਗੀ ਕਬੂਲ ਕਰ ਲਈ। ਹਜ਼ਾਰੇ ਦਾ ਇਲਾਕਾ ਮੱਲ ਲਿਆ ਗਿਆ ਅਤੇ ਸ: ਫਤਿਹ ਸਿੰਘ ਆਹਲੂਵਾਲੀਆ ਅਤੇ ਦੀਵਾਨ ਕਿਰਪਾ ਰਾਮ ਦੇ ਸਪੁਰਦ ਕੀਤਾ ਗਿਆ।

### ਮਨਕੇਰਾ ਤੇ ਡੇਰਾ ਇਸਮਾਈਲ ਖਾਂ :—

ਸੰਨ ੧੮੨੧ (ਸੰਮਤ ੧੮੭੮) ਵਿਚ ਮਹਾਰਾਜਾ ਸਾਹਿਬ ਨੇ ਪਠਾਣੀ ਰਾਜ ਦੇ ਟਿਕਾਣੇ ਮਨਕੇਰੇ ਦੇ ਇਲਾਕੇ ਨੂੰ ਫਤਿਹ ਕਰਨ ਲਈ ਫੌਜ ਭੇਜੀ। ਮਗਰੋਂ ਉਹ ਆਪ ਵੀ ਜਿਹਲਮ ਪਾਰ ਕਰ ਕੇ ਖੁਸ਼ਾਬ ਤੋਂ ਹੁੰਦੇ ਹੋਏ ਕੁੰਦੀਆਂ ਪਹੁੰਚੇ। ਸ: ਹਰੀ ਸਿੰਘ ਨਲੂਆ ਅਤੇ ਮਿਸਰ

ਦੀਵਾਨ ਚੰਦ ਵੀ ਆਪਣੀ ਫੌਜ ਲੈ ਕੇ ਪੁਜ ਗਏ । ਸਾਰਾ ਲਸ਼ਕਰ ਕੁੰਦੀਆਂ ਤੋਂ ਚੱਲ ਕੇ ਮਨਕੇਰੇ ਦੇ ਇਲਾਕੇ ਵਿਚ ਜਾ ਦਾਖਲ ਹੋਇਆ। ਪਹਿਲਾਂ ਭੱਖਰ ਦਾ ਕਿਲ੍ਹਾ ਸਰ ਕੀਤਾ ਗਿਆ । ਫੇਰ ਸਿਖ ਫੌਜ ਦੇ ਇਕ ਹਿੱਸੇ ਨੇ ਡੇਰਾ ਇਸਮਾਈਲ ਖਾਂ ਉਤੇ ਹੱਲਾ ਕੀਤਾ ਅਤੇ ਛੇਤੀ ਹੀ ਉਸ ਉਪਰ ਕਬਜ਼ਾ ਕਰ ਲਿਆ। ਫੌਜ ਦੇ ਇਕ ਹੋਰ ਦਸਤੇ ਨੇ ਲਈਆ, ਖਾਨਗੜ੍ਹ ਆਦਿ ਕਿਲ੍ਹੇ ਸਰ ਕਰ ਲਏ ।

ਫੇਰ ਖਾਲਸਾ ਫੌਜ ਮਨਕੇਰੇ ਵਲ ਵਧੀ। ਨਵਾਬ ਅਹਿਮਦ ਖਾਂ ਨੇ ਡਟ ਕੇ ਟਾਕਰਾ ਕੀਤਾ । ਪੰਦਰਾਂ ਦਿਨ ਲੜਾਈ ਹੁੰਦੀ ਰਹੀ। ਅੰਤ ਨੂੰ ਨਵਾਬ ਨੇ ਹਾਰ ਮੰਨ ਲਈ । ਉਸ ਨੇ ਸਰਕਾਰ ਦੇ ਅਧੀਨ ਹੋ ਕੇ ਰਹਿਣਾ ਮੰਨ ਲਿਆ । ਮਹਾਰਾਜਾ ਸਾਹਿਬ ਨੇ ਮਨਕੇਰੇ ਉਤੇ ਤਾਂ ਕਬਜ਼ਾ ਕਰ ਲਿਆ ਪਰ ਨਵਾਬ ਅਹਿਮਦ ਖਾਂ ਨੂੰ ਡੇਰਾ ਇਸਮਾਈਲ ਖਾਂ ਜਗੀਰ ਵਜੋਂ ਦੇ ਦਿਤਾ। ਇਸ ਮੁਹਿੰਮ ਵਿਚ ਲਗ ਭਗ ਦਸ ਲੱਖ ਰੁਪਏ ਸਾਲਾਨਾ ਆਮਦਨ ਦਾ ਇਲਾਕਾ ਸਿਖ ਰਾਜ ਵਿਚ ਸ਼ਾਮਲ ਕੀਤਾ ਗਿਆ ।

## ਨੁਸ਼ਹਿਰੇ ਦੀ ਜੰਗ : ਅਕਾਲੀ ਫੂਲਾ ਸਿੰਘ ਦੀ ਸ਼ਹੀਦੀ :

ਪਿੱਛੇ ਦਸਿਆ ਜਾ ਚੁਕਿਆ ਹੈ ਕਿ ਸੰਨ ੧੮੧੮ (ਸੰਮਤ ੧੮੭੫) ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਸ਼ੌਰ ਫ਼ਤਿਹ ਕਰ ਕੇ ਯਾਰ ਮੁਹੰਮਦ ਖਾਂ ਨੂੰ ਆਪਣੇ ਅਧੀਨ ਓਥੋਂ ਦਾ ਹਾਕਮ ਬਣਾਇਆ ਸੀ। ਉਹ ਲਾਹੌਰ ਦਰਬਾਰ ਨੂੰ ਟਕੇ ਭਰਦਾ ਸੀ। ਉਸ ਦਾ ਭਰਾ; ਮੁਹੰਮਦ ਅਜ਼ੀਮ ਖਾਂ, ਕਾਬਲ ਦਾ ਵਜ਼ੀਰ ਤੇ ਬਾਰਕ ਜ਼ਈ ਕਬੀਲੇ ਦਾ ਸਰਦਾਰ ਸੀ । ਉਸ ਨੂੰ ਇਹ ਗੱਲ ਚੁਭਦੀ ਸੀ ਕਿ ਮੇਰਾ ਭਰਾ ਮਹਾਰਾਜਾ ਰਣਜੀਤ ਸਿੰਘ ਨੂੰ ਟਕੇ ਭਰੇ ਤੇ ਉਸ ਦੇ ਅਧੀਨ ਹੋਵੇ। ਨਾਲੇ ਮਹਾਰਾਜਾ ਸਾਹਿਬ ਨੇ ਉਸ ਦੇ ਦੂਜੇ ਭਰਾ, ਜੱਬਾਰ ਖਾਂ. ਪਾਸੋਂ ਕਸ਼ਮੀਰ ਖੋਹ ਲਿਆ ਹੋਇਆ ਸੀ । ਉਸ ਤੋਂ ਪਹਿਲੋਂ ਮਹਾਰਾਜੇ ਨੇ ਜਹਾਂਦਾਦ ਖਾਂ ਪਾਸੋਂ ਅਟਕ ਦਾ ਕਿਲ੍ਹਾ ਖੋਹ ਲਿਆ ਸੀ । ਇਨ੍ਹਾਂ

ਗੱਲਾਂ ਕਰਕੇ ਅਜ਼ੀਮ ਖਾਂ ਬੜਾ ਔਖਾ ਸੀ । ਉਹ ਚਾਹੁੰਦਾ ਸੀ ਕਿ ਹੋਰ ਨਹੀਂ ਤਾਂ ਪਸ਼ੌਰ ਤਾਂ ਜਿੱਤ ਕੇ ਪਠਾਣੀ ਰਾਜ ਦਾ ਅੰਗ ਬਣਾਇਆ ਜਾਵੇ ਅਤੇ ਸਿੱਖ-ਰਾਜ ਅਟਕ ਦਰਿਆ ਤੋਂ ਪਰੇ ਪਰੇ ਹੀ ਰਹਿਣ ਦਿੱਤਾ ਜਾਵੇ।

ਸੰਨ ੧੮੨੩ (ਸੰਮਤ ੧੮੮੧) ਵਿਚ ਅਜ਼ੀਮ ਖਾਂ ਨੇ ਬਹੁਤ ਵਡਾ ਪਠਾਣੀ ਲਸ਼ਕਰ ਲੈ ਕੇ ਪਸ਼ੌਰ ਤੇ ਚੜ੍ਹਾਈ ਕੀਤੀ। ਨਾਲ ਹੀ ਉਸ ਨੇ 'ਜਹਾਦ' ਦਾ ਢੋਲ ਵਜਾਇਆ ਅਤੇ ਪਠਾਣਾਂ ਨੂੰ ਦੀਨ ਇਸਲਾਮ ਦੇ ਨਾਂ ਤੇ ਵੰਗਾਰਿਆ । ਉਸ ਦਾ ਭਰਾ ਯਾਰ ਮੁਹੰਮਦ ਖਾਂ ਪਸ਼ੌਰ ਦਾ ਹਾਕਮ ਸੀ ਤੇ ਵਿਚੋਂ ਉਸ ਦੇ ਨਾਲ ਸੀ । ਉਹ ਸ਼ਹਿਰ ਛੱਡ ਕੇ ਪਹਾੜੀਂ ਜਾ ਲੁਕਿਆ। ਅਜ਼ੀਮ ਖਾਂ ਨੇ ਬਿਨਾਂ ਕਿਸੇ ਟਾਕਰੇ ਵਿਰੋਧ ਦੇ ਪਸ਼ੌਰ ਉਤੇ ਕਬਜ਼ਾ ਕਰ ਲਿਆ । ਆਸ ਪਾਸ ਤੋਂ ਹਜ਼ਾਰਾਂ ਹੋਰ ਪਠਾਣ ਜਹਾਦ ਦੀ ਖਾਤਰ ਉਸ ਦੇ ਨਾਲ ਆ ਰਲੇ । ਉਸ ਦੇ ਸਿਖਾਂ ਨਾਲ ਦੋ ਹੱਥ ਕਰਨ ਲਈ ਨੁਸ਼ਹਿਰਾਂ ਤੇ ਹਸ਼ਤ ਨਗਰ 'ਰਣਭੂਮੀ' ਲਈ ਚੁਣੇ।

ਜਦ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਵੀ ਜੰਗ ਦਾ ਨਗਾਰਾ ਵਜਾ ਦਿਤਾ। ਸ਼ਾਹਜ਼ਾਦਾ ਸ਼ੇਰ ਸਿੰਘ ਦੀ ਕਮਾਨ ਹੇਠ ਫੌਜ ਪਸ਼ੌਰ ਵਲ ਤੋਰੀ ਗਈ। ਮਗਰੇ ਮਗਰ ਸ: ਹਰੀ ਸਿੰਘ ਨਲੂਆ ਤੁਰ ਪਿਆ। ਕੁਝ ਦਿਨ ਮਗਰੋਂ ਮਹਾਰਾਜਾ ਸਾਹਿਬ ਨੇ ਆਪ ਬਹੁਤ ਵੱਡੀ ਫੌਜ ਸਮੇਤ ਪਸ਼ੌਰ ਵਲ ਕੂਚ ਕੀਤਾ । ਅਕਾਲੀ ਫੂਲਾ ਸਿੰਘ, ਸ: ਦੇਸਾ ਸਿੰਘ ਮਜੀਠੀਆ ਅਤੇ ਸ: ਫਤਿਹ ਸਿੰਘ ਆਹਲੂਵਾਲੀਆ ਉਨ੍ਹਾਂ ਦੇ ਨਾਲ ਸਨ।

ਅਜ਼ੀਮ ਖਾਂ ਨੇ ਆਪਣੇ ਭਤੀਜੇ ਮੁਹੰਮਦ ਜ਼ਮਾਨ ਨੂੰ ਭਾਰੀ ਲਸ਼ਕਰ ਦੇ ਕੇ ਜਹਾਂਗੀਰੇ ਦਾ ਕਿਲ੍ਹਾ ਸਰ ਕਰਨ ਲਈ ਭੇਜਿਆ। ਓਥੇ ਸਿਖ ਫੌਜ ਬਹੁਤ ਥੋੜੀ ਸੀ। ਪਠਾਣਾਂ ਨੇ ਕਿਲ੍ਹਾ ਸਰ ਕਰ ਲਿਆ। ਓਧਰੋਂ ਸ਼ਾਹਜ਼ਾਦਾ ਸ਼ੇਰ ਸਿੰਘ ਅਤੇ ਸ: ਹਰੀ ਸਿੰਘ ਨਲੂਆ ਅਟਕ

ਪਾਰ ਕਰ ਕੇ ਆ ਪਹੁੰਚੇ। ਉਨ੍ਹਾਂ ਨੇ ਜਹਾਂਗੀਰੇ ਉਪਰ ਫਿਰ ਕਬਜ਼ਾ ਕਰ ਲਿਆ।

ਜਹਾਂਗੀਰੇ ਦੀ ਹਾਰ ਸੁਣ ਕੇ ਅਜ਼ੀਮ ਖਾਂ ਤੜਫ ਉਠਿਆ। ਉਸ ਨੇ ਦੋਸਤ ਮੁਹੰਮਦ ਖਾਂ ਤੇ ਜੱਬਾਰ ਖਾਂ ਦੀ ਕਮਾਨ ਹੇਠ ਗਾਜ਼ੀਆਂ ਦਾ ਤਕੜਾ ਲਸ਼ਕਰ ਜ਼ਹਾਂਗੀਰੇ ਵੱਲ ਭੇਜਿਆ। ਜਹਾਂਗੀਰੇ ਪਾਸ ਖੂਨੀ ਜੰਗ ਹੋਈ। ਸਿੱਖਾਂ ਨੇ ਗਾਜ਼ੀਆਂ ਦੇ ਚੰਗੇ ਆਹੂ ਲਾਹੇ। ਜਿਸ ਬੇੜੀਆ ਦੇ ਪੁਲ ਰਾਹੀਂ ਸਿੱਖ ਫੌਜ ਨੇ ਅਟਕ ਪਾਰ ਕੀਤਾ ਸੀ, ਪਠਾਣਾਂ ਨੇ ਉਹ ਪੁਲ ਤੋੜ ਦਿਤਾ। ਤਾਂ ਜੁ ਮਹਾਰਾਜਾ ਵਲੋਂ ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਸਹਾਇਤਾ ਨਾ ਪੁੱਜ ਸਕੇ।

ਉਧਰੋਂ ਮਹਾਰਾਜਾ ਸਾਹਿਬ ਫੌਜ ਸਮੇਤ ਅਟਕ ਦੇ ਕੰਢੇ ਪਹੁੰਚ ਗਏ। ਉਨ੍ਹਾਂ ਨੇ ਬੇੜੀਆਂ ਦਾ ਨਵਾਂ ਪੁਲ ਤਿਆਰ ਕਰਵਾਉਣਾ ਸ਼ੁਰੂ ਕਰ ਦਿਤਾ। ਪਰ ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਖਾਲਸਾ ਫੌਜ ਨੂੰ ਪਠਾਣਾਂ ਦੇ ਟਿਡੀ ਦਲ ਨੇ ਘੇਰਿਆ ਹੋਇਆ ਹੈ, ਤਾਂ ਉਨ੍ਹਾਂ ਨੇ ਅਟਕ ਵਿਚਦੀ ਲੰਘ ਕੇ ਪਾਰ ਜਾਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਫੌਜ ਨੂੰ ਲਲਕਾਰਾ ਮਾਰ ਕੇ ਅਤੇ ਜੈਕਾਰਾ ਗਜਾ ਕੇ ਆਪਣਾ ਘੋੜਾ ਅਟਕ ਵਿਚ ਠੇਲ੍ਹ ਦਿਤਾ। ਉਨ੍ਹਾਂ ਦੇ ਮਗਰ ਖਾਲਸਾ ਸੂਰਬੀਰ ਠਿਲ੍ਹ ਪਏ ਅਤੇ ਅਟਕੋਂ ਪਾਰ ਹੋ ਗਏ।

ਇਹ ਖਬਰ ਸੁਣ ਕੇ ਪਠਾਣਾਂ ਦੇ ਛੱਕੇ ਛੁਟ ਗਏ ਉਹ ਜਹਾਂਗੀਰੇ ਲਾਗਿਓਂ ਨੱਸ ਕੇ ਨੁਸ਼ਹਿਰੇ ਵੱਲ ਚਲੇ ਗਏ ਤੇ ਵਡੇ ਲਸ਼ਕਰ ਨਾਲ ਜਾ ਮਿਲੇ। ਮਹਾਰਾਜਾ ਸਾਹਿਬ ਨੇ ਜਹਾਂਗੀਰੇ ਤੇ ਖੈਰਾਬਾਦ ਦੇ ਕਿਲ੍ਹਿਆਂ ਨੂੰ ਵਧੇਰੇ ਪਕਿਆਂ ਕੀਤਾ ਅਤੇ ਵੈਰੀਆਂ ਦਾ ਭੇਤ ਲੈਣ ਲਈ ਜਸੂਸ ਪਸ਼ੌਰ ਤੇ ਨੁਸ਼ਹਿਰੇ ਭੇਜੇ।

ਜਹਾਂਗੀਰੇ ਦੇ ਮੁਕਾਮ ਤੇ ਸਰਦਾਰ ਜੈ ਸਿੰਘ ਅਟਾਰੀ ਵਾਲਾ, ਜੋ ਕਿਸੇ ਗੱਲੋਂ ਨਰਾਜ਼ ਹੋ ਕੇ ਮਹਾਰਾਜਾ ਸਾਹਿਬ ਦੀ ਸੇਵਾ ਛੱਡ ਕੇ ਕਾਬਲ ਚਲਿਆ ਗਿਆ ਹੋਇਆ ਸੀ ਅਤੇ ਆਪਣੇ ਸਵਾਰਾਂ ਸਮੇਤ

ਅਜ਼ੀਮ ਖਾਂ ਦੇ ਨਾਲ ਸੀ, ਮਹਾਰਾਜ ਨਾਲ ਆ ਮਿਲਿਆ ਉਨ੍ਹਾਂ ਨੇ ਉਸ ਨੂੰ ਮਾਫ ਕਰ ਕੇ ਪਹਿਲੀ ਪਦਵੀ ਉਤੇ ਬਹਾਲ ਕਰ ਦਿਤਾ।

ਮਹਾਰਾਜਾ ਸਾਹਿਬ ਨੇ ਪਠਾਣਾਂ ਉੱਪਰ ਹੱਲੇ ਦੀ ਵਿਉਂਤ ਤਿਆਰ ਕਰ ਲਈ। ਫੌਜ ਦੇ ਚਾਰ ਹਿੱਸੇ ਕੀਤੇ ਗਏ। ਇਕ ਹਿਸੇ ਦੀ ਕਮਾਨ ਅਕਾਲੀ ਫੂਲਾ ਸਿੰਘ ਨੂੰ ਦਿੱਤੀ ਗਈ। ਉਸ ਨੂੰ ਇਕ ਪਾਸਿਓਂ ਹੱਲਾ ਕਰਨ ਦਾ ਹੁਕਮ ਹੋਇਆ। ਸ: ਦੇਸਾ ਸਿੰਘ ਮਜੀਠੀਏ ਤੇ ਸ: ਫਤਿਹ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਦੂਜੇ ਹਿੱਸੇ ਨੇ ਦੂਜੇ ਪਾਸਿਓਂ ਹੱਲਾ ਕਰਨਾ ਸੀ। ਤੀਜੇ ਹਿੱਸੇ ਨੂੰ ਲੈ ਕੇ ਸ਼ਾਹਜ਼ਾਦਾ ਖੜਕ ਸਿੰਘ, ਸ: ਹਰੀ ਸਿੰਘ ਨਲੂਆ ਜਨਰਲ ਵਨਤੂਰਾ* ਨੇ ਅਜ਼ੀਮ ਖਾਂ ਨੂੰ ਲੰਡਾ ਦਰਿਆ ਪਾਰ ਕਰ ਕੇ ਪਠਾਣੀ ਲਸ਼ਕਰ ਨਾਲ ਮਿਲਣੋਂ ਰੋਕਣਾ ਸੀ। ਚੌਥਾ ਹਿੱਸਾ ਮਹਾਰਾਜਾ ਸਾਹਿਬ ਪਾਸ ਰਾਖਵਾਂ ਰਹਿਣਾ ਸੀ ਜਿਸ ਨੇ ਜਿਥੇ ਲੋੜ ਪਵੇ ਓਥੇ ਜਾ ਸਹਾਇਤਾ ਦੇਣੀ ਸੀ।

੧੪ ਮਾਰਚ ਸੰਨ ੧੮੨੪ ਨੂੰ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਵੈਰੀ ਦਲ ਉਪਰ ਹੱਲਾ ਬੋਲਣ ਦਾ ਅਰਦਾਸਾ ਸੋਧਿਆ ਗਿਆ। ਫੌਜਾਂ ਅਗਾਂਹ ਨੂੰ ਵਧਣ ਲੱਗੀਆਂ ਹੀ ਸਨ ਕਿ ਸੂਹੀਏ ਨੇ ਖਬਰ ਆ ਦਿਤੀ ਕਿ ਵੈਰੀਆਂ ਦੀ ਮਦਦ ਲਈ ਬਹੁਤ ਸਾਰੀ ਫੌਜ ਅਤੇ ੪੦ ਵੱਡੀਆਂ ਤੋਪਾਂ ਆ ਪੁਜੀਆਂ ਹਨ। ਮਹਾਰਾਜਾ ਸਾਹਿਬ ਨੇ ਸੋਚਿਆ ਕਿ ਵੈਰੀ ਦੀਆਂ ਤੋਪਾਂ ਨਾਲ ਖਾਲਸੇ ਦਾ ਵਧੇਰੇ ਨੁਕਸਾਨ ਹੋਵੇਗਾ। ਚੰਗਾ ਹੋਵੇ ਜੇ ਹੱਲਾ ਹਾਲਾਂ ਨਾ ਕੀਤਾ ਜਾਵੇ। ਆਪਣੀਆਂ ਵੱਡੀਆਂ ਤੋਪਾਂ ਦੁਪਹਿਰ ਤੀਕ ਆ ਜਾਣਗੀਆਂ, ਫੇਰ ਹੱਲਾ ਕਰਾਂਗੇ।

ਪਰ ਅਕਾਲੀ ਫੂਲਾ ਸਿੰਘ ਜੀ ਨੇ ਕਿਹਾ ਕਿ ਅਸੀਂ ਅਰਦਾਸਾ

---

*ਜਨਰਲ ਵਨਤੂਰਾ ਯੂਰਪ ਦੇ ਇਟਲੀ ਦੇਸ਼ ਦਾ ਜੰਮ-ਪਲ, ਫਰਾਂਸ ਦੇ ਸ੍ਰੋਤੂ ਬਾਦਸ਼ਾਹ ਨਪੋਲੀਅਨ ਦੀ ਫੌਜ ਵਿਚ ਹੁੰਦਾ ਸੀ ਅਤੇ ਉਸ ਦੇ ਹਾਰ ਖਾ ਕੇ ਕੈਦ ਕੀਤੇ ਜਾਣ ਮਗਰੋਂ ਮਹਾਰਾਜੇ ਦੀ ਸੋਭਾ ਸੁਣ ਕੇ, ਨੌਕਰੀ ਦੀ ਭਾਲ ਵਿਚ ਲਾਹੌਰ ਆਇਆ ਸੀ। ਮਹਾਰਾਜੇ ਨੇ ਉਸ ਨੂੰ ਆਪਣੀ ਫੌਜ ਵਿਚ ਅਫਸਰ ਬਣਾ ਲਿਆ ਸੀ।

ਕਰ ਚੁਕੇ ਹਾਂ। ਅਸੀਂ ਤਾਂ ਪਿਛਾਂਹ ਨਹੀਂ ਹਟਣਾ। ਅਕਾਲੀ ਜੀ ਆਪਣੀ ਫੌਜ ਲੈ ਕੇ ਅਗਾਂਹ ਵਧੇ ਅਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਲਾਉਂਦੇ ਵਿਓਂਤ ਮੂਜਬ ਵੈਰੀਆਂ ਦੇ ਦਲ ਉਪਰ ਜਾ ਪਏ। ਮਗਰੇ ਹੀ ਮਹਾਰਾਜਾ ਸਾਹਿਬ ਨੇ ਹੋਰ ਫੌਜ ਨੂੰ ਵਿਓਂਤ ਮੂਜਬ ਹੱਲਾ ਕਰਨ ਦਾ ਹੁਕਮ ਦਿਤਾ।

ਦੋਹਾਂ ਪਾਸਿਆਂ ਤੋਂ ਫੌਜਾਂ ਇਕ ਦੂਏ ਉਪਰ ਟੁੱਟ ਕੇ ਪਈਆਂ। ਘਮਸਾਨ ਦੀ ਲੜਾਈ ਹੋਈ। ਲੋਥਾਂ ਦੇ ਢੇਰ ਲੱਗ ਗਏ। ਅਕਾਲੀ ਜੀ ਨੇ ਰਣਤੱਤੇ ਵਿਚ ਉਹ ਹੱਥ ਵਿਖਾਏ ਕਿ ਵੈਰੀ ਦੰਗ ਰਹਿ ਗਏ। ਵੈਰੀਆਂ ਨੇ ਆਪ ਉਤੇ ਵੱਧ ਤੋਂ ਵੱਧ ਗੋਲੀਆਂ ਵਰਸਾਈਆਂ। ਪਰ ਉਹ ਨਿਧੜਕ ਹੋ ਕੇ ਤੇਗ ਵਾਹੁੰਦੇ ਅਤੇ ਵੈਰੀਆਂ ਦੇ ਆਹੂ ਲਾਹੁੰਦੇ ਰਹੇ। ਉਨ੍ਹਾਂ ਦੇ ਘੋੜੇ ਨੂੰ ਗੋਲੀ ਲੱਗੀ ਤੇ ਉਹ ਮਰ ਗਿਆ। ਅਕਾਲੀ ਜੀ ਹਾਥੀ ਉਪਰ ਬਹਿ ਗਏ। ਉਹ ਆਪ ਵੀ ਜ਼ਖਮੀ ਹੋ ਗਏ। ਪਰ ਉਹ ਫੇਰ ਵੀ ਉਸੇ ਤਰ੍ਹਾਂ ਲੜਦੇ ਤੇ ਲਲਕਾਰਦੇ ਰਹੇ। ਅੰਤ ਨੂੰ ਉਹ ਗੋਲੀਆਂ ਨਾਲ ਵਿੱਝ ਕੇ ਸ਼ਹੀਦ ਹੋ ਗਏ। ਇਸ ਤੇ ਸਿਖ ਫੌਜ ਨੂੰ ਵਧੇਰੇ ਰੋਹ ਚੜ੍ਹਿਆ ਤੇ ਜੋਸ਼ ਆਇਆ। ਰਣ ਹੋਰ ਵੀ ਤੱਤਾ ਹੋ ਗਿਆ। ਅੰਤ ਨੂੰ ਪਠਾਣਾਂ ਦੇ ਪੈਰ ਉਖੜ ਗਏ। ਉਹ ਮਦਾਨ ਛੱਡ ਕੇ ਸਿਰ ਤੇ ਪੈਰ ਰਖ ਕੇ ਨੱਠ ਤੁਰੇ। ਖਾਲਸੇ ਨੇ ਦੂਰ ਤੀਕ ਉਨ੍ਹਾਂ ਦਾ ਪਿੱਛਾ ਕੀਤਾ। ਹਜ਼ਾਰਾਂ ਘੋੜੇ, ਊਠ, ਤੰਬੂ, ਤੋਪਾਂ ਅਤੇ ਹੋਰ ਫੌਜੀ ਸਮਿਆਨ ਖਾਲਸਾ ਫੌਜ ਦੇ ਹੱਥ ਆਇਆ।

ਇਸ ਜੰਗ ਵਿਚ ਖਾਲਸੇ ਦਾ ਨੁਕਸਾਨ ਤਾਂ ਬਹੁਤ ਹੋਇਆ, ਪਰ ਇਸ ਨਾਲ ਇਕ ਤਾਂ ਚੋਖਾ ਪਠਾਣੀ ਇਲਾਕਾ ਕਬਜ਼ੇ ਵਿਚ ਆ ਗਿਆ, ਦੂਜੇ ਪਠਾਣਾਂ ਉਤੇ ਰੁਹਬ ਦਾ ਸਿੱਕਾ ਬਹਿ ਗਿਆ। ਅਜ਼ੀਮ ਖਾਂ ਅਜੇਹਾ ਡਰਿਆ ਤੇ ਸ਼ਰਮਿੰਦਾ ਹੋਇਆ ਕਿ ਕਾਬਲ ਨੂੰ ਨੱਸਾ ਜਾਂਦਾ ਰਾਹ ਵਿਚ ਹੀ ਮਰ ਗਿਆ।

ਫੌਜ ਨੂੰ ਹੁਕਮ ਸੀ ਕਿ ਸ਼ਹਿਰ ਵਿਚ ਕਿਸੇ ਪਰਕਾਰ ਦੀ ਲੁਟ ਮਾਰ ਜਾਂ ਵਧੀਕੀ ਨਾ ਕੀਤੀ ਜਾਵੇ। ਇਸ ਹੁਕਮ ਉਤੇ ਪੂਰੀ ਪੂਰੀ ਵਰਤੋਂ ਆਈ।

੧੭ ਮਾਰਚ ਸੰਨ ੧੮੨੪ ਨੂੰ ਮਹਾਰਾਜਾ ਸਾਹਿਬ ਬੜੀ ਸਜ ਧਜ ਨਾਲ ਪਸ਼ੌਰ ਵਿਚ ਦਾਖਲ ਹੋਏ । ਸ਼ਹਿਰ ਵਾਸੀਆਂ ਨੇ ਖੁਸ਼ੀ ਮਨਾਈ ਅਤੇ ਆਦਰ, ਸਤਕਾਰ ਤੇ ਸ਼ਾਨ ਨਾਲ ਉਨ੍ਹਾਂ ਦਾ ਸੁਆਗਤ ਕੀਤਾ। ਕੁਝ ਦਿਨ ਮਗਰੋਂ ਯਾਰ ਮੁਹੰਮਦ ਖਾਂ ਤੇ ਦੋਸਤ ਮੁਹੰਮਦ ਖਾਂ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ। ਉਨ੍ਹਾਂ ਨੇ ਪਿਛਲੀ ਭੁਲ ਲਈ ਮਾਫੀ ਮੰਗੀ; ਪੰਜਾਹ ਵਧੀਆ ਘੋੜੇ ਅਤੇ ਹੋਰ ਕੀਮਤੀ ਤੁਹਵੇ ਭੇਟ ਕੀਤੇ ਅਤੇ ਅਗਾਂਹ ਲਈ ਅਧੀਨ ਰਹਿਣ ਦਾ ਇਕਰਾਰ ਕੀਤਾ। ਖੁਲ੍ਹ ਦਿਲੇ ਮਹਾਰਾਜਾ ਸਾਹਿਬ ਨੇ ਉਨ੍ਹਾਂ ਨੂੰ ਮਾਫ ਕਰ ਦਿੱਤਾ ਅਤੇ ਯਾਰ ਮੁਹੰਮਦ ਖਾਂ ਨੂੰ ਪਸ਼ੌਰ ਦਾ ਹਾਕਮ ਨੀਅਤ ਕਰ ਦਿੱਤਾ।

ਇਹ ਜੰਗ ਜਿੱਤ ਕੇ ਮਹਾਰਾਜਾ ਸਾਹਿਬ ੨੭ ਅਪਰੈਲ ੧੮੨੪ ਨੂੰ ਲਾਹੌਰ ਪਹੁੰਚੇ।



ਕਾਂਡ ੯

# ਸਰਹੱਦੀ ਗੜਬੜ : ਮਹਾਰਾਜਾ ਤੇ ਅੰਗਰੇਜ਼

## ਸੱਯਦ ਅਹਿਮਦ ਦਾ ਜਹਾਦ :-

ਸੰਮਤ ੧੮੮੪ (ਸੰਨ ੧੮੨੭) ਵਿਚ ਅੰਗਰੇਜ਼ੀ ਇਲਾਕੇ ਦੇ ਸ਼ਹਿਰ ਬਰੇਲੀ ਦਾ ਵਸਨੀਕ ਸੱਯਦ ਅਹਿਮਦ ਸਿਖ-ਰਾਜ ਦੇ ਪਠਾਣੀ ਇਲਾਕੇ ਵਿਚ ਆਇਆ ਅਤੇ ਪਠਾਣਾਂ ਨੂੰ ਸਿਖ-ਰਾਜ ਵਿਰੁਧ ਭੜਕਾਉਣ ਤੇ ਬਗਾਵਤ ਲਈ ਤਿਆਰ ਕਰਨ ਲੱਗ ਪਿਆ। ਇਹ ਅੰਗਰੇਜ਼ੀ ਇਲਾਕੇ ਵਿਚੋਂ ਆਦਮੀ ਅਤੇ ਰੁਪਇਆ ਲੈ ਕੇ ਸਰਹੱਦ ਵਿਚ ਗਿਆ। ਅਸਲ ਵਿਚ ਇਸ ਨੂੰ ਸਿਖ-ਰਾਜ ਦੇ ਸਰਹੱਦੀ ਇਲਾਕੇ ਵਿਚ ਰੌਲਾ ਗੋਲਾ ਖੜਾ ਕਰਨ ਲਈ ਹੀ ਉਚੇਚੇ ਤੌਰ ਤੇ ਭੇਜਿਆ ਗਿਆ ਸੀ ਤਾਂ ਜੁ ਮਹਾਰਾਜਾ ਸਾਹਿਬ ਇਸ ਪੁਆੜੇ ਵਿਚ ਰੁਝੇ ਰਹਿਣ ਅਤੇ ਹੋਰ ਪਾਸੇ ਧਿਆਨ ਨਾ ਦੇ ਸਕਣ।

ਸੱਯਦ ਅਹਿਮਦ ਤੇ ਉਸ ਦੇ ਸਾਥੀਆਂ ਨੇ ਦੀਨ ਮਜ਼੍ਹਬ ਦੇ ਨਾਂ ਤੇ ਫਤਵੇ ਦੇ ਕੇ ਪਠਾਣ ਕਬੀਲਿਆਂ ਨੂੰ ਸਿਖ-ਰਾਜ ਵਿਰੁਧ ਜਹਾਦ ਕਰਨ ਲਈ ਭੜਕਾਇਆ। ਚਾਲੀ ਪੰਜਾਹ ਹਜ਼ਾਰ ਪਠਾਣ ਇਸ ਦੇ ਉਦਾਲੇ ਆ ਜੁੜੇ ਅਤੇ ਬਗਾਵਤ ਲਈ ਤਿਆਰ ਹੋ ਪਏ।

ਮਹਾਰਾਜਾ ਸਾਹਿਬ ਨੇ ਇਸ ਬਗਾਵਤ ਨੂੰ ਦਬਾਉਣ ਵਾਸਤੇ ਸ: ਬੁਧ ਸਿੰਘ ਸੰਧਾਵਾਲੀਏ ਨੂੰ ਫੌਜ ਦੇ ਕੇ ਪਸ਼ੌਰ ਵਲ ਭੇਜਿਆ। ਦੋ ਤਕੜੀਆਂ ਲੜਾਈਆਂ ਹੋਈਆਂ। ਸੱਯਦ ਅਹਿਮਦ ਹਾਰ ਗਿਆ ਅਤੇ ਪਹਾੜੀਆਂ ਵਲ ਨੂੰ ਨੱਸ ਗਿਆ। ਪਰ ਉਸ ਨੇ ਕੁਝ ਚਿਰ ਮਗਰੋਂ ਅਗੇ ਨਾਲੋਂ ਵੀ ਵਡੇਰਾ ਲਸ਼ਕਰ ਇਕੱਠਾ ਕਰ ਕੇ ਅਟਕ ਦੇ ਇਲਾਕੇ ਵਿਚ ਗੜਬੜ ਸ਼ੁਰੂ ਕਰ ਦਿੱਤੀ। ਮਹਾਰਾਜਾ ਸਾਹਿਬ ਨੇ ਇਸ

ਨੂੰ ਮਾਰ ਭਜਾਉਣ ਵਾਸਤੇ ਮਹਾਰਾਜਾ ਖੜਕ ਸਿੰਘ ਦੀ ਕਮਾਨ ਹੇਠ ਤਕੜੀ ਫੌਜ ਭੇਜੀ। ਪਠਾਣਾਂ ਤੇ ਸਿਖਾਂ ਵਿਚਕਾਰ ਸਖਤ ਲੜਾਈ ਹੋਈ। ਪਠਾਣਾਂ ਦੇ ਚੰਗੇ ਆਹੂ ਲੱਥੇ। ਉਹ ਮਦਾਨ ਛੱਡ ਕੇ ਹਰਨ ਹੋ ਗਏ। ਸੱਯਦ ਅਹਿਮਦ ਫੇਰ ਪਹਾੜੀਂ ਜਾ ਚੜ੍ਹਿਆ।

ਪਰ ਥੋੜੇ ਚਿਰ ਮਗਰੋਂ ਉਸ ਨੇ ਹੋਰ ਵਡੇਰਾ ਲਸ਼ਕਰ ਇਕੱਠਾ ਕੀਤਾ ਅਤੇ ਪਸ਼ੌਰ ਉਤੇ ਹੱਲਾ ਕਰ ਦਿਤਾ। ਮਹਾਰਾਜਾ ਸਾਹਿਬ ਵਲੋਂ ਯਾਰ ਮੁਹੰਮਦ ਖਾਂ ਪਸ਼ੌਰ ਦਾ ਹਾਕਮ ਨੀਅਤ ਸੀ। ਉਸ ਨੇ ਸੱਯਦ ਅਹਿਮਦ ਦਾ ਟਾਕਰਾ ਕੀਤਾ। ਉਹ ਲੜਦਾ ਮਾਰਿਆ ਗਿਆ, ਸੱਯਦ ਨੇ ਸ਼ਹਿਰ ਉਪਰ ਕਬਜ਼ਾ ਕਰ ਲਿਆ। ਪਸ਼ੌਰ ਉਤੇ ਕਬਜ਼ਾ ਕਰਨ ਪਿਛੋਂ ਸੱਯਦ ਅਹਿਮਦ ਨੇ ਫਤਵਾ ਦਿੱਤਾ, "ਪਸ਼ੌਰ ਦੇ ਇਲਾਕੇ ਵਿੱਚ ਜਿੰਨੀਆਂ ਵਿਧਵਾ ਹਿੰਦੂ ਔਰਤਾਂ ਹਨ, ਉਹ ਤਿੰਨ ਦਿਨਾਂ ਦੇ ਅੰਦਰ ਅੰਦਰ ਪਠਾਣਾਂ ਨਾਲ ਵਿਆਹ ਕਰਾ ਲੈਣ; ਨਹੀਂ ਤਾਂ ਉਨ੍ਹਾਂ ਦੇ ਵਾਰਸਾਂ ਦੇ ਘਰ ਲੁਟੇ ਤੇ ਸਾੜੇ ਜਾਣਗੇ। ਕੁਵਾਰੀਆਂ ਲੜਕੀਆਂ ਬਾਰਾਂ ਦਿਨਾਂ ਦੇ ਅੰਦਰ ਅੰਦਰ ਮੇਰੇ ਮਤਹਿਤਾਂ ਦੇ ਪੇਸ਼ ਕੀਤੀਆਂ ਜਾਣ।" ਇਸ ਤੇ ਸਭ ਪਾਸੇ ਹਾ-ਹਾ-ਕਾਰ ਮੱਚ ਗਈ।

ਮਹਾਰਾਜਾ ਸਾਹਿਬ ਨੇ ਕੰਵਰ ਸ਼ੇਰ ਸਿੰਘ ਤੇ ਵਨਤੂਰਾ ਦੀ ਕਮਾਨ ਹੇਠ ਜ਼ਬਰਦਸਤ ਫੌਜ ਭੇਜੀ। ਤਕੜੀ ਘਮਸਾਣ ਦੀ ਲੜਾਈ ਹੋਈ। ਸੱਯਦ ਅਹਿਮਦ ਹਾਰ ਕੇ ਫੇਰ ਪਹਾੜੀਂ ਜਾ ਚੜ੍ਹਿਆ। ਪਸ਼ੌਰ ਉਪਰ ਫੇਰ ਕਬਜ਼ਾ ਹੋ ਗਿਆ। ਯਾਰ ਮੁਹੰਮਦ ਖਾਂ ਦੇ ਭਰਾ ਸੁਲਤਾਨ ਮੁਹੰਮਦ ਖਾਂ ਨੂੰ ਪਸ਼ੌਰ ਦਾ ਹਾਕਮ ਨੀਅਤ ਕੀਤਾ ਗਿਆ। ਉਸ ਨੇ ਆਪਣੇ ਭਰਾ ਦਾ ਪਰਸਿੱਧ ਘੋੜਾ 'ਲੈਲੀ' ਮਹਾਰਾਜਾ ਸਾਹਿਬ ਦੀ ਭੇਟਾ ਕੀਤਾ। ਇਸ ਘੋੜੇ ਦੀ ਪਰਾਪਤੀ ਲਈ ਮਹਾਰਾਜਾ ਸਾਹਿਬ ਚਿਰਾਂ ਤੋਂ ਚਾਹਵਾਨ ਸਨ। ਉਨ੍ਹਾਂ ਨੇ ਯਾਰ ਮੁਹੰਮਦ ਖਾਂ ਨੂੰ ਅਗੇ ਇਕ ਵੇਰ ਬਹੁਤ ਵੱਡੀ ਰਕਮ ਦੇ ਕੇ ਅਤੇ ਇਕ ਵੇਰ ਵਧੀਆ ਨਸਲ ਦੇ ਪੰਜਾਹ ਕੀਮਤੀ ਘੋੜੇ ਵਟਾਂਦਰੇ ਵਿਚ ਦੇ ਕੇ ਇਹ ਘੋੜਾ ਖਰੀਦਣ

ਦਾ ਜਤਨ ਕੀਤਾ ਸੀ, ਪਰ ਯਾਰ ਮੁਹੰਮਦ ਖਾਂ ਮੰਨਿਆ ਨਹੀਂ ਸੀ। ਜਦ ਕੰਵਰ ਸ਼ੇਰ ਸਿੰਘ ਨੇ ਇਹ ਘੋੜਾ ਲਿਆ ਕੇ ਮਹਾਰਾਜਾ ਸਾਹਿਬ ਦੇ ਪੇਸ਼ ਕੀਤਾ, ਤਾਂ ਉਹ ਬੜੇ ਖੁਸ਼ ਹੋਏ।

ਸੱਯਦ ਅਹਿਮਦ ਕੁਝ ਸਮਾਂ ਮਗਰੋਂ ਫੇਰ ਪਹਾੜਾਂ ਵਿਚੋਂ ਨਿਕਲ ਕੇ ਪਠਾਣਾਂ ਨੂੰ ਭੜਕਾਉਣ ਅਤੇ ਗੜਬੜ ਪਾਉਣ ਲੱਗ ਪਿਆ। ਪਸ਼ੌਰ ਦੇ ਹਾਕਮ ਸੁਲਤਾਨ ਮੁਹੰਮਦ ਖਾਂ ਨੇ ਕਈ ਵੇਰ ਉਸ ਨਾਲ ਲੜਾਈ ਕੀਤੀ। ਪਰ ਉਸ ਨੂੰ ਪੂਰੀ ਤਰ੍ਹਾਂ ਨਿੱਸਲ ਜਾਂ ਦੱਗਲ ਨਾ ਕਰ ਸਕਿਆ। ਅੰਤ ਨੂੰ ਪਠਾਣ ਉਸ ਨਾਲ ਨਰਾਜ ਹੋ ਕੇ ਵੱਖ ਹੋ ਬੈਠੇ। ਸੱਯਦ ਅਹਿਮਦ ਇਹ ਇਲਾਕਾ ਛੱਡ ਕੇ ਮੁਜ਼ੱਫਰਾਬਾਦ ਦੇ ਇਲਾਕੇ ਵਿਚ ਚਲਿਆ ਗਿਆ। ਵਿਸਾਖ ਸੰਮਤ ੧੮੮੮ (ਅਪਰੈਲ ੧੮੩੧) ਵਿਚ ਖਾਲਸਾ ਫੌਜ ਨੇ ਮੁਜ਼ੱਫਰਾਬਾਦ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਲੜਾਈ ਹੋਈ, ਸੱਯਦ ਅਹਿਮਦ ਮਾਰਿਆ ਗਿਆ। ਇਸ ਤਰ੍ਹਾਂ ਇਹ 'ਜਹਾਦ' ਖਤਮ ਹੋਇਆ।

## ਮਹਾਰਾਜਾ ਸਾਹਿਬ ਤੇ ਅੰਗਰੇਜ਼ ਸਰਕਾਰ :

ਅਸਾਂ ਅੱਗੇ ਵੇਖਿਆ ਹੈ ਕਿ ਅੰਗਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਨਾਲ ਦੋਸਤਾਨਾ ਸੰਬੰਧ ਕਾਇਮ ਰਖਣੇ ਚਾਹੁੰਦੀ ਸੀ। ਇਸੇ ਗਰਜ਼ ਲਈ ਉਸ ਨੇ ਮਹਾਰਾਜਾ ਸਾਹਿਬ ਨਾਲ ਸੰਨ ੧੮੦੯ ਵਿਚ ਅੰਮ੍ਰਿਤਸਰ ਦਾ ਅਹਿਦਨਾਮਾ ਕੀਤਾ ਸੀ। ਜਦ ਜਨਵਰੀ ੧੮੧੨ ਵਿਚ ਕੰਵਰ ਖੜਕ ਸਿੰਘ ਦਾ ਵਿਆਹ ਹੋਇਆ ਸੀ, ਤਾਂ ਅੰਗਰੇਜ਼ ਸਰਕਾਰ ਵਲੋਂ ਕਰਨਲ ਡੇਵਿਡ ਆਕਟਰਲੋਨੀ ਤੁਹਫੇ ਲੈ ਕੇ ਹਾਜ਼ਰ ਹੋਇਆ ਸੀ। ਜਦ ਸੰਨ ੧੮੨੬ ਦੀ ਗਰਮੀਆਂ ਵਿਚ ਮਹਾਰਾਜਾ ਸਾਹਿਬ ਬਿਮਾਰ ਹੋ ਗਏ। ਤਾਂ ਅੰਗਰੇਜ਼ ਡਾਕਟਰ ਉਨ੍ਹਾਂ ਦੇ ਇਲਾਜ ਵਾਸਤੇ ਭੇਜਿਆ।

ਦੂਜੇ ਪਾਸਿਓਂ ਮਹਾਰਾਜਾ ਸਾਹਿਬ ਵੀ ਮਿੱਤਰਤਾ ਕਾਇਮ

ਰੱਖਣ ਦੇ ਚਾਹਵਾਨ ਸਨ। ਜਦ ਸੰਨ ੧੮੨੭ ਦੀਆਂ ਗਰਮੀਆਂ ਵਿਚ ਅੰਗਰੇਜ਼ ਵਡਾ ਹਾਕਮ–ਗਵਰਨਰ ਜਨਰਲ–ਲਾਰਡ ਐਮਰਸਟ ਕਲਕੱਤੇ ਤੋਂ ਸ਼ਿਮਲੇ ਆਇਆ ਤਾਂ ਮਹਾਰਾਜਾ ਸਾਹਿਬ ਨੇ ਫਕੀਰ ਅਜ਼ੀਜ਼ ਦੀਨ ਤੇ ਦੀਵਾਨ ਮੋਤੀ ਰਾਮ ਨੂੰ ਗਵਰਨਰ ਜਨਰਲ ਲਈ ਕੀਮਤੀ ਤੁਹਫੇ ਦੇ ਕੇ ਸ਼ਿਮਲੇ ਭੇਜਿਆ। ਇਨ੍ਹਾਂ ਦੋਹਾਂ ਦਾ ਖਾਸ ਆਦਰ ਸਤਕਾਰ ਕੀਤਾ ਗਿਆ। ਮਗਰੋਂ ਲਾਰਡ ਐਮਰਸਟ ਨੇ ਵੀ ਕਈ ਕੀਮਤੀ ਤੁਹਫੇ ਮਹਾਰਾਜਾ ਸਾਹਿਬ ਨੂੰ ਭੇਜੇ।

ਇਸ ਦੇ ਮਗਰੋਂ ਸੰਨ ੧੮੩੧ ਵਿਚ ਇੰਗਲੈਂਡ ਦੇ ਬਾਦਸ਼ਾਹ ਨੇ ਮਹਾਰਾਜਾ ਸਾਹਿਬ ਲਈ ਪੰਜ ਵਧੀਆ ਘੋੜੇ ਅਤੇ ਇਕ ਸੁੰਦਰ ਗੱਡੀ ਤੁਹਫੇ ਵਜੋਂ ਭੇਜੀ। ਇਸੇ ਸਾਲ ਸ: ਹਰੀ ਸਿੰਘ ਨਲੂਆ, ਫਕੀਰ ਅਜ਼ੀਜ਼ ਦੀਨ, ਦੀਵਾਨ ਮੋਤੀ ਰਾਮ, ਸ: ਪੰਨਾ ਸਿੰਘ ਮਲਵਈ, ਸ: ਅਜੀਤ ਸਿੰਘ ਸੰਧਾਵਾਲੀਏ ਅਤੇ ਸ: ਲਹਿਣਾ ਸਿੰਘ ਮਜੀਠੀਏ ਨੂੰ ਗਵਰਨਰ ਜਨਰਲ ਲਾਰਡ ਬੈਨਟਿੰਕ ਨਾਲ ਮੁਲਾਕਾਤ ਲਈ ਭੇਜਿਆ ਗਿਆ। ਉਨ੍ਹਾਂ ਦਾ ਬਹੁਤ ਆਦਰ ਸਤਕਾਰ ਕੀਤਾ ਗਿਆ। ਇਸ ਮੌਕੇ ਤੇ ਇਕ ਦਿਨ ਲਾਰਡ ਬੈਨਟਿੰਕ ਦੀ ਫ਼ਕੀਰ ਅਜ਼ੀਜ਼ ਨਾਲ ਗੱਲ ਬਾਤ ਹੋ ਰਹੀ ਸੀ। ਗਵਰਨਰ–ਜਨਰਲ ਨੇ ਪੁਛਿਆ, "ਫਕੀਰ ਜੀ, ਮਹਾਰਾਜਾ ਸਾਹਿਬ ਕਿਹੜੀ ਅਖੋਂ ਲਾਵੇਂ (ਕਾਣੇ) ਹਨ?" ਅਗੋਂ ਫਕੀਰ ਅਜ਼ੀਜ਼ ਦੀਨ ਨੇ ਜਵਾਬ ਦਿਤਾ, "ਮਹਾਰਾਜਾ ਸਾਹਿਬ ਦਾ ਚਿਹਰਾ ਅਜੇਹਾ ਤੇਜ ਭਰਿਆ ਹੈ ਕਿ ਮੈਨੂੰ ਅੱਖਾਂ ਚੁਕ ਕੇ ਗਹੁ ਨਾਲ ਵੇਖਣ ਦਾ ਹੀਆ ਹੀ ਕਦੇ ਨਹੀਂ ਪਿਆ। ਇਸ ਕਰਕੇ ਮੈਂ ਇਹ ਦਸਣੋਂ ਅਸਮਰਥ ਹਾਂ ਕਿ ਉਨ੍ਹਾਂ ਦੀ ਕਿਹੜੀ ਅੱਖ ਮਾਰੀ ਹੋਈ ਹੈ।"

ਲਾਹੌਰ ਦਰਬਾਰ ਦੇ ਇਨ੍ਹਾਂ ਮੁਖੀਆਂ ਨਾਲ ਮੁਲਾਕਾਤ ਕਰਨ ਤੋਂ ਵਿਲੀਅਮ ਬੈਂਨਟਿੰਕ ਦੇ ਮਨ ਵਿਚ ਮਹਾਰਾਜਾ ਸਾਹਿਬ ਨਾਲ ਮੁਲਾਕਾਤ ਕਰਨ ਦੀ ਚਾਹ ਪੈਦਾ ਹੋਈ। ਉਸ ਨੇ ਆਪਣਾ ਖਾਸ ਆਦਮੀ ਮਹਾਰਾਜਾ ਸਾਹਿਬ ਪਾਸ ਭੇਜਿਆ ਤਾਂ ਜੁ ਉਨ੍ਹਾਂ ਨੂੰ ਮਨਾਇਆ

ਜਾਵੇ। ਉਹ ਮੰਨ ਗਏ । ਮੁਲਾਕਾਤ ਵਾਸਤੇ ਰੋਪੜ ਚੁਣਿਆ ਗਿਆ। ਛੋਰ ਸ਼ੋਰ ਦੀਆਂ ਤਿਆਰੀਆਂ ਸ਼ੁਰੂ ਹੋਈਆਂ । ਦੋਹੀਂ ਪਾਸੀਂ ਬਹੁਤ ਧਨ ਤੇ ਮਿਹਨਤ ਖਰਚ ਕਰ ਕੇ ਥਾਂ ਨੂੰ ਸਜਾਇਆ ਸ਼ਿੰਗਾਰਿਆ ਗਿਆ।

ਮਹਾਰਾਜਾ ਸਾਹਿਬ ਨੇ ੧੫ ਅਕਤੂਬਰ ਸੰਨ ੧੮੩੧ ਨੂੰ ਲਾਹੌਰੋਂ ਰੋਪੜ ਨੂੰ ਕੂਚ ਕੀਤਾ । ੨੬ ਅਕਤੂਬਰ ਨੂੰ ਉਹ ਲਾਰਡ ਬੈਨਟਿੰਕ ਨੂੰ ਸਤਲੁਜੋਂ ਪਾਰ ਜਾ ਕੇ ਮਿਲੇ। ਅਗਲੇ ਦਿਨ ਲਾਰਡ ਬੈਨਟਿੰਕ ਮਹਾਰਾਜਾ ਸਾਹਿਬ ਦੇ ਡੇਰੇ ਵਿਚ ਮੁਲਾਕਾਤ ਵਾਸਤੇ ਪੁਜਾ। ਦੋਹਾਂ ਧਿਰਾਂ ਵਲੋਂ ਇਕ ਦੂਜੇ ਦਾ ਬੜਾ ਆਦਰ ਸਤਕਾਰ ਕੀਤਾ ਗਿਆ। ਇਸ ਮੁਲਾਕਾਤ ਤੋਂ ਗਵਰਨਰ ਜਨਰਲ ਦਾ ਮਨੋਰਥ ਦੁਨੀਆਂ ਨੂੰ ਇਹ ਦੱਸਣਾ ਸੀ ਕਿ ਦੋਹਾਂ ਹਕੂਮਤਾਂ ਵਿਚਕਾਰ ਪੂਰਨ ਏਕਤਾ ਹੈ।



ਕਾਂਡ ੧੦

# ਪਸ਼ੌਰ ਤੇ ਲੱਦਾਖ ਦੀਆਂ ਜਿੱਤਾਂ

## ਪਸ਼ੌਰ ਦੀ ਮੁਹਿੰਮ :

ਅਗੇ ਦਸ ਆਏ ਹਾਂ ਕਿ ਸੱਯਦ ਅਹਿਮਦ ਨੇ ਜਿਹੜੀ ਗੜ-ਬੜ ਸਰਹੱਦ ਵਿਚ ਕੀਤੀ ਸੀ। ਉਸ ਵਿਚ ਮਹਾਰਾਜਾ ਸਾਹਿਬ ਵਲੋਂ ਨੀਅਤ ਕੀਤਾ ਹੋਇਆ ਪਸ਼ੌਰ ਦਾ ਹਾਕਮ ਯਾਰ ਮੁਹੰਮਦ ਖਾਂ ਲੜਦਾ ਮਾਰਿਆ ਗਿਆ ਸੀ ਅਤੇ ਮਹਾਰਾਜਾ ਸਾਹਿਬ ਨੇ ਉਸ ਦੇ ਥਾਂ ਉਸ ਦੇ ਭਰਾ ਸੁਲਤਾਨ ਮੁਹੰਮਦ ਖਾਂ ਨੂੰ ਪਸ਼ੌਰ ਦਾ ਹਾਕਮ ਬਣਾਇਆ ਸੀ। ਪਰ ਸੁਲਤਾਨ ਮੁਹੰਮਦ ਖਾਂ ਚੰਗਾ ਤੇ ਇਤਬਾਰ ਯੋਗ ਸਾਬਤ ਨਾ ਹੋਇਆ। ਇਹ ਪਠਾਣਾਂ ਨੂੰ ਸ਼ਹਿ ਦੇ ਕੇ ਚੁਕਦਾ ਤੇ ਵਿਗਾੜਦਾ ਸੀ। ਮਹਾਰਾਜਾ ਸਾਹਿਬ ਨੇ ਨਿਤ ਦਾ ਕਜਿਆ ਮੁਕਾਉਣ ਲਈ ਪਸ਼ੌਰ ਨੂੰ ਪੂਰਨ ਤੌਰ ਤੇ ਸਿਖ-ਰਾਜ ਵਿਚ ਸ਼ਾਮਲ ਕਰਨ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਸੰਮਤ ੧੮੯੧ (ਸੰਨ ੧੮੩੪) ਵਿਚ ਆਪਣੇ ਪੋਤਰੇ ਕੰਵਰ ਨੌ ਨਿਹਾਲ ਸਿੰਘ ਅਤੇ ਸਰਦਾਰ ਹਰੀ ਸਿੰਘ ਨਲੂਏ ਦੀ ਕਮਾਨ ਹੇਠ ਜ਼ਬਰਦਸਤ ਫੌਜ ਪਸ਼ੌਰ ਨੂੰ ਭੇਜੀ।

ਪਠਾਣਾਂ ਨੇ ਪਸ਼ੌਰ ਸ਼ਹਿਰ ਦੀ ਕਿਲ੍ਹਾ ਬੰਦੀ ਕਰ ਲਈ ਅਤੇ ਖਾਲਸਾ ਫੌਜ ਦਾ ਡਟ ਕੇ ਟਾਕਰਾ ਕੀਤਾ। ਪਰ ਅੰਤ ਨੂੰ ਖਾਲਸੇ ਦੀ ਜੈ ਹੋਈ। ਪਠਾਣ ਹਾਰ ਖਾ ਕੇ ਨੱਠ ਗਏ। ਉਨ੍ਹਾਂ ਦਾ ਆਗੂ ਖਾਨ ਮੁਹੰਮਦ ਖਾਂ ਸਖਤ ਫਟੜ ਹੋ ਗਿਆ। ਉਹ ਲੜਾਈ ਦੇ ਮਦਾਨੋਂ ਭਜਾ ਜਾਂਦਾ ਫੜਿਆ ਗਿਆ। ਕੰਵਰ ਨੌ ਨਿਹਾਲ ਸਿੰਘ ਨੇ ਉਸ ਦੀ ਬਹਾਦਰੀ ਦੀ ਸਲਾਹੁਤ ਕੀਤੀ ਅਤੇ ਉਸ ਦੇ ਜ਼ਖਮਾਂ ਦੀ ਮਲ੍ਹਮ ਪਟੀ ਕਰਵਾਈ।

ਨਿਤ ਦੇ ਨੇਮ ਮੁਜਬ ਖਾਲਸਾ ਫੌਜ ਨੂੰ ਹੁਕਮ ਸੀ ਕੀ ਸ਼ਹਿਰ ਵਿਚ ਕਿਸੇ ਤਰ੍ਹਾਂ ਦੀ ਲੁਟ ਮਾਰ ਜਾਂ ਤਬਾਹੀ ਨਾ ਕੀਤੀ ਜਾਵੇ ਅਤੇ ਕਿਸੇ ਵੀ ਸ਼ਹਿਰੀ ਨੂੰ ਤੰਗ ਨਾ ਕੀਤਾ ਜਾਵੇ। ਕੰਵਰ ਨੌ ਨਿਹਾਲ ਸਿੰਘ ਬੜੀ ਸਜ ਧਜ ਨਾਲ ਸ਼ਹਿਰ ਵਿਚ ਦਾਖਲ ਹੋਇਆ। ਸ਼ਹਿਰ ਵਾਲਿਆਂ ਨੇ ਬੜੇ ਪਰੇਮ ਸਤਕਾਰ ਨਾਲ ਸੁਆਗਤ ਕੀਤਾ। ਪਸ਼ੌਰ ਦਾ ਹਾਕਮ ਕੰਵਰ ਨੌ ਨਿਹਾਲ ਸਿੰਘ ਨੂੰ ਬਣਾਇਆ ਗਿਆ। ਸ਼ਹਿਰ ਨਿਵਾਸੀਆਂ ਨੇ ਕਾਬਲੀ ਪਠਾਣਾਂ ਦੇ ਰਾਜ ਤੋਂ ਖਲਾਸੀ ਪਾਉਣ ਤੇ ਬੜੀਆਂ ਖੁਸ਼ੀਆਂ ਮਨਾਈਆਂ। ਹਿੰਦੂਆਂ ਤੇ ਮੁਸਲਮਾਨਾਂ ਸਭ ਨੇ ਕੰਵਰ ਨੌਨਿਹਾਲ ਸਿੰਘ ਨੂੰ ਵਧਾਈਆਂ ਦਿਤੀਆਂ।

ਕੁਝ ਚਿਰ ਮਗਰੋਂ ਮਹਾਰਾਜਾ ਰਣਜੀਤ ਸਿੰਘ ਵੀ ਪਸ਼ੌਰ ਗਏ ਉਨ੍ਹਾਂ ਨੂੰ ਇਹ ਵੇਖ ਕੇ ਬੜੀ ਖੁਸ਼ੀ ਹੋਈ ਕਿ ਕੰਵਰ ਨੌਨਿਹਾਲ ਸਿੰਘ ਅਤੇ ਸਰਦਾਰ ਹਰੀ ਸਿੰਘ ਨਲੂਏ ਨੇ ਸ਼ਹਿਰ ਅਤੇ ਇਲਾਕੇ ਵਿਚ ਪੂਰਨ ਅਮਨ ਕਾਇਮ ਕੀਤਾ ਹੋਇਆ ਹੈ ਅਤੇ ਪਰਜਾ ਹਰ ਤਰ੍ਹਾਂ ਸੁਖੀ ਤੇ ਖੁਸ਼ੀ ਹੈ। ਉਨ੍ਹਾਂ ਨੇ ਕੁਝ ਹੋਰ ਕਿਲ੍ਹੇ ਬਣਾਉਣ ਅਤੇ ਸਰਹੱਦ ਨੂੰ ਪਕਿਆਂ ਕਰਨ ਦਾ ਹੁਕਮ ਕੀਤਾ। ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਪਸ਼ੌਰ ਜਾ ਵਸਣ ਲਈ ਪਰੇਰਿਆ ਤੇ ਉਤਸ਼ਾਹਿਤ ਕੀਤਾ। ਇਸ ਤਰ੍ਹਾਂ ਕਈ ਪਿੰਡ ਵਸ ਗਏ।

ਜਦ ਕਾਬਲ ਦੇ ਬਾਦਸ਼ਾਹ ਮੁਹੰਮਦ ਖਾਂ ਨੂੰ ਇਹ ਪਤਾ ਲਗਾ ਕਿ ਮਹਾਰਾਜਾ ਰਣਜੀਤ ਸਿੰਘ ਨੇ ਮੇਰੇ ਭਰਾਵਾਂ ਨੂੰ ਪਸ਼ੌਰ ਵਿਚੋਂ ਕਢ ਦਿਤਾ ਹੈ ਅਤੇ ਇਲਾਕੇ ਨੂੰ ਮੁਕੰਮਲ ਤੌਰ ਤੇ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਹੈ, ਤਾਂ ਉਸ ਦੇ ਤਨ ਮਨ ਨੂੰ ਅਗ ਲਗ ਉਠੀ। ਉਸ ਨੇ ਬਦਲਾ ਲੈਣ ਅਤੇ ਪਸ਼ੌਰ ਨੂੰ ਜਿਤਨ ਦਾ ਫੈਸਲਾ ਕੀਤਾ। ਬਹੁਤ ਤਕੜਾ ਲਸ਼ਕਰ ਇਕੱਠਾ ਕਰਕੇ ਉਸ ਨੇ ਸੰਨ ੧੮੩੫ ਵਿਚ ਪਸ਼ੌਰ ਉਤੇ ਚੜ੍ਹਾਈ ਕੀਤੀ। ਪਰ ਮਹਾਰਾਜਾ ਸਾਹਿਬ ਨੇ ਅਜੇਹੇ ਪਕੇ ਮੋਰਚੇ ਕਾਇਮ ਕੀਤੇ ਹੋਏ ਸਨ ਅਤੇ ਪਠਾਣਾਂ ਦੇ ਟਾਕਰੇ ਲਈ ਅਜੇਹੀ ਵਿਉਂਤ ਬਣਾ ਰਖੀ ਸੀ ਕਿ ਦੋਸਤ ਮੁਹੰਮਦ ਖਾਂ ਦੀ ਕੋਈ ਪੇਸ਼ ਨ ਗਈ। ਆਪਣੇ ਸਾਹਮਣੇ

ਅਜੇਹੀ ਜ਼ਬਰਦਸਤ ਫੌਜ ਇਸ ਤਰ੍ਹਾਂ ਡਟੀ ਹੋਈ ਵੇਖ ਕੇ ਕਾਬਲ ਦੇ ਬਾਦਸ਼ਾਹ ਦਾ ਦਿਲ ਕੰਬ ਗਿਆ। ਉਸ ਨੇ ਇਕ ਚਾਲ ਖੇਡਣ ਦਾ ਇਰਾਦਾ ਕੀਤਾ। ਉਸ ਨੇ ਆਪਣਾ ਵਕੀਲ ਮਹਾਰਾਜਾ ਸਾਹਿਬ ਪਾਸ ਭੇਜਿਆ ਅਤੇ ਕਿਹਾ, 'ਮੈਂ ਨਿਤ ਦੀ ਜੰਗ ਤੋਂ ਅਕ ਗਿਆ ਹਾਂ, ਮੈਂ ਚਾਹੁੰਦਾ ਹਾਂ ਕਿ ਪਰਸਪਰ ਵਿਚਾਰ ਰਾਹੀਂ ਦੋਹਾਂ ਰਾਜਾਂ ਦੀਆਂ ਹੱਦਾਂ ਬੰਨ੍ਹੀਆਂ ਜਾਣ ਤਾਂ ਜੁ ਝਗੜੇ ਬਖੇੜੇ ਦੀ ਗੁੰਜਾਇਸ਼ ਹੀ ਨਾ ਰਹੇ ਅਤੇ ਦੋਹਾਂ ਹਕੂਮਤਾਂ ਵਿਚਕਾਰ ਅਮਨ ਅਤੇ ਦੋਸਤੀ ਕਾਇਮ ਹੋਈ ਰਹੇ।'

ਮਹਾਰਾਜਾ ਰਣਜੀਤ ਸਿੰਘ ਨੇ ਇਹ ਸਲਾਹ ਝਟ ਮੰਨ ਲਈ। ਉਨ੍ਹਾਂ ਨੇ ਫਕੀਰ ਅਜ਼ੀਜ਼ ਦੀਨ ਤੇ ਮਿਸਟਰ ਹਾਰਲਨ ਨਾਂ ਦੇ ਅਮਰੀਕੀ ਨੂੰ ਦੋਸਤ ਮੁਹੰਮਦ ਖਾਂ ਪਾਸ ਸਲਾਹ ਵਿਚਾਰ ਵਾਸਤੇ ਭੇਜਿਆ। ਅਮਨ ਤੇ ਜੰਗ ਦੇ ਸਭ ਨੇਮਾਂ ਰਿਵਾਜਾਂ ਨੂੰ ਛਿਕੇ ਤੇ ਟੰਗ ਕੇ ਦੋਸਤ ਮੁਹੰਮਦ ਖਾਂ ਨੇ ਇਨ੍ਹਾਂ ਦੋਹਾਂ ਨੂੰ ਗਰਿਫਤਾਰ ਕਰ ਲਿਆ ਅਤੇ ਜਲਾਲਾ ਬਾਦ ਲੈ ਗਿਆ। ਜਦ ਮਹਾਰਾਜਾ ਸਾਹਿਬ ਨੂੰ ਇਸ ਗਲ ਦਾ ਪਤਾ ਲਗਾ, ਤਾਂ ਉਨ੍ਹਾਂ ਨੇ ਜ਼ਬਰਦਸਤ ਹਲੇ ਦੀ ਤਿਆਰੀ ਅਰੰਭ ਦਿਤੀ। ਫਕੀਰ ਅਜ਼ੀਜ਼ ਦੀਨ ਬੜਾ ਸਿਆਣਾ ਤੇ ਹੁਸ਼ਿਆਰ ਸੀ। ਉਸ ਨੇ ਦੋਸਤ ਮੁਹੰਮਦ ਖਾਂ ਨੂੰ ਕਿਹਾ ਕਿ ਤੇਰੀ ਇਹ ਕਾਰਵਾਈ ਤੇਰੀ ਤਬਾਹੀ ਦਾ ਕਾਰਨ ਬਣੇਗੀ,ਮਹਾਰਾਜਾ ਸਾਹਿਬ ਆਪਣੇ ਬੰਦਿਆਂ ਨੂੰ ਛਡਾਉਣ ਲਈ ਹਰ ਪਰਕਾਰ ਦੀ ਖੇਚਲ ਤੇ ਕੁਰਬਾਨੀ ਕਰਨਗੇ ਅਤੇ ਤੈਨੂੰ ਤੇਰੀ ਕੀਤੀ ਦਾ ਮਜ਼ਾ ਚਖਾਉਣਗੇ। ਦੋਸਤ ਮੁਹੰਮਦ ਖਾਂ ਨੇ ਆਪਣੀ ਗਲਤੀ ਅਨੁਭਵ ਕਰ ਲਈ ਅਤੇ ਦੋਹਾਂ ਨੂੰ ਛਡ ਦਿਤਾ। ਨਾਲ ਹੀ ਉਹ ਅਜੇਹਾ ਭੈ ਭੀਤ ਹੋਇਆ ਕਿ ਉਸ ਨੇ ਪਸ਼ੌਰ ਜਿਤਨਾ ਅਸੰਭਵ ਸਮਝਿਆ। ਉਹ ਵਾਪਸ ਘਰ ਨੂੰ ਮੁੜ ਗਿਆ।

ਮਹਾਰਾਜਾ ਸਾਹਿਬ ਨੇ ਇਲਾਕੇ ਦਾ ਪਰਬੰਧ ਹੋਰ ਵੀ ਚੰਗਾ ਤੇ ਪਕੇਰਾ ਕਰ ਦਿਤਾ ਅਤੇ ਇਸ ਦੀ ਰਖਿਆ ਲਈ ਹੋਰ ਕਿਲ੍ਹੇ ਤਿਆਰ ਕੀਤੇ।

## ਲੱਦਾਖ ਦੀ ਜਿਤ :—

ਇਸ ਸਮੇਂ ਕੰਵਰ ਸ਼ੇਰ ਸਿੰਘ ਕਸ਼ਮੀਰ ਦਾ ਹਾਕਮ ਸੀ। ਇਕ ਵੇਰ ਉਹ ਕਸ਼ਮੀਰ ਦੀ ਸਰਹੱਦ ਦਾ ਦੌਰਾ ਕਰਦਾ ਕਰਦਾ ਕਸ਼ਮੀਰ ਅਤੇ ਲੱਦਾਖ ਦੀ ਹੱਦ ਪਾਸ ਪੁਜਾ ਜੋ ਕਸ਼ਮੀਰ ਤੋਂ ਉੱਤਰ-ਪੂਰਬ ਵਲ ਹੈ। ਉਸ ਨੇ ਵੇਖਿਆ ਕਿ ਲੱਦਾਖ ਦੀਆ ਪਹਾੜੀਆਂ ਉੱਪਰ ਦੀ ਕਈ ਰਾਹ ਕਸ਼ਮੀਰ ਦੀ ਘਾਟੀ ਵਿਚ ਆਉਂਦੇ ਹਨ। ਉਸ ਨੇ ਖਿਆਲ ਕੀਤਾ ਕਿ ਕਸ਼ਮੀਰ ਦੀ ਸੁਰਖਿਆ ਵਾਸਤੇ ਜ਼ਰੂਰੀ ਹੈ ਕਿ ਉਨ੍ਹਾਂ ਰਾਹਾਂ ਉੱਪਰ ਕਬਜ਼ਾ ਕੀਤਾ ਜਾਵੇ, ਇਹ ਤਾਂ ਹੀ ਹੋ ਸਕਦਾ ਸੀ ਜੇ ਲੱਦਾਖ ਨੂੰ ਜਿਤ ਕੇ ਸਿਖ ਰਾਜ ਦਾ ਅੰਗ ਬਣਾਇਆ ਜਾਵੇ। ਅਜੇਹਾ ਕਰਨ ਨਾਲ ਇਕ ਤਾਂ ਏਧਰੋਂ ਹਮਲੇ ਦਾ ਖਤਰਾ ਹਟ ਜਾਂਦਾ ਸੀ, ਅਤੇ ਦੂਜੇ ਤਿਬਤ, ਚੀਨ ਤੇ ਗਿਲਗਟ ਨਾਲ ਵਪਾਰ ਦੇ ਰਾਹ ਖੁਲ੍ਹ ਜਾਂਦੇ ਸਨ।

ਕੰਵਰ ਸ਼ੇਰ ਸਿੰਘ ਨੇ ਲਾਹੌਰ ਆ ਕੇ ਅਪਣੀ ਤਜਵੀਜ਼ ਮਹਾਰਾਜਾ ਸਾਹਿਬ ਨੂੰ ਦਸੀ। ਉਨ੍ਹਾਂ ਨੇ ਇਸ ਨੂੰ ਹਰ ਪੱਖ ਤੋਂ ਵਿਚਾਰਿਆ ਅਤੇ ਅਪਣੇ ਸਲਾਹਕਾਰਾਂ ਦਰਬਾਰੀਆਂ ਦੀ ਸਲਾਹ ਵੀ ਲਈ। ਉਨ੍ਹਾਂ ਨੇ ਕੰਵਰ ਸਾਹਿਬ ਦੀ ਸਿਆਣਪ ਦੀ ਦਾਦ ਦਿਤੀ ਅਤੇ ਇਸ ਤਜਵੀਜ਼ ਨੂੰ ਪਸੰਦ ਕੀਤਾ। ਮਹਾਰਾਜਾ ਸਾਹਿਬ ਨੇ ਇਸ ਦੀ ਪਰਵਾਨਗੀ ਦੇ ਦਿਤੀ।

ਕੰਵਰ ਸ਼ੇਰ ਸਿੰਘ ਨੇ ਸਰਦਾਰ ਜ਼ੋਰਾਵਰ ਸਿੰਘ ਦੀ ਕਮਾਨ ਹੇਠ ੮,੦੦੦ ਫੌਜ ਭੇਜੀ। ਇਹ ਫੌਜ ਪਹਾੜੀਆਂ ਦੀ ਸਖਤੀ ਭਰੀ ਚੜ੍ਹਾਈ ਕਰ ਕੇ ਇਸਕਰਦੂ ਪਹੁੰਚ ਗਈ। ਲੱਦਾਖੀ ਬੜੀ ਬਹਾਦਰੀ ਨਾਲ ਲੜੇ ਦੋ ਮਹੀਨੇ ਲੜਾਈ ਹੁੰਦੀ ਰਹੀ। ਅੰਤ ਨੂੰ ਲੱਦਾਖੀ ਹਾਰ ਕੇ ਨੱਸ ਗਏ। ਲੱਦਾਖ ਦਾ ਇਲਾਕਾ ਸਿੱਖ-ਰਾਜ ਦਾ ਅੰਗ ਬਣ ਗਿਆ। ਸਰਦਾਰ ਜ਼ੋਰਾਵਰ ਸਿੰਘ ਨੇ ਇਸ ਦੀ ਸੁਰਖਿਆ ਵਾਸਤੇ ਦੋ ਕਿਲ੍ਹੇ ਬਣਾਏ।

## ਕੰਵਰ ਨੌਨਿਹਾਲ ਸਿੰਘ ਦਾ ਵਿਆਹ :-

ਮਾਰਚ ਸੰਨ ੧੮੩੭ (ਚੇਤ ਸੰਮਤ ੧੮੯੪) ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਪੋਤਰੇ ਤੇ ਮਹਾਰਾਜਾ ਖੜਕ ਸਿੰਘ ਦੇ ਸੁਪੁਤਰ ਕੰਵਰ ਨੌਨਿਹਾਲ ਸਿੰਘ ਦਾ ਵਿਆਹ ਸਰਦਾਰ ਸ਼ਾਮ ਸਿੰਘ ਜੀ ਅਟਾਰੀ ਦੀ ਸੁਪੁਤਰੀ, ਬੀਬੀ ਨਾਨਕੀ ਜੀ ਨਾਲ ਬੜੀ ਧੂਮ ਧਾਮ ਨਾਲ ਕੀਤਾ। ਇਤਿਹਾਸਕਾਰਾਂ ਦੀ ਰਾਇ ਹੈ ਕਿ ਦੁਨੀਆਂ ਵਿਚ ਕਿਤੇ ਵੀ ਤੇ ਕਦੇ ਵੀ ਕਿਸੇ ਵਿਆਹ ਉੱਪਰ ਇਨ੍ਹਾਂ ਰੁਪਇਆ ਖਰਚ ਨਹੀਂ ਹੋਇਆ ਤੇ ਉਸ ਵਿਚ ਇਨੇ ਲੋਕ ਸ਼ਾਮਲ ਨਹੀਂ ਹੋਏ ਜਿਨੇ ਇਸ ਵਿਆਹ ਵਿਚ ਹੋਏ। ਮਹਾਰਾਜਾ ਸਾਹਿਬ ਦੇ ਪਰਾਹੁਣਿਆਂ ਦੀ ਗਿਣਤੀ ਪੰਜ ਲੱਖ ਦੇ ਕਰੀਬ ਸੀ। ਅਤੇ ਉਨ੍ਹਾਂ ਨੇ ਇਕ ਦਿਨ ਵਿਚ ਵੀਹ ਲੱਖ ਰੁਪਇਆ ਗਰੀਬਾਂ ਵਿਚ ਵੰਡਿਆ।

ਫਰੀਦ ਕੋਟ, ਪਟਿਆਲਾ, ਨਾਭਾ, ਜੀਂਦ, ਕਲਸੀਆ, ਕਪੂਰਥਲਾ, ਨਰਾਇਣਗੜ੍ਹ, ਮਲੇਰਕੋਟਲਾ, ਮੰਡੀ, ਸੁਕੇਤ ਆਦਿ ਦੇ ਰਾਜੇ ਇਸ ਵਿਆਹ ਤੇ ਪੁਜੇ। ਅੰਗਰੇਜ਼ ਸਰਕਾਰ ਵਲੋਂ ਫੌਜ ਦਾ ਮਹਾਂ-ਸੈਨਾਪਤੀ ਸਰ ਹੈਨਰੀ ਫੇਨ, ਉਸ ਦੀ ਮੇਮ ਅਤੇ ਹੋਰ ਬਹੁਤ ਸਾਰੇ ਕਰਮਚਾਰੀ ਆਏ।

ਮਹਾਰਾਜਾ ਸਾਹਿਬ ਨੇ ਵੀ ਦਿਲ ਖੋਲ੍ਹ ਕੇ ਖਰਚ ਕੀਤਾ ਅਤੇ ਅਗੋਂ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਵੀ ਵੀਹ ਪੂਜਾ ਦਿਤੀ। ਠੀਕ ਹੀ ਅਜੇਹਾ ਸ਼ਾਨਦਾਰ ਵਿਆਹ ਸ਼ਾਇਦ ਹੀ ਕਦੇ ਹੋਰਥੇ ਕਿਤੇ ਹੋਇਆ ਹੋਵੇ ਜਾ ਹੋਵੇ।



ਕਾਂਡ ੧੧

# ਜਮਰੋਦ ਦੀ ਜੰਗ, ਸ: ਹਰੀ ਸਿੰਘ ਦੀ ਸ਼ਹੀਦੀ

## ਸਰਹੱਦੀ ਇਲਾਕੇ ਦੀ ਪਕਿਆਈ :-

ਮਹਾਰਾਜਾ ਰਣਜੀਤ ਸਿੰਘ ਨੇ ਪਸ਼ੌਰ ਉੱਪਰ ਮੁਕੰਮਲ ਕਬਜ਼ਾ ਕਰ ਲਿਆ ਹੋਇਆ ਸੀ। ਕੰਵਰ ਨੌਨਿਹਾਲ ਸਿੰਘ ਓਥੋਂ ਦਾ ਹਾਕਮ ਸੀ। ਸਰਦਾਰ ਹਰੀ ਸਿੰਘ ਨਲੂਆ ਓਥੋਂ ਦਾ ਵਡਾ ਫੌਜ਼ੀ ਅਫਸਰ ਅਤੇ ਕੰਵਰ ਸਾਹਿਬ ਦਾ ਖਾਸ ਸਲਾਹਕਾਰ ਤੇ ਸਹਾਇਕ ਸੀ। ਪਸ਼ੌਰ ਦਾ ਸਿੱਖ-ਰਾਜ ਦਾ ਅੰਗ ਹੋਣਾ ਅਤੇ ਉਸ ਵਿਚ ਸਿਖ ਹਾਕਮ, ਅਤੇ ਖਾਸ ਕਰ ਕੇ ਸਰਦਾਰ ਹਰੀ ਸਿੰਘ ਨਲੂਏ ਜਿਹੇ ਸੂਰਬੀਰ ਸਿੱਖ ਜਰਨੈਲ, ਦੀ ਮਜੂਦਗੀ ਕਾਬਲ ਦੇ ਬਾਦਸ਼ਾਹ ਦੋਸਤ ਮੁਹੰਮਦ ਖਾਂ ਅਤੇ ਸਰਹੱਦੀ-ਪਠਾਣਾਂ ਨੂੰ ਬੜੀ ਚੁਭਦੀ ਸੀ। ਅਸਾਂ ਵੇਖਿਆ ਹੈ ਕਿ ਸੰਮਤ ੧੮੯੨ (ਸੰਨ ੧੮੩੫) ਵਿਚ ਉਸ ਨੇ ਪਸ਼ੌਰ ਤੇ ਹਮਲਾ ਵੀ ਕੀਤਾ, ਪਰ ਮਾਰ ਖਾ ਕੇ ਘਰ ਨੂੰ ਮੁੜ ਗਿਆ। ਸ: ਹਰੀ ਸਿੰਘ ਜੀ ਨੇ ਸਰਹੱਦੀ ਇਲਾਕੇ ਦਾ ਪਰਬੰਧ ਠੀਕ ਠਾਕ ਕਰ ਕੇ; ਇਸ ਇਲਾਕੇ ਦੀ ਸੁਰਖਿਆ ਤੇ ਪਕਿਆਈ ਵਲ ਧਿਆਨ ਦਿਤਾ। ਉਸ ਨੇ ਕਾਬਲ ਵਲੋਂ ਹਿੰਦੁਸਤਾਨ ਵਿਚ ਆਉਣ ਦੇ ਵਡੇ ਰਾਹ, ਦਰਾ ਖੈਬਰ, ਨੂੰ ਰੋਕਣ ਦਾ ਪਰਬੰਧ ਕਰਨ ਦਾ ਫੈਸਲਾ ਕੀਤਾ। ਇਸ ਨਾਕਾਬੰਦੀ ਦੀ ਗਰਜ਼ ਨੂੰ ਮੁਖ ਰੱਖ ਕੇ ਉਸ ਨੇ ਦੱਰਾ ਖੈਬਰ ਦੇ ਐਨ ਮੂੰਹ ਪਾਸਲੇ ਕਿਲ੍ਹੇ ਜਮਰੋਦ ਉੱਪਰ ਕਬਜ਼ਾ ਕਰ ਲਿਆ ਅਤੇ ਉਸ ਨੂੰ ਨਵੇਂ ਸਿਰਿਓਂ ਤਿਆਰ ਕਰ ਕੇ ਪਕਿਆਂ ਕੀਤਾ। ਸਰਦਾਰ ਮਹਾਂ ਸਿੰਘ ਨੂੰ ਏਥੋਂ ਦਾ ਫੌਜਦਾਰ ਨੀਅਤ ਕੀਤਾ ਗਿਆ। ਹੋਰ ਵੀ ਬਹੁਤ ਸਾਰੇ ਕਿਲ੍ਹੇ ਬਣਾਏ ਗਏ। ਪਸ਼ੌਰ ਤੇ ਜਮਰੋਦ ਦੇ ਰਾਹ ਉਤੇ ਇਕ ਕਿਲ੍ਹਾ ਬਣਵਾਇਆ ਜਿਸ ਦਾ ਨਾਂ 'ਸੁਰਜ ਹਰੀ ਸਿੰਘ' ਰਖਿਆ ਗਿਆ।

ਇਕ ਕਿਲ੍ਹਾ ਬਾੜਾ ਨਦੀ ਦੇ ਕੰਢੇ ਉਤੇ ਤਿਆਰ ਕੀਤਾ ਗਿਆ। ਦਰਿਆ ਕਾਬਲ ਦੇ ਕੰਢੇ ਪਾਸ ਮਿਚਨੀ ਦਾ ਕਿਲ੍ਹਾ ਉਸਾਰਿਆ ਗਿਆ। ਹਸ਼ਤਨਗਰ, ਬਿਜੌਰ ਤੇ ਗੰਧਾਵ ਦੇ ਰਾਹ ਰੋਕਣ ਲਈ ਕਿਲ੍ਹਾ ਸ਼ੰਕਰ ਗੜ੍ਹ ਦੀ ਉਸਾਰੀ ਕੀਤੀ ਗਈ।

ਇਸ ਕਿਲ੍ਹਾਬੰਦੀ ਦਾ ਸਦਕਾ ਇਸ ਪਠਾਣੀ ਇਲਾਕੇ ਵਿਚ ਪੂਰਨ ਅਮਨ ਹੋ ਗਿਆ ਅਤੇ ਪਠਾਣਾਂ ਉੱਪਰ ਸਿੱਖਾਂ ਦਾ ਤੇ ਖਾਸ ਕਰ ਕੇ ਸ: ਹਰੀ ਸਿੰਘ ਜੀ ਦਾ, ਦਬਦਬਾ ਕਾਇਮ ਹੋ ਗਿਆ। ਸਰਹੱਦੀ-ਇਲਾਕੇ ਵਿਚ ਸਿੱਖ ਫੌਜ ਵੀ ਚੋਖੀ ਸੀ। ਇਲਾਕੇ ਪਸ਼ੌਰ ਵਿਚ ਅੱਠ ਪਲਟਨਾਂ ਅਤੇ ਪੰਦਰਾਂ ਤੋਪਾਂ ਸਨ।

### ਜਮਰੋਦ ਦੀ ਜੰਗ :–

ਇਹ ਸਭ ਕੁਝ ਵੇਖ ਕੇ ਦੋਸਤ ਮੁਹੰਮਦ ਖਾਂ ਨੂੰ ਪਿਸ੍ਸੂ ਪੈ ਗਏ। ਦੱਰਾ ਖੈਬਰ ਦਾ ਰੁਕ ਜਾਣਾ ਉਸ ਲਈ ਬੜਾ ਦੁਖਦਾਈ ਸੀ। ਉਸ ਨੂੰ ਆਪਣੇ ਘਰ ਦਾ ਫਿਕਰ ਪੈ ਗਿਆ। ਉਸ ਨੂੰ ਡਰ ਪੈ ਗਿਆ ਕਿ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਮੇਰੀ ਸਰਹੱਦ ਦੇ ਬਹੁਤ ਨੇੜੇ ਆ ਢੁਕੀਆਂ ਹਨ, ਜਿਸ ਕਰਕੇ ਜਲਾਲਾਬਾਦ ਅਤੇ ਕਾਬਲ ਉਨ੍ਹਾਂ ਦੀ ਮਾਰ ਹੇਠ ਆ ਗਏ ਹਨ। ਇਹ ਸਭ ਕੁਝ ਵੇਖ ਸੋਚ ਕੇ ਉਹ ਘਾਬਰ ਗਿਆ। ਉਸ ਨੇ ਜੰਗ ਲਈ ਤਿਆਰੀ ਅਰੰਭ ਦਿਤੀ।

ਵਿਸਾਖ ਸੰਮਤ ੧੮੯੪ (ਅਪਰੈਲ ਸੰਨ ੧੮੩੭) ਵਿਚ ਦੋਸਤ ਮੁਹੰਮਦ ਖਾਂ ਨੇ ਸਿੱਖ-ਰਾਜ ਵਿਰੁਧ ਜਹਾਦ ਦਾ ਐਲਾਨ ਕੀਤਾ ਅਤੇ ਪਠਾਣਾਂ ਨੂੰ ਜਿਸ ਵਿਚ ਸ਼ਾਮਲ ਹੋਣ ਤੇ ਸਹਾਇਤਾ ਕਰਨ ਲਈ ਵੰਗਾਰਿਆ। ਉਸ ਨੇ ਆਪਣੇ ਪੁੱਤ ਮੁਹੰਮਦ ਅਕਬਰ ਖਾਂ ਦੀ ਕਮਾਨ ਹੇਠ ਬਹੁਤ ਤਕੜੀ ਫੌਜ ਪਸ਼ੌਰ ਉਤੇ ਹਮਲਾ ਕਰਨ ਲਈ ਭੇਜੀ। ਹਜ਼ਾਰਾਂ ਹੀ ਪਠਾਣ ਇਸ ਫੌਜ ਨਾਲ ਰਲ ਗਏ। ਦਰਾ ਖੈਬਰ ਲੰਘ ਕੇ ਉਹ ਜਮਰੋਦ ਤੀਕ ਪਹੁੰਚ ਗਏ। ਉਸ ਕਿਲ੍ਹੇ ਵਿਚ ਉਸ ਵੇਲੇ ਸ: ਮਹਾਂ ਸਿੰਘ ਜੀ ਦੀ ਕਮਾਨ ਹੇਠ ਮਸਾਂ ਅੱਠ ਕੁ ਸੌ ਸਿੰਘ ਸਨ। ਸ: ਹਰੀ ਸਿੰਘ ਜੀ

ਪਸ਼ੌਰ ਵਿਚ ਤਾਪ ਨਾਲ ਬਿਮਾਰ ਪਏ ਸਨ।

ਸ: ਹਰੀ ਸਿੰਘ ਜੀ ਦੇ ਓਥੇ ਨਾ ਹੋਣ ਦੀ ਖਬਰ ਸੁਣ ਕੇ ਪਠਾਣ ਹੋਰ ਵੀ ਭੂਹੇ ਹੋ ਗਏ। ਉਨ੍ਹਾਂ ਨੇ ੨੯ ਅਪਰੈਲ ੧੮੩੭ ਨੂੰ ਜਮਰੋਦ ਦੇ ਕਿਲ੍ਹੇ ਦੀਆਂ ਕੰਧਾਂ ਉਪਰ ਗੋਲੇ ਵਰਸਾਉਣੇ ਸ਼ੁਰੂ ਕਰ ਦਿਤੇ। ਸ: ਮਹਾਂ ਸਿੰਘ ਨੇ ਵੀ ਅਗੋਂ ਤੋਪਾਂ ਚਲਾਈਆਂ ਅਤੇ ਵੈਰੀ ਦਲ ਨੂੰ ਡੱਕੀ ਰਖਿਆ। ਸਾਰਾ ਦਿਨ ਲੜਾਈ ਹੁੰਦੀ ਰਹੀ। ਪਠਾਣਾਂ ਨੇ ਅਗਲੇ ਦਿਨ ਵੀ ਗੋਲਿਆਂ ਦੀ ਵਰਖਾ ਜਾਰੀ ਰੱਖੀ। ਉਹ ਕਿਲ੍ਹੇ ਦੀ ਇਕ ਕੰਧ ਡੇਗਣ ਵਿਚ ਸਫਲ ਹੋ ਗਏ। ਪਰ ਉਨ੍ਹਾਂ ਨੂੰ ਕਿਲ੍ਹੇ ਅੰਦਰ ਜਾਣ ਦਾ ਹੀਆ ਨਾ ਪਿਆ। ਅਗੋਂ ਸਿੰਘ ਜੂ ਜਾਨਾਂ ਹੀਲ ਕੇ ਸ਼ੇਰਾਂ ਵਾਕੁਰ ਟੁਟ ਟੁਟ ਕੇ ਪੈ ਰਹੇ ਸਨ। ਰਾਤ ਨੂੰ ਰੇਤ ਦੀਆਂ ਬੋਰੀਆਂ ਨਾਲ ਇਹ ਪਾੜ ਬੰਦ ਕੀਤਾ ਗਿਆ। ਨਾਲ ਹੀ ਸ: ਹਰੀ ਸਿੰਘ ਜੀ ਵਲ ਚਿੱਠੀ ਭੇਜੀ ਗਈ।

ਚਿੱਠੀ ਮਿਲਦਿਆਂ ਹੀ ਬਿਮਾਰੀ ਦੀ ਹਾਲਤ ਵਿਚ ਹੀ ਸ: ਹਰੀ ਸਿੰਘ ਜੀ ਦਸ ਹਜ਼ਾਰ ਫੌਜ ਲੈ ਕੇ ਵਾਹੋ ਦਾਹੀ ਜਮਰੋਦ ਵਲ ਚਲ ਪਏ ਅਤੇ ਬਹੁਤ ਛੇਤੀ ਓਥੇ ਪੁਜ ਗਏ। ਕਿਲ੍ਹੇ ਵਿਚ ਘੇਰੇ ਸਿੰਘਾਂ ਨੂੰ ਬੜੀ ਖੁਸ਼ੀ ਹੋਈ। ਸ: ਹਰੀ ਸਿੰਘ ਜੀ ਦੇ ਸੂਰਬੀਰ ਪਠਾਣਾਂ ਉੱਪਰ ਇਉਂ ਜਾ ਪਏ ਜੀਕੁਰ ਭੁੱਖੇ ਸ਼ੇਰ ਸ਼ਿਕਾਰ ਉਪਰ ਪੈਂਦੇ ਹਨ। ਸਿੰਘਾਂ ਤੇ ਪਠਾਣਾਂ ਦੀ ਭਿਆਨਕ ਲੜਾਈ ਹੋਈ। ਸਿੰਘਾਂ ਨੇ ਪਠਾਣਾਂ ਦੇ ਆਹੂ ਲਾਹੇ ਅਤੇ ਲੋਥਾਂ ਦੇ ਢੇਰ ਲਾ ਦਿਤੇ। ਅੰਤ ਨੂੰ ਪਠਾਣੀ ਲਸ਼ਕਰ ਨੂੰ ਭਾਂਜ ਪੈ ਗਈ। ਉਹ ੧੪ ਤੋਪਾਂ ਤੇ ਹੋਰ ਬਹੁਤ ਸਾਰਾ ਜੰਗੀ ਸਮਿਆਨ ਛੱਡ ਕੇ ਨੱਠ ਗਏ। ਸਿੰਘਾਂ ਨੇ ਉਨ੍ਹਾਂ ਦਾ ਕਾਫੀ ਦੂਰ ਤੀਕ ਪਿੱਛਾ ਕੀਤਾ। ਸ: ਨਿਧਾਨ ਸਿੰਘ ਪੰਜਹੱਥਾ ਉਨ੍ਹਾਂ ਦੇ ਮਗਰ ਬਹੁਤਾ ਹੀ ਦੂਰ ਚਲਿਆ ਗਿਆ। ਅਗੋਂ ਕਾਬਲੋਂ ਨਵੇਂ ਆਏ ਇਕ ਫੌਜੀ ਦਸਤੇ ਨੇ ਉਸ ਦਾ ਟਾਕਰਾ ਕਰਨਾ ਸ਼ੁਰੂ ਕਰ ਦਿੱਤਾ। ਉਹ ਤੇ ਉਸ ਦੇ ਸਾਥੀ ਘੇਰੇ ਵਿਚ ਆ ਗਏ। ਸ: ਹਰੀ ਸਿੰਘ ਜੀ ਉਸ ਦੀ ਸਹਾਇਤਾ ਲਈ ਨੱਠੇ। ਖੈਬਰ ਦੇ ਪਾਸ ਕੁਝ ਪਠਾਣ ਲੁਕੇ ਬੈਠੇ ਸਨ। ਉਨ੍ਹਾਂ ਨੇ

ਨ: ਹਰੀ ਸਿੰਘ ਉਪਰ ਬੰਦੂਕਾਂ ਦੀਆਂ ਗੋਲੀਆਂ ਵਰ੍ਹਾਈਆਂ। ਉਨ੍ਹਾਂ ਨੂੰ ਦੋ ਗੋਲੀਆਂ ਲੱਗੀਆਂ-ਇਕ ਵੱਖੀ ਵਿਚ ਅਤੇ ਇਕ ਢਿੱਡ ਵਿਚ। ਸਖਤ ਫੱਟੜ ਹੋ ਚੁਕੇ ਖਾਲਸਾ ਜਰਨੈਲ ਨੇ ਉਨ੍ਹਾਂ ਲੁਕੇ ਹੋਏ ਪਠਾਣਾਂ ਨੂੰ ਜਾ ਘੇਰਿਆ ਅਤੇ ਸਭ ਨੂੰ ਪਾਰ ਬੁਲਾਇਆ।

ਸ: ਹਰੀ ਸਿੰਘ ਜੀ ਦੇ ਜ਼ਖਮਾਂ ਵਿਚੋਂ ਲਹੂ ਪਰਲ ਪਰਲ ਵਗ ਰਿਹਾ ਸੀ। ਉਹ ਕਮਜ਼ੋਰ ਹੀ ਕਮਜ਼ੋਰ ਹੁੰਦੇ ਜਾਂਦੇ ਸਨ। ਉਨ੍ਹਾਂ ਨੂੰ ਕਿਲ੍ਹੇ ਅੰਦਰ ਲਿਜਾਇਆ ਗਿਆ ਅਤੇ ਉਨ੍ਹਾਂ ਦੇ ਜ਼ਖਮ ਬੰਨ੍ਹੇ ਗਏ। ਪਰ ਉਨ੍ਹਾਂ ਦੀ ਜਾਨ ਬਚਾਈ ਨਾ ਜਾ ਸਕੀ। ਉਨ੍ਹਾਂ ਦੀ ਆਤਮਾ ਗੁਰਚਰਨਾਂ ਵਿਚ ਜਾ ਬਿਰਾਜੀ। ਸਿਖ-ਰਾਜ ਦਾ ਵੱਡਾ ਥੰਮ੍ਹ ਡਿੱਗ ਪਿਆ। ਉਨ੍ਹਾਂ ਦੇ ਚਲਾਣੇ ਦੀ ਖਬਰ ਨੂੰ ਉਨ੍ਹਾਂ ਚਿਰ ਗੁਪਤ ਰਖਿਆ ਗਿਆ ਜਦ ਤੀਕ ਕਿ ਪਠਾਣ ਪੂਰੀ ਤਰ੍ਹਾਂ ਦੱਗਲ ਹੋ ਕੇ ਘਰਾਂ ਵੱਲ ਨੂੰ ਹਰਨ ਨਾ ਹੋ ਤੁਰੇ ਅਤੇ ਮਦਾਨੋਂ ਦੂਰ ਦੁਰੇਡੇ ਨਾ ਚਲੇ ਗਏ।

ਜਦ ਮਹਾਰਾਜਾ ਸਾਹਿਬ ਨੂੰ ਆਪਣੇ ਪਿਆਰੇ ਅਦੁਤੀ ਬਹਾਦਰ ਜਰਨੈਲ ਦੀ ਸ਼ਹੀਦੀ ਦੀ ਖਬਰ ਮਿਲੀ ਤਾਂ ਉਨ੍ਹਾਂ ਨੂੰ ਅਤੀ ਦੁਖ ਹੋਇਆ। ਉਨ੍ਹਾਂ ਦੇ ਅਥਰੂ ਨਿਕਲ ਗਏ। ਪਰ ਉਹ ਛੇਤੀ ਸੰਭਲੇ ਅਤੇ ਤਕੜੀ ਫੌਜ ਲੈ ਕੇ ਪਸ਼ੌਰ ਵਲ ਚਲ ਪਏ। ਓਥੇ ਪੁਜ ਕੇ ਉਨ੍ਹਾਂ ਨੇ ਸ਼ਹੀਦ ਜਰਨੈਲ ਨੂੰ ਸ਼ਰਧਾਂਜਲੀ ਪੇਸ਼ ਕੀਤੀ ਅਤੇ ਉਸ ਦੇ ਛੋਹੇ ਕੰਮ ਨੂੰ ਪੂਰਨ ਕੀਤਾ। ਕੁਝ ਚਿਰ ਉਥੇ ਰਹਿ ਕੇ ਇਲਾਕੇ ਵਿਚ ਪੂਰਨ ਤੌਰ ਤੇ ਅਮਨ ਵਰਤਾ ਕੇ ਮਹਾਰਾਜਾ ਸਾਹਿਬ ਵਾਪਸ ਲਾਹੌਰ ਆ ਗਏ।

—o—

ਕਾਂਡ ੧੨.

# ਪੰਜਾਬ ਰੰਡੀ ਹੋ ਗਈ

## ਲਾਰਡ ਆਕਲੈਂਡ ਨਾਲ ਮੁਲਾਕਾਤ :—

ਜਦ ਅੰਗਰੇਜ਼ ਸਰਕਾਰ ਦਾ ਵੱਡਾ ਹਾਕਮ ਜਾਂ ਗਵਰਨਰ ਜਨਰਲ ਲਾਰਡ ਆਕਲੈਂਡ ਸੰਨ ੧੮੩੮ ਵਿਚ ਸ਼ਿਮਲੇ ਆਇਆ, ਤਾਂ ਮਹਾਰਾਜਾ ਸਾਹਿਬ ਨੇ ਦੋਸਤੀ ਭਾਵ ਪਰਗਟ ਕਰਨ ਲਈ ਛੇ ਮੁਖੀ ਸਰਦਾਰਾਂ ਨੂੰ ਭੇਜਿਆ। ਲਾਰਡ ਆਕਲੈਂਡ ਨੇ ਉਨ੍ਹਾਂ ਦਾ ਬੜਾ ਆਦਰ ਕੀਤਾ। ਮਗਰੋਂ ਲਾਰਡ ਆਕਲੈਂਡ ਨੇ ਵੀ ਪੰਜ ਅੰਗਰੇਜ਼ ਅਫਸਰਾਂ ਨੂੰ ਮਹਾਰਾਜੇ ਦੇ ਦਰਬਾਰ ਵਿਚ ਭੇਜਿਆ। ਇਨ੍ਹਾਂ ਦਾ ਵੀ ਰੱਜ ਕੇ ਆਦਰ ਕੀਤਾ ਗਿਆ।

ਇਸ ਤੋਂ ਮਗਰੋਂ ਲਾਰਡ ਆਕਲੈਂਡ ਅਤੇ ਮਹਾਰਾਜਾ ਸਾਹਿਬ ਦੀ ਮੁਲਾਕਾਤ ਪਹਿਲਾਂ ਫੀਰੋਜ਼ਪੁਰ ਅਤੇ ਫੇਰ ਅੰਮ੍ਰਿਤਸਰ ਹੋਈ।

## ਅਫਗਾਨਿਸਤਾਨ ਦੀ ਜੰਗ :—

ਰੂਸ ਨੂੰ ਅਫਗਾਨਿਸਤਾਨ ਦੀ ਰਾਹੀਂ ਲੰਘ ਕੇ ਹਿੰਦੁਸਤਾਨ ਤੇ ਹਮਲਾ ਕਰਨੋਂ ਰੋਕਣ ਲਈ ਅੰਗਰੇਜ਼ ਅਫਗਾਨਿਸਤਾਨ ਨੂੰ ਆਪਣੇ ਹੱਥ ਹੇਠ ਰੱਖਣਾ ਚਾਹੁੰਦੇ ਸਨ। ਉਨ੍ਹਾਂ ਨੇ ਓਥੋਂ ਦੇ ਬਾਦਸ਼ਾਹ ਦੋਸਤ ਮੁਹੰਮਦ ਖਾਂ ਨਾਲ ਗੰਢਣੀ ਚਾਹੀ। ਪਰ ਉਸ ਨੇ ਅਗੋਂ ਮੰਗ ਕੀਤੀ ਕਿ ਮੈਨੂੰ ਪਸ਼ੌਰ ਦਿਵਾਓ। ਪਸ਼ੌਰ ਮਹਾਰਾਜਾ ਰਣਜੀਤ ਸਿੰਘ ਨੇ ਜਿੱਤ ਤੇ ਮੱਲ ਲਿਆ ਹੋਇਆ ਸੀ। ਅੰਗਰੇਜ਼ ਮਹਾਰਾਜਾ ਸਾਹਿਬ ਨਾਲ ਵਿਗਾੜਨੀ ਨਹੀਂ ਸਨ ਚਾਹੁੰਦੇ। ਇਸ ਕਰਕੇ ਦੋਸਤ ਮੁਹੰਮਦ ਖਾਂ ਦੀ ਗੱਲ ਨਾ ਮੰਨੀ ਗਈ ਅਤੇ ਉਸ ਨਾਲ ਅਹਿਦਨਾਮਾ ਜਾਂ ਸਮਝੌਤਾ ਨਾ ਹੋ ਸਕਿਆ।

ਇਸ ਤੇ ਅੰਗਰੇਜ਼ਾਂ ਨੇ ਫੈਸਲਾ ਕੀਤਾ ਕਿ ਦੋਸਤ ਮੁਹੰਮਦ ਖਾਂ ਨੂੰ ਤਖਤ ਤੋਂ ਲਾਹ ਕੇ ਉਸ ਦੇ ਥਾਂ ਸ਼ਾਹ ਸ਼ੁਜਾਹ ਨੂੰ ਕਾਬਲ ਦਾ ਬਾਦਸ਼ਾਹ ਬਣਾਇਆ ਜਾਵੇ। ਇਸ ਕੰਮ ਲਈ ਮਹਾਰਾਜਾ ਸਾਹਿਬ ਦੀ ਸਹਾਇਤਾ ਦੀ ਲੋੜ ਸੀ। ਜਦ ਉਨ੍ਹਾਂ ਨੇ ਸਹਾਇਤਾ ਦੀ ਮੰਗ ਕੀਤੀ, ਤਾਂ ਮਹਾਰਾਜਾ ਸਾਹਿਬ ਨੇ ਇਸ ਸ਼ਰਤ ਉਤੇ ਮਦਦ ਦੇਣੀ ਮੰਨੀ ਕਿ ਸ਼ਾਹ ਸ਼ੁਜਾਹ ਸਿਖ-ਰਾਜ ਵਿਚ ਸ਼ਾਮਲ ਕੀਤੇ ਜਾ ਚੁਕੇ ਪਸ਼ੌਰ ਤੇ ਇਸ ਦੇ ਆਸ ਪਾਸ ਦੇ ਇਲਾਕੇ ਦੀ ਮੰਗ ਨਹੀਂ ਕਰੇਗਾ।

ਮਹਾਰਾਜਾ ਸਾਹਿਬ ਨੇ ਕੰਵਰ ਨੌਨਿਹਾਲ ਸਿੰਘ ਦੀ ਕਮਾਨ ਹੇਠ ਤਕੜੀ ਫੌਜ ਅਫਗਾਨਿਸਤਾਨ ਭੇਜੀ । ਦੋਸਤ ਮੁਹੰਦਮ ਖਾਂ ਸਿੱਖਾਂ ਅੰਗਰੇਜ਼ਾਂ ਦੀ ਮਿਲਵੀਂ ਤਾਕਤ ਦਾ ਟਾਕਰਾ ਨਾ ਕਰ ਸਕਿਆ। ਸ਼ਾਹ ਸ਼ੁਜਾਹ ਨੂੰ ਕਾਬਲ ਦੇ ਤਖ਼ਤ ਉਤੇ ਬਿਠਾਇਆ ਗਿਆ।

ਪੰਜਾਬ ਦੇ ਸ਼ੇਰ ਦਾ ਅੰਤ :—

ਮਹੀਨਾ ਜੇਠ ਸੰਮਤ ੧੮੯੬ (ਮਈ ਸੰਨ ੧੮੩੯) ਵਿਚ ਮਹਾਰਾਜਾ ਸਾਹਿਬ ਨੂੰ ਅਧਰੰਗ ਦਾ ਸਖਤ ਦੌਰਾ ਪੈ ਗਿਆ। ਲਾਹੌਰ, ਅੰਮ੍ਰਿਤਸਰ ਤੇ ਹੋਰ ਥਾਂਵਾਂ ਦੇ ਪਰਸਿੱਧ ਹਕੀਮਾਂ ਨੇ ਆਪਣੀ ਵਾਹ ਲਾਈ। ਅੰਗਰੇਜ਼ ਸਰਕਾਰ ਨੇ ਵੀ ਇਕ ਲਾਇਕ ਡਾਕਟਰ ਭੇਜਿਆ। ਪਰ ਕੁਝ ਅਰਾਮ ਨਾ ਆਇਆ। ਰੋਗ ਵਧਦਾ ਤੇ ਸਰੀਰ ਘਟਦਾ ਹੀ ਗਿਆ। ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਆਪ ਨੇ ਆਪਣੇ ਸਭ ਸੰਬੰਧੀਆਂ, ਸਰਦਾਰਾਂ, ਵਜ਼ੀਰਾਂ, ਜਰਨੈਲਾਂ ਤੇ ਜੋਧਿਆਂ ਨੂੰ ਸੱਦ ਕੇ ਹਜ਼ੂਰੀ ਬਾਗ ਵਿਚ ਅੰਤਮ ਦਰਬਾਰ ਕੀਤਾ। ਆਪ ਬਿਮਾਰੀ ਦੀ ਹਾਲਤ ਵਿਚ ਪਾਲਕੀ ਵਿਚ ਬਹਿ ਕੇ ਦਰਬਾਰ ਵਿਚ ਆਏ। ਜਿਸ ਪੰਜਾਬ ਦੇ ਸ਼ੇਰ ਦਾ ਨਾਂ ਸੁਣ ਕੇ ਕਾਬਲ ਕੰਧਾਰ ਦੀਆਂ ਕੰਧਾਂ ਕੰਬਦੀਆਂ ਸਨ, ਜਿਸ ਦੀ ਭਬਕ ਸੁਣ ਕੇ ਵੈਰੀਆਂ ਦੇ ਲਹੂ ਸੁਕਦੇ ਤੇ ਦਿਲ ਕੰਬਦੇ ਸਨ, ਜਿਸ ਦੀ ਬੇਅਟਕ ਰਵਾਨਗੀ ਅਗੇ 'ਅਟਕ' ਦੀ ਸ਼ੌਂਟ ਅਟਕ ਜਾਂਦਾ ਸੀ, ਉਹ ਅੱਜ ਨਿਢਾਲ ਹੋਇਆ ਪਾਲਕੀ ਵਿਚ

ਪਿਆ ਸੀ । ਉਸ ਦੀ ਹਾਲਤ ਵੇਖ ਕੇ ਸਭ ਦਰਬਾਰੀਆਂ ਦੀਆਂ ਅੱਖੀਆਂ ਤਰ ਹੋ ਗਈਆਂ ਅਤੇ ਭੁੱਬਾਂ ਨਿਕਲ ਗਈਆਂ ।

ਮਹਾਰਾਜਾ ਸਾਹਿਬ ਨੇ ਸਭ ਨੂੰ ਸੰਬੋਧਨ ਕਰ ਕੇ ਕਿਹਾ, "ਖਾਲਸਾ ਜੀ ! ਜਾਪਦਾ ਹੈ ਕਿ ਮੇਰਾ ਅੰਤ ਸਮਾਂ ਨੇੜੇ ਆ ਗਿਆ ਹੈ। ਹੁਣ ਕੁਝ ਦਿਨਾਂ ਦਾ ਹੀ ਮੇਲਾ ਹੈ । ਪਰ ਕਰਤਾਰ ਦਾ ਭਾਣਾ ਇਵੇਂ ਹੈ। ਇਸ ਅੱਗੇ ਸਿਰ ਝੁਕਾਉਣਾ ਹੀ ਬਣਦਾ ਹੈ । ਮੇਰੀ ਅੰਤਮ ਖਾਹਿਸ਼ ਅਤੇ ਅੰਤਮ ਸੁਨੇਹਾ ਇਹ ਹੈ ਕਿ ਜਿਸ ਤਾਕਤ ਤੇ ਸਲਤਨਤ ਨੂੰ ਆਪਾਂ ਨੇ ਅਕਾਲੀ ਜੀ, ਨਲੂਆ ਜੀ ਅਤੇ ਅਨੇਕਾਂ ਹੋਰ ਸੂਰਬੀਰਾਂ ਦਾ ਲਹੂ ਡੋਲ੍ਹ ਕੇ ਅਤੇ ਤੁਹਾਡੀ ਸਭ ਦੀ ਰਲਵੀਂ ਹਿੰਮਤ ਤੇ ਕੁਰਬਾਨੀ ਨਾਲ ਕਾਇਮ ਕੀਤਾ ਹੈ, ਉਸ ਨੂੰ ਕਮਜ਼ੋਰ ਤੇ ਨਾਸ਼ ਨਾ ਹੋਣ ਦੇਣਾ। ਵੇਖਣਾ ਕਿਤੇ ਫੁਟ ਦਾ ਸ਼ਿਕਾਰ ਹੋ ਕੇ ਗੁਆਂਢੀਆਂ ਦਾ ਸ਼ਿਕਾਰ ਨਾ ਬਣ ਜਾਣਾ। ਵੈਰੀਆਂ ਦੀਆਂ ਚਾਲਾਂ ਤੋਂ ਸਾਵਧਾਨ ਰਹਿਣਾ। ਅਜ਼ਾਦੀ ਮੈਨੂੰ ਜਿੰਦ ਜਾਨ ਨਾਲੋਂ ਪਿਆਰੀ ਹੈ । ਅਕਾਲ ਪੁਰਖ ਦੀ ਮਿਹਰ ਤੇ ਤੁਹਾਡੀਆਂ ਬਾਂਹਵਾਂ ਨਾਲ ਮੈਂ ਪੰਜਾਬ ਨੂੰ ਪਰਦੇਸੀ ਰਾਜ ਦੇ ਜੂਲੇ ਵਿਚੋਂ ਕਢਿਆ ਹੈ। ਕਿਤੇ ਇਸ ਦੀ ਧੌਣ ਉਤੇ ਮੁੜ ਜੂਲਾ ਨਾ ਟਿਕਵਾ ਪਵਾ ਦੇਣਾ। ਜੇ ਓਪਰੇ ਪੈਰ ਪੰਜਾਬ ਦੀ ਧਰਤੀ ਨੂੰ ਲਿਤਾੜਨਗੇ, ਤਾਂ ਉਹ ਮੇਰੀ ਛਾਤੀ ਨੂੰ ਮਿੱਧਣਗੇ । ਮੈਨੂੰ ਇਸ ਦੁਖਦਾਈ ਬੇਇੱਜ਼ਤੀ ਤੋਂ ਬਚਾਈ ਰੱਖਣਾ, ਪੰਜਾਬ ਦੀ ਅਜ਼ਾਦੀ ਨੂੰ ਸੰਭਾਲ ਸਕਣਾ । ਜੇ ਤੁਸੀਂ ਇਕ-ਮੁੱਠ ਤੇ ਇਕ-ਜਾਨ ਰਹੋਗੇ, ਤਾਂ ਤੁਹਾਡੀ ਵਾ ਵਲ ਕੋਈ ਨਹੀਂ ਵੇਖ ਸਕੇਗਾ; ਤੁਸੀਂ ਅਜ਼ਾਦ ਰਹੋ ਗੇ ਮੇਰੀ ਆਤਮਾ ਨਿਹਾਲ ਰਹੇਗੀ।

"ਹੁਣ ਵਧੇਰੇ ਕੁਝ ਕਹਿਣ ਦਾ ਸਮਾਂ ਨਹੀਂ । ਟਿਕਾ ਖੜਕ ਸਿੰਘ ਨੂੰ ਮੇਰੇ ਸਾਹਮਣੇ ਲਿਆਓ ।"

ਮਹਾਰਾਜਾ ਸਾਹਿਬ ਨੇ ਅਗੇ ਸੰਮਤ ੧੮੭੩ (ਸੰਨ ੧੮੧੬) ਵਿਚ ਟਿੱਕਾ ਖੜਕ ਸਿੰਘ ਨੂੰ ਰਾਜ-ਤਿਲਕ ਦਿੱਤਾ ਸੀ ਅਤੇ ਆਪਣਾ ਉਤਰਅਧਿਕਾਰੀ (ਆਪਣੇ ਮਗਰੋਂ ਤਖਤ ਤੇ ਬਹਿਣ ਦਾ ਹੱਕਦਾਰ) ਨੀਅਤ ਕੀਤਾ ਸੀ । ਹੁਣ ਆਪਨੇ ਟਿੱਕਾ ਸਾਹਿਬ ਦੇ ਮਥੇ ਉਪਰ

ਕੇਸਰ ਦਾ ਤਿਲਕ ਲਾਇਆ ਅਤੇ ਉਸ ਦੀ ਬਾਂਹ ਰਾਜਾ ਧਿਆਨ ਸਿੰਘ ਡੋਗਰੇ ਦੇ ਹੱਥ ਫੜਾ ਕੇ ਕਿਹਾ, "ਮੇਰੇ ਥਾਂ ਮਹਾਰਾਜਾ ਖੜਕ ਸਿੰਘ ਹੋਣਗੇ,ਤੁਸੀਂ ਇਨ੍ਹਾਂ ਦੇ ਵਜ਼ੀਰ ਹੋਵੋਗੇ। ਇਨ੍ਹਾਂ ਦਾ ਖਿਆਲ ਰਖਣਾ।" ਰਾਜਾ ਧਿਆਨ ਸਿੰਘ ਨੇ ਗੀਤਾ ਉਪਰ ਹੱਥ ਧਰ ਕੇ ਮਹਾਰਾਜਾ ਖੜਕ ਸਿੰਘ ਦਾ ਵਫ਼ਾਦਾਰ ਤੇ ਰਾਜ-ਭਗਤ ਰਹਿਣ ਦੀ ਸਹੁੰ ਖਾਧੀ। ਸਰਦਾਰਾਂ ਤੇ ਦਰਬਾਰੀਆਂ ਨੇ ਮਹਾਰਾਜਾ ਖੜਕ ਸਿੰਘ ਨੂੰ ਨਜ਼ਰਾਨੇ ਦਿੱਤੇ।

ਫੇਰ ਮਹਾਰਾਜਾ ਰਣਜੀਤ ਸਿੰਘ ਦੀ ਇੱਛਿਆ ਮੁਜਬ ਖਜ਼ਾਨੇ ਦੇ ਬੂਹੇ ਖੋਲ੍ਹੇ ਗਏ ਅਤੇ ਗਰੀਬਾਂ ਨੂੰ ਦਾਨ ਦਿਤੇ ਗਏ। ਪੰਜੀਹ ਲੱਖ ਰੁਪਏ ਇਸ ਤਰ੍ਹਾਂ ਵੰਡੇ ਗਏ। ਇਸ ਤੋਂ ਮਗਰੋਂ ਆਪ ਨੇ ਹੁਕਮ ਦਿੱਤਾ ਕਿ ਕੋਹ ਨੂਰ ਹੀਰਾ ਅਤੇ ਕੁਝ ਹੋਰ ਹੀਰੇ ਜਵਾਹਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਭੇਟਾ ਕੀਤੇ ਜਾਣ। ਪਰ ਰਾਜਾ ਧਿਆਨ ਸਿੰਘ ਅਤੇ ਜੁਮੇਦਾਰ ਖੁਸ਼ਹਾਲ ਸਿੰਘ ਡਿਓਢੀ ਵਾਲੇ ਨੇ ਉਰਾ ਪਰਾ ਕਰ ਛੱਡਿਆ। ਉਨੇ ਚਿਰ ਨੂੰ ਮਹਾਰਾਜਾ ਸਾਹਿਬ ਨੂੰ ਬਿਮਾਰੀ ਦਾ ਦੌਰਾ ਪੈ ਗਿਆ ਅਤੇ ਉਹ ਬੇਸੁਰਤ ਹੋ ਗਏ। ਇਸ ਹਾਲਤ ਵਿਚ ਦਰਬਾਰ ਸਮਾਪਤ ਹੋਇਆ। ਮਹਾਰਾਜਾ ਸਾਹਿਬ ਦੀ ਪਾਲਕੀ ਮੁੜ ਕਿਲ੍ਹੇ ਵਿਚ ਚਲੀ ਗਈ।

ਬਿਮਾਰੀ ਜੋਰ ਫੜਦੀ ਗਈ। ਅੰਤ ਨੂੰ ੧੫ ਹਾੜ ਸੰ: ੧੮੯੬ (੨੭ ਜੂਨ ਸੰਨ ੧੮੩੯) ਨੂੰ ਉਹ ਮਹਾ-ਬਲੀ,ਨਿਰਭੈ ਜੋਧਾ, ਸੂਰਬੀਰ ਜਰਨੈਲ, ਧਰਮੀ, ਮਹਾਂ ਦਾਨੀ, ਨੀਤੀਵਾਨ, ਪੰਜਾਬ ਨੂੰ ਓਪਰਿਆਂ ਤੋਂ ਅਜ਼ਾਦ ਕਰਨ ਵਾਲਾ ਪੰਜਾਬ ਦਾ ਸ਼ੇਰ, ਅਕਾਲ ਚਲਾਣਾ ਕਰ ਗਿਆ। ਸਾਰੇ ਦੇਸ ਵਿਚ ਸੋਗ ਦੀ ਸਫ ਵਿਛ ਗਈ। ਸਭ ਦੇ ਮੂੰਹੋਂ ਆਪ-ਮੁਹਾਰੇ ਇਹ ਲਫਜ਼ ਨਿਕਲਦੇ ਸਨ ਕਿ ਪੰਜਾਬ ਦਾ ਸੁਹਾਗ ਲੁਟਿਆ ਗਿਆ, ਪੰਜਾਬ ਰੰਡੀ ਹੋ ਗਈ, ਪੰਜਾਬੀ ਯਤੀਮ ਹੋ ਗਏ।

ਅਗਲੇ ਦਿਨ ਹਜ਼ੂਰੀ ਬਾਗ ਵਿਚ ਗੁਰਦੁਆਰਾ ਡੇਰਾ ਸਾਹਿਬ ਦੇ ਪਾਸ ਪੰਜਾਬ ਦੇ ਸ਼ੇਰ ਮਹਾਰਾਜਾ ਰਣਜੀਤ ਸਿੰਘ ਦਾ ਅੰਤਮ ਸੰਸਕਾਰ ਕੀਤਾ ਗਿਆ। ਉਸ ਥਾਂ ਮਗਰੋਂ ਆਲੀਸ਼ਾਨ ਸਮਾਧ ਬਣਾਈ ਗਈ।

ਕਾਂਡ ੧੩

# ਮਹਾਰਾਜਾ ਸਾਹਿਬ ਦੇ ਗੁਣ

## ਆਪ ਦੀ ਮਹਾਨ ਸਫਲਤਾ :–

ਇਕ ਛੋਟੇ ਸਰਦਾਰ ਦੇ ਘਰ ਜਨਮ ਲੈ ਕੇ ਆਪਣੀ ਯੋਗਤਾ, ਹਿੰਮਤ ਅਤੇ ਸਿਆਣਪ ਨਾਲ ਰਣਜੀਤ ਸਿੰਘ ਜੀ ਇਕ ਅਜੇਹੀ ਵਿਸ਼ਾਲ ਸਲਤਨਤ ਦੇ ਮਹਾਰਾਜੇ ਬਣੇ ਜੋ ਸਤਲੁਜ ਤੋਂ ਪਸ਼ੌਰ ਤੀਕ ਅਤੇ ਤਿੱਬਤ ਦੀ ਹੱਦ ਤੋਂ ਸਿੰਧ ਤੀਕ ਫੈਲੀ ਹੋਈ ਸੀ, ਜਿਸ ਦਾ ਰਕਬਾ (ਖੇਤਰ-ਫਲ) ਇਕ ਲੱਖ ਚਾਲੀ ਹਜ਼ਾਰ ਵਰਗ ਮੀਲ ਸੀ ਅਤੇ ਜਿਸ ਦੀ ਸਲਾਨਾ ਆਮਦਨ ਸਵਾ ਤਿੰਨ ਕਰੋੜ ਰੁਪਏ ਸੀ। ਆਪ ਦੇ ਚਲਾਣੇ ਵੇਲੇ ਆਪ ਦੇ ਖਜ਼ਾਨੇ ਵਿਚ ਹੀਰਿਆਂ ਜਵਾਹਰਾਂ ਤੇ ਹੋਰ ਕੀਮਤੀ ਸ਼ੈਆਂ ਤੋਂ ਇਲਾਵਾ ਬਾਰਾਂ ਕਰੋੜ ਰੁਪਇਆ ਨਕਮ ਮਜੂਦ ਸੀ। ਆਪ ਦੀ ਫੌਜ ਹਰ ਮਦਾਨੇ ਅਜਿੱਤ ਤੇ ਜੈਵੰਤ ਸਾਬਤ ਹੋਈ ਸੀ। ਆਪ ਨੇ ਪੰਜਾਬ ਨੂੰ ਓਪਰਿਆਂ ਦੇ ਜੂਲੇ ਹੇਠੋਂ ਕੱਢ ਕੇ ਏਥੇ ਸਾਂਝਾ ਪੰਜਾਬੀ ਰਾਜ ਕਾਇਮ ਕੀਤਾ, ਜਨਤਾ ਨੂੰ ਸੁਖੀ ਤੇ ਖੁਸ਼ਹਾਲ ਬਣਾਇਆ ਅਤੇ ਪਛਮੋਤਰ ਵਲੋਂ ਹਮਲਾਵਰ ਲੁਟੇਰਿਆਂ ਦਾ ਸਦਾ ਲਈ ਮੂੰਹ ਭੂੰਆਂ ਦਿੱਤਾ। ਇਸ ਅੰਤਲੇ ਕਾਂਡ ਵਿਚ ਮਹਾਰਾਜਾ ਸਾਹਿਬ ਦੀ ਸ਼ਖਸੀਅਤ, ਨਿੱਜੀ ਗੁਣਾਂ, ਕੀਤੇ ਕੰਮਾਂ ਅਤੇ ਉਨ੍ਹਾਂ ਦੇ ਜੀਵਨ ਦੇ ਹੋਰ ਪੱਖਾਂ ਤੇ ਸੰਖੇਪ ਜਿਹਾ ਵਿਚਾਰ ਕੀਤਾ ਜਾਵੇਗਾ।

## ਮਹਾਰਾਜਾ ਸਾਹਿਬ ਦੀ ਸ਼ਖਸੀਅਤ :–

ਮਹਾਰਾਜਾ ਰਣਜੀਤ ਸਿੰਘ ਕੱਦ ਦੇ ਬਹੁਤੇ ਲੰਮੇ ਨਹੀਂ ਸਨ। ਉਨ੍ਹਾਂ ਦੇ ਚਿਹਰੇ ਉਪਰ ਮਾਤਾ ਦੇ ਦਾਗ ਸਨ, ਉਹ ਇਕ ਅਖੋਂ ਲਾਵੇਂ

ਸਨ, ਪਰ ਫੇਰ ਵੀ ਉਨ੍ਹਾਂ ਦੇ ਚਿਹਰੇ ਦਾ ਜਲਾਲ ਇੰਨਾ ਤੇਜ ਸੀ ਕਿ ਕਿਸੇ ਨੂੰ ਉਨ੍ਹਾਂ ਅਗੇ ਅੱਖ ਚੁਕਣ ਦਾ ਹੀਆ ਨਹੀਂ ਸੀ ਪੈਂਦਾ। ਉਨ੍ਹਾਂ ਵਿਚ ਉਹ ਸਭ ਖੂਬੀਆਂ ਸਨ ਜਿਹੜੀਆਂ ਨਮੂਨੇ ਦੇ ਸਿਪਾਹੀ ਜਾਂ ਜੋਧੇ ਵਿਚ ਹੋਣੀਆਂ ਚਾਹੀਦੀਆਂ ਹਨ । ਉਹ ਸਰੀਰ ਦੇ ਬਲਵਾਨ, ਨਰੋਏ ਫੁਰਤੀਲੇ, ਦਲੇਰ, ਨਿਡਰ ਅਤੇ ਅਥੱਕ ਸਨ । ਉਹ ਵਧੀਆਂ ਦਰਜੇ ਦੇ ਘੋੜਸਵਾਰ ਸਨ । ਉਹ ਸਾਰਾ ਸਾਰਾ ਦਿਨ ਕਾਠੀ ਤੇ ਬੈਠੇ ਰਹਿ ਕੇ ਵੀ ਥੱਕਦੇ ਨਹੀਂ ਸਨ। ਜਦ ਉਨ੍ਹਾਂ ਨੇ ਸਰਦਾਰ ਹਰੀ ਸਿੰਘ ਨਲੂਏ ਦੀ ਸ਼ਹੀਦੀ ਦੀ ਖਬਰ ਸੁਣੀ, ਤਾਂ ਉਹ ਝਟ ਪਸ਼ੌਰ ਵਲ ਤੁਰ ਪਏ ਅਤੇ ਲਾਹੌਰ ਤੋਂ ਜਿਹਲਮ ਤੀਕ ਦਾ ੧੦੨ ਮੀਲ ਦਾ ਪੰਧ ਉਨ੍ਹਾਂ ਨੇ ਘੋੜੇ ਦੀ ਪਿੱਠ ਉਪਰ ਇਕ ਦਿਨ ਵਿਚ ਮੁਕਾ ਲਿਆ। ਜਦ ਸੰਨ ੧੮੩੧ ਵਿਚ ਉਨ੍ਹਾਂ ਨੇ ਰੋਪੜ ਦੇ ਮਕਾਮ ਤੇ ਅੰਗਰੇਜ਼ ਗਵਰਨਰ ਜਨਰਲ ਨਾਲ਼ ਮੁਲਾਕਾਤ ਕੀਤੀ, ਤਾਂ ਉਹ ਅੰਗਰੇਜ਼ ਫੌਜੀਆਂ ਨਾਲ ਨੇਜਾਬਾਜ਼ੀ ਅਤੇ ਤਲਵਾਰ ਬਾਜ਼ੀ ਦੇ ਟਾਕਰੇ ਵਿਚ ਸ਼ਾਮਲ ਹੋਏ ਅਤੇ ਦਰਸ਼ਕਾਂ ਨੂੰ ਦੰਗ ਕਰ ਦਿੱਤਾ। ਉਨ੍ਹਾਂ ਨੇ ਇਕ ਅਜਿਹਾ ਕਰਤਬ ਕੀਤਾ ਜੋ ਹੋਰ ਕੋਈ ਵੀ ਨਾ ਕਰ ਸਕਿਆ । ਇਕ ਆਦਮੀ ਆਪਣੀ ਹਥੇਲੀ ਉਤੇ ਨਿੰਬੂ ਟਿਕਾ ਕੇ ਬਾਂਹ ਪਸਾਰ ਕੇ ਖੜੋ ਗਿਆ। ਮਹਾਰਾਜਾ ਸਾਹਿਬ ਦੂਰੋਂ ਸਰਪਟ ਘੋੜਾ ਭਜਾਈ ਆਏ ਅਤੇ ਤਲਵਾਰ ਨਾਲ ਨਿੰਬੂ ਦੇ ਦੋ ਟੁਕੜੇ ਕਰ ਕੇ ਲੰਘ ਗਏ। ਉਸ ਬੰਦੇ ਦੇ ਹੱਥ ਨੂੰ ਝਰੀਟ ਵੀ ਨਾ ਲੱਗੀ। ਇਹ ਸੀ ਉਨ੍ਹਾਂ ਦਾ ਕਮਾਲ ।

ਉਹ ਦਲੇਰ ਅਜੇਹੇ ਸਨ ਕਿ ਕਿਸੇ ਔਕੜ ਜਾਂ ਖਤਰੇ ਤੋਂ ਨਹੀਂ ਸਨ ਡਰਦੇ। ਅਸਾਂ ਵੇਖਿਆ ਹੈ ਦਰਿਆ ਅਟਕ ਵੀ ਉਨ੍ਹਾਂ ਦੇ ਰਾਹ ਵਿਚ ਅਟਕ ਨਾ ਪਾ ਸਕਿਆ । ਜਿਸ ਪਾਸੇ ਉਨ੍ਹਾਂ ਨੇ ਮੂੰਹ ਕੀਤਾ ਵਿਜੈ ਲੱਛਮੀ (ਜਿੱਤ ਦੀ ਦੇਵੀ) ਬਾਂਹ ਪਸਾਰ ਕੇ ਉਨ੍ਹਾਂ ਨੂੰ ਵਰਨ ਲਈ ਅਗਾਂਹ ਵਧਦੀ। ਉਨ੍ਹਾਂ ਦਾ ਜੀਵਨ ਸਾਦਾ ਤੇ ਰੁਝੇਵਿਆਂ ਭਰਿਆ ਸੀ। ਉਨ੍ਹਾਂ ਦਾ ਲਿਬਾਸ ਅੱਤ ਦਰਜੇ ਦਾ ਸਾਦਾ ਹੁੰਦਾ ਸੀ। ਉਹ ਹੀਰੇ ਜਵਾਹਰਾਂ ਜਾਂ ਗਹਿਣਿਆਂ ਦੇ ਵਿਖਾਵੇ ਨੂੰ ਬੁਰਾ ਸਮਝਦੇ ਸਨ।

ਆਲਸ ਕਦੇ ਵੀ ਉਨ੍ਹਾਂ ਦੇ ਨੇੜੇ ਨਹੀਂ ਸੀ ਆਉਂਦਾ। ਕਵੀ ਸਾਹਿਬ ਸਿੰਘ ਜੀ ਲਿਖਦੇ ਹਨ :—

"ਸਦ ਹੀ ਕਮਰ ਕਸੀ ਹਮ ਦੇਖੀ।
ਕਬਹੂੰ ਨਾ ਸੁਸਤੀ ਮੁਖ ਪਰ ਪੇਖੀ।"

ਸੂਰਬੀਰਤਾ ਦੇ ਨਾਲ ਹੀ ਉਨ੍ਹਾਂ ਦੀ ਉਦਾਰਤਾ ਜਗਤ-ਪਰਸਿੱਧ ਸੀ। ਉਹ ਗਰੀਬਾਂ ਲੋੜਵੰਦਾਂ ਨੂੰ ਦਾਨ ਦੇ ਕੇ ਖੁਸ਼ ਹੁੰਦੇ ਸਨ । ਹਰੇਕ ਜਿੱਤ ਮਗਰੋਂ ਉਹ ਦਾਨ ਵਰਤਾਇਆ ਕਰਦੇ ਸਨ । ਜਦ ਕਦੇ ਕਿਤੇ ਕਾਲ ਪੈ ਜਾਂਦਾ ਸੀ । ਤਾਂ ਉਹ ਸਦਾ-ਵਰਤ ਲਾ ਦਿਆ ਕਰਦੇ ਸਨ ਅਤੇ ਭੇਸ ਵਟਾ ਕੇ ਵੇਖਿਆ ਕਰਦੇ ਸਨ ਕਿ ਵਰਤਾਵੇ ਕਿਸੇ ਨਾਲ ਸਖਤੀ ਜਾਂ ਵਧੀਕੀ ਤਾਂ ਨਹੀਂ ਕਰਦੇ । ਉਨ੍ਹਾਂ ਦੇ ਦਰ ਤੇ ਆਇਆ ਸਵਾਲੀ ਕਦੇ ਨਿਰਾਸ ਹੋ ਕੇ ਨਹੀਂ ਸੀ ਜਾਂਦਾ। ਉਨ੍ਹਾਂ ਦੀ ਉਦਾਰਤਾ ਬਾਰੇ ਅਨੇਕਾਂ ਕਹਾਣੀਆਂ ਪਰਸਿੱਧ ਹਨ। ਏਥੇ ਇਸ਼ਾਰੇ ਮਾਤਰ ਦੋਂਹ ਦਾ ਜ਼ਿਕਰ ਕਰਦੇ ਹਾਂ।

ਇਕ ਦਿਨ ਘੋੜੇ ਚੜ੍ਹੇ ਜਾਂਦਿਆਂ ਨੂੰ ਇਕ ਬੱਚੇ ਦਾ ਬੇਰ ਦਾ ਝਾੜਨ ਲਈ ਮਾਰਿਆ ਵੱਟਾ ਆ ਵਜਾ । ਆਪ ਦੇ ਸਾਥੀ ਬੱਚੇ ਨੂੰ ਗੁੱਸੇ ਹੋਣ ਲੱਗੇ, ਤਾਂ ਆਪ ਨੇ ਕਿਹਾ, 'ਨਾ ਭਈ, ਇਓਂ ਨਾ ਕਰੋ। ਵੱਟਾ ਵੱਜਣ ਤੇ ਬੇਰੀ ਇਸ ਨੂੰ ਬੇਰ ਦੇਂਦੀ ਹੈ। ਮੈਂ ਇਸ ਨੂੰ ਮੁਹਰਾਂ ਦੇਂਦਾ ਹਾਂ।

ਇਕ ਜਲੂਸ ਸਮੇਂ ਇਕ ਬਿਰਧ ਬਰਾਹਮਣੀ ਆਪ ਦੇ ਕਪੜਿਆਂ ਨਾਲ ਤਵਾ ਘਸਾਉਣ ਲੱਗ ਪਈ। ਆਪ ਗੁੱਸੇ ਨਾ ਹੋਏ। ਉਸ ਤੋਂ ਕਾਰਨ ਪੁਛਿਆ। ਉਹ ਬੋਲੀ, 'ਸੁਣਿਆ ਸੀ ਰਾਜੇ ਪਾਰਸ ਹੁੰਦੇ ਹਨ ! ਪਾਰਸ ਨਾਲ ਲੋਹਾ ਛੁਹਾਈਏ ਤਾਂ ਸੋਨਾ ਬਣ ਜਾਂਦਾ ਹੈ। ਮੈਂ ਗਰੀਬ ਹਾਂ । ਜਵਾਨ ਧੀ ਵਿਆਹੁਣੀ ਹੈ। ਮੇਰੇ ਘਰ ਲੋਹੇ ਦੀ ਇਹੋ ਸ਼ੈ ਸੀ। ਮੈਂ ਆਖਿਆ ਕਿ ਤੁਹਾਡੇ ਨਾਲ ਛੁਹਾ ਕੇ ਇਸ ਨੂੰ ਸੋਨੇ ਦਾ ਕਰ ਲਵਾਂ। ਪਰ ਇਹ ਤਾਂ ਲੋਹਾ ਹੀ ਰਿਹਾ ?'

ਅਗੋਂ ਮਹਾਰਾਜਾ ਸਾਹਿਬ ਬੋਲੇ, "ਨਹੀਂ ਮਾਈ, ਇਹ ਸੋਨੇ ਦਾ ਬਣ ਗਿਆ ਹੈ।" ਉਨ੍ਹਾਂ ਨੇ ਹੁਕਮ ਦਿੱਤਾ ਕਿ ਮਾਈ ਨੂੰ ਤਵੇ ਦੇ ਬਰਾਬਰ ਸੋਨਾ ਤੋਲ ਦਿੱਤਾ ਜਾਵੇ।

ਉਚੇਚੇ ਅਸਾਧਰਨ ਸਮਿਆਂ ਦੇ ਦਾਨਾਂ ਨੂੰ ਵੱਖ ਛੱਡ ਕੇ ਉਹ ਹਰ ਸਾਲ ਬਾਰਾਂ ਲੱਖ ਰੁਪਇਆ ਦਾਨ ਵਿਚ ਖਰਚ ਕਰਦੇ ਸਨ।

ਉਨ੍ਹਾਂ ਨੂੰ ਆਦਮੀ ਦੀ ਪਰਖ ਪਰਮਾਤਮਾ ਨੇ ਅਜੇਹੀ ਬਖਸ਼ੀ ਸੀ ਕਿ ਇਕੋ ਨਜ਼ਰ ਤੱਕ ਕੇ ਉਹ ਅਗਲੇ ਦੇ ਔਗੁਣ ਜਾਣ ਲੈਂਦੇ ਸਨ। ਹਰੇਕ ਹੁੱਦੇ ਜਾਂ ਕੰਮ ਵਾਸਤੇ ਉਹ ਝੱਟ ਹੀ ਯੋਗ ਬੰਦੇ ਦੀ ਚੋਣ ਕਰ ਲੈਂਦੇ ਸਨ ਅਤੇ ਹਰੇਕ ਪੇਸ਼ ਹੋਏ ਜਾਂ ਨਜਰੀਂ ਚੜ੍ਹੇ ਬੰਦੇ ਵਾਸਤੇ ਉਹ ਢੁਕਵਾਂ ਕੰਮ ਅੱਖ ਦੇ ਫੋਰ ਵਿਚ ਚੁਣ ਮਿਥ ਲੈਂਦੇ ਸਨ। ਉਨ੍ਹਾਂ ਦੀ ਚੋਣ ਕਦੇ ਗਲਤ ਸਾਬਤ ਨਹੀਂ ਸੀ ਹੋਈ। ਆਪ ਨੇ ਸਧਾਰਨ ਜਿਹੇ ਜਾਪਣ ਵਾਲੇ ਬੰਦੇ ਚੁਣ ਕੇ ਉਨ੍ਹਾਂ ਦੀ ਅਜੇਹੀ ਸਿਖਲਾਈ ਕੀਤੀ ਕਰਾਈ ਕਿ ਸਮੇਂ ਦੇ ਵੱਡੇ ਵੱਡੇ ਸਿਆਣੇ ਵੀ ਉਨ੍ਹਾਂ ਨੂੰ ਸਲਾਹੁੰਦੇ ਨਾ ਰੱਜਦੇ। ਦੀਵਾਨ ਮੁਹਕਮ ਚੰਦ ਹਟਵਾਣਾ ਸੀ ਤੇ ਫਕੀਰ ਅਜ਼ੀਜ਼ ਦੀ ਫੱਟ-ਬੰਨ੍ਹ। ਮਗਰੋਂ ਇਹ ਸ਼ੇਰਿ ਪੰਜਾਬ ਦੇ ਲਾਇਕ ਵਜ਼ੀਰ ਬਣੇ।

### ਸਿੱਖੀ ਸ਼ਰਧਾ :—

ਆਪ ਸਿੱਖ ਘਰਾਣੇ ਵਿਚ ਜੰਮੇ ਪਲੇ ਸਨ। ਬਚਪਨ ਵਿਚ ਉਨ੍ਹਾਂ ਨੂੰ ਧਰਮ ਦੀ ਸਿਖਿਆ ਦਿੱਤੀ ਗਈ ਸੀ। ਇਸ ਸਿਖਿਆ ਦਾ ਅਸਰ ਸਾਰੀ ਉਮਰ ਰਿਹਾ। ਉਹ ਨੇਮ ਨਾਲ ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਘੰਟਾ ਭਰ ਸੁਣਿਆ ਕਰਦੇ ਸਨ। ਜੋ ਕੰਮ ਜਾਂ ਮੁਹਿਮ ਅਰੰਭ ਕਰਦੇ ਸਨ, ਅਰਦਾਸਾ ਸੋਧ ਕੇ, ਗੁਰੂ ਜੀ ਤੇ ਵਾਹਿਗੁਰੂ ਪਾਸੋਂ ਸਹਾਇਤਾ ਮੰਗ ਕੇ, ਕਰਦੇ ਸਨ। ਜਿੱਤ ਪਰਾਪਤ ਕਰਦੇ ਸਨ ਤਾਂ ਗੁਰੂ ਤੇ ਵਾਹਿਗੁਰੂ ਦਾ ਧੰਨਵਾਦ ਕਰਦੇ ਸਨ ਅਤੇ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਜਾਂਦੇ ਸਨ। ਉਹ ਆਪਣੇ ਆਪ ਨੂੰ "ਸਿੰਘ ਸਾਹਿਬ" ਅਖਵਾ ਕੇ ਖੁਸ਼ ਹੁੰਦੇ ਸਨ।

ਇਕ ਵੇਰ ਦਿੱਲੀ ਦੇ ਗੁਰਦੁਆਰਿਆਂ ਦੇ ਪੁਜਾਰੀ ਆਪ ਨੂੰ ਲਾਹੌਰ ਮਿਲਣ ਆਏ। ਆਪ ਨੇ ਭਰੇ ਦਰਬਾਰ ਵਿਚ ਉਨ੍ਹਾਂ ਦੇ ਚਰਨ ਆਪਣੀ ਦਾੜ੍ਹੀ ਨਾਲ ਝਾੜੇ । ਜਦ ਅਕਾਲੀ ਫੂਲਾ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦੀਵਾਨ ਵਿਚ ਉਨ੍ਹਾਂ ਨੂੰ ਤਨਖਾਹੀਆ ਕਰ ਕੇ ਖੜਾ ਕੀਤਾ, ਤਾਂ ਆਪ ਨੇ ਇਮਲੀ ਦੇ ਰੁਖ ਨਾਲ ਬੰਨੇ ਜਾਣਾ ਅਤੇ ਪਿੱਠ ਨੰਗੀ ਕਰ ਕੇ ਕੋਰੜੇ ਖਾਣੇ ਪਰਵਾਨ ਕਰ ਲਏ ।

ਆਪ ਆਪਣੇ ਨਾਂ ਨਾਲੋਂ ਸਤਿਗੁਰੂ ਦੇ ਨਾਂ ਦੀ ਪਰਸਿੱਧਤਾ ਵਧੇਰੇ ਚਾਹੁੰਦੇ ਸਨ। ਆਪ ਨੇ ਸਿੱਕਾ ਚਲਾਇਆ ਤਾਂ ਉਸ ਉਪਰ 'ਗੁਰੂ ਨਾਨਕ ਗੁਰੂ ਗੋਬਿੰਦ ਸਿੰਘ' ਦੇ ਨਾਂਵਾਂ ਦਾ ਠੱਪਾ ਲਵਾਇਆ ਅਤੇ ਸਿੱਕੇ ਨੂੰ 'ਨਾਨਕਸ਼ਾਹੀ' ਸਿੱਕੇ ਦਾ ਨਾਂ ਦਿੱਤਾ। ਅੰਮ੍ਰਿਤਸਰ ਵਿਚ ਕਿਲ੍ਹਾ ਬਣਵਾਇਆ, ਤਾਂ ਉਸ ਦਾ ਨਾਂ ਸ੍ਰੀ ਕਲਗੀਧਰ ਦੇ ਨਾਂ ਤੇ 'ਗੋਬਿੰਦਗੜ੍ਹ' ਰਖਿਆ। ਉਸੇ ਸ਼ਹਿਰ ਵਿਚ ਬਾਗ਼ ਲਵਾਇਆ, ਤਾਂ ਉਸ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ 'ਰਾਮਬਾਗ' ਰਖਿਆ। ਹੈਦਰਾਬਾਦ ਦੱਖਣ ਦੇ ਨਵਾਬ ਨੇ ਆਪ ਲਈ ਅਤੀ ਸੁੰਦਰ ਕੀਮਤੀ ਚਾਨਣੀ ਭੇਜੀ, ਤਾਂ ਆਪ ਨੇ ਕਿਹਾ ਕਿ ਇਹ ਸ੍ਰੀ ਦਰਬਾਰ ਸਾਹਿਬ ਵਿਚ ਲੱਗਣ ਦੇ ਯੋਗ ਹੈ। ਕੰਵਰ ਨੌਨਿਹਾਲ ਸਿੰਘ ਦੇ ਵਿਆਹ ਸਮੇਂ ਜੋ ਸਿਹਰਾ ਤਿਆਰ ਕੀਤਾ ਗਿਆ, ਉਹ ਵੀ ਆਪ ਨੇ ਸ੍ਰੀ ਦਰਬਾਰ ਸਾਹਿਬ ਭੇਟਾ ਕਰ ਦਿੱਤਾ।

ਆਪ ਨੇ ਅਨੇਕਾਂ ਗੁਰਦੁਆਰਿਆਂ ਦੀ ਸੇਵਾ ਕੀਤੀ ਅਤੇ ਉਨ੍ਹਾਂ ਦੇ ਨਾਂ ਜ਼ਮੀਨਾਂ ਤੇ ਜਗੀਰਾਂ ਲਵਾਈਆਂ, ਜਿਵੇਂ ਸ੍ਰੀ ਨਨਕਾਣਾ ਸਾਹਿਬ ਦੇ ਨਾਂ ਇੰਨੀ ਜ਼ਮੀਨ ਲਵਾਈ ਜੋ ਸਾਢੇ ਸੱਤ ਸੋ ਮੁਰੱਬੇ ਦੇ ਬਰਾਬਰ ਸੀ; ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸੋਨੇ ਤੇ ਸੰਗ-ਮਰਮਰ ਦੀ ਸੇਵਾ ਤੋਂ ਬਿਨਾਂ ਪੰਜੀਹ ਹਜ਼ਾਰ ਰੁਪਏ ਸਾਲ ਦੀ ਜਗੀਰ ਇਸ ਦੇ ਨਾਂ ਲਵਾਈ ; ਸ੍ਰੀ ਅਕਾਲ ਤਖਤ ਸਾਹਿਬ ਦੀਆਂ ਉਤਲੀਆਂ ਛੱਤਾਂ (ਮੰਜ਼ਲਾਂ) ਬਣਵਾਈਆਂ ; ਪਟਨਾ ਸਾਹਿਬ ਵਿਚਲੇ ਸ੍ਰੀ ਕਲਗੀਧਰ ਦੇ ਜਨਮ-ਅਸਥਾਨ ਦੀ ਸੇਵਾ ਕਰਾਈ ਤੇ ਇਮਾਰਤ ਬਣਵਾਈ ; ਹਜ਼ੂਰ

ਸਾਹਿਬ ਸੱਚ ਖੰਡ (ਨੱਦੇੜ ਦੱਖਣ) ਦੀ ਸੇਵਾ ਕਰਾਈ ਤੇ ਇਮਾਰਤ ਬਣਵਾਈ; ਸ੍ਰੀ ਕਰਤਾਰਪੁਰ (ਜਾਲੰਧਰ) ਦੇ ਗੁਰਦੁਵਾਰੇ ਦੀ ਇਮਾਰਤ ਵਾਸਤੇ ਸਵਾ ਲੱਖ ਰੁਪਇਆ ਦਿਤਾ ਅਤੇ ਇਕ ਪਿੰਡ ਦਾ ਮਾਮਲਾ ਜਾਗੀਰ ਵਜੋਂ ਦਿਤਾ; ਸ੍ਰੀ ਅਨੰਦਪੁਰ ਦੇ ਸੋਢੀਆਂ ਨੂੰ ਭਾਰੀ ਜਗੀਰ ਦਿਤੀ; ਦਰਬਾਰ ਸਾਹਿਬ ਤਰਨ ਤਾਰਨ ਦੀ ਸੇਵਾ ਕੀਤੀ। ਗੱਲ ਕੀ ਪੰਜਾਬ ਦਾ ਕੋਈ ਹੀ ਪਰਸਿੱਧ ਗੁਰਦੁਆਰਾ ਸ਼ਾਇਦ ਅਜੇਹਾ ਹੋਵੇ ਜਿਸ ਨੂੰ ਆਪ ਨੇ ਜਗੀਰ ਨਹੀਂ ਦਿੱਤੀ ਜਾਂ ਜਿਸ ਦੀ ਆਪ ਨੇ ਸੇਵਾ ਨਹੀਂ ਕੀਤੀ।

ਅਨਮਤੀ ਧਰਮ-ਅਸਥਾਨਾਂ ਦੀ ਸੇਵਾ :-

ਜਿਥੇ ਮਹਾਰਾਜਾ ਸਾਹਿਬ ਦੇ ਮਨ ਸਿੱਖੀ ਅਤੇ ਸਿੱਖ-ਗੁਰਧਾਮਾਂ ਲਈ ਸ਼ਰਧਾ ਸੀ। ਓਥੇ ਸਿਖੀ ਦੇ ਅਸੂਲਾਂ ਮੁਜਬ ਉਹ ਹੋਰਨਾਂ ਧਰਮਾਂ ਤੇ ਉਨ੍ਹਾਂ ਦੇ ਧਰਮ-ਅਸਥਾਨਾਂ ਦਾ ਪੂਰਾ ਸਤਕਾਰ ਤੇ ਖਿਆਲ ਕਰਦੇ ਸਨ। ਉਨ੍ਹਾਂ ਨੇ ਮੁਸਲਮਾਨਾਂ ਤੇ ਹਿੰਦੂਆਂ ਦੇ ਧਰਮ-ਅਸਥਾਨਾਂ ਨੂੰ ਚੋਖੀ ਮਾਇਕ ਸਹਾਇਤਾ ਦਿਤੀ।

ਲਾਹੌਰ ਵਿਚ ਭਿਖਾਰੀ ਖਾਂ ਦੀ ਸੁਨਹਿਰੀ ਮਸਜਦ ਮਿਸਲਾਂ ਦੇ ਸਮੇਂ ਤੋਂ ਸਿੱਖਾਂ ਦੇ ਕਬਜ਼ੇ ਵਿਚ ਸੀ। ਮਹਾਰਾਜਾ ਸਾਹਿਬ ਨੇ ਇਹ ਮੁਸਲਮਾਨਾਂ ਨੂੰ ਦੇ ਦਿਤੀ। ਮੁਲਤਾਨ ਫਤਿਹ ਕਰਨ ਤੇ ਆਪ ਨੇ ਪੀਰ ਬਹਾਵਲ ਹੱਕ ਦੇ ਲੰਗਰ ਵਾਸਤੇ ਸਾਢੇ ਤਿਨ ਹਜ਼ਾਰ ਰੁਪਏ ਸਾਲਾਨਾ ਜਗੀਰ ਦਿਤੀ। ਸੰਨ ੧੮੨੧ ਵਿਚ ਜਦ ਰਾਵੀ ਦੇ ਹੜ ਨਾਲ ਸ਼ਾਹ ਬਹਾਵਲ ਦੇ ਮਜ਼ਾਰ ਨੂੰ ਰੁੜ੍ਹਨ ਦਾ ਖਤਰਾ ਪੈਦਾ ਹੋਇਆ, ਤਾਂ ਆਪਨੇ ਇਸ ਦੀ ਰਖਿਆ ਲਈ ਹਜ਼ਾਰਾਂ ਰੁਪਏ ਖਰਚੇ ਅਤੇ ਬੰਨ੍ਹ ਬਣਵਾਇਆ। ਜਦ ਉਹ ਢਾਹ ਤੋਂ ਬਚਦਾ ਨਾ ਦਿਸਿਆ ਤਾਂ ਮਜ਼ਾਰ ਓਥੋਂ ਚੁੱਕ ਕੇ ਹੁਣ ਵਾਲੇ ਥਾਂ ਬਣਵਾ ਦਿਤਾ। ਲਾਹੌਰ ਵਿਚਲੇ ਹਜ਼ਰਤ ਦਾਤਾ ਗੰਜ ਬਖਸ਼ ਦੇ ਮਜ਼ਾਰ ਦੀ ਮੁਰੰਮਤ ਸਰਕਾਰੀ ਖਰਚ ਤੇ ਕਰਵਾਈ।

ਇਸੇ ਤਰ੍ਹਾਂ ਆਪ ਨੇ ਕਈ ਵੇਰ ਹਰਦੁਆਰ, ਕਾਂਸ਼ੀ, ਜਵਾਲਾ ਮੁਖੀ (ਕਾਂਗੜਾ) ਕਟਾਸ ਆਦਿ ਦੇ ਹਿੰਦੂ ਮੰਦਰਾਂ ਨੂੰ ਦਾਨ ਦਿਤਾ।

ਸਰਬ-ਸਮਾਨਤਾ ਵਾਲੀ ਰਾਜ-ਨੀਤੀ :—

ਇਹ ਠੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਆਪ ਨੂੰ 'ਸਿੰਘ ਸਾਹਿਬ' ਅਖਵਾ ਕੇ ਖੁਸ਼ ਹੁੰਦੇ ਸਨ, ਅਤੇ ਡੂੰਘੀ ਸਿੱਖੀ ਸ਼ਰਧਾ ਵਾਲੇ ਸਿੱਖ ਸਨ; ਪਰ ਆਪਦੀਆਂ ਨਜ਼ਰਾਂ ਵਿਚ ਸਾਰੀ ਪਰਜਾ ਇਕ ਜਿਹੀ ਸੀ ਅਤੇ ਆਪ ਦੇ ਦਿਲ ਵਿਚ ਸਭ ਲਈ ਇਕੋ ਜਿਹਾ ਪਿਆਰ ਤੇ ਹਮਦਰਦੀ ਸੀ। ਆਪ ਦਾ ਰਾਜ ਠੀਕ ਹੀ ਪੰਜਾਬੀਆਂ ਦਾ ਰਾਜ ਜਾਂ ਸਾਂਝਾ ਪੰਜਾਬੀ ਰਾਜ ਸੀ। ਰਾਜ-ਪ੍ਰਬੰਧ ਲਈ ਵਜ਼ੀਰ ਜਾਂ ਕਰਮਚਾਰੀ ਚੁਨਣ ਸਮੇਂ ਆਪ ਕੇਵਲ ਯੋਗਤਾ ਨੂੰ ਮੁਖ ਰੱਖਦੇ ਸਨ। ਆਪ ਨੇ ਸਿੱਖ, ਹਿੰਦੂ, ਮੁਸਲਮਾਨ, ਈਸਾਈ ਯੂਰਪੀਨ ਸਭਨਾਂ ਨੂੰ ਯੋਗਤਾ ਦੇ ਅਨੁਸਾਰ ਪਦਵੀਆਂ ਦਿਤੀਆਂ; ਕੋਈ ਫਿਰਕੂ ਵਿਤਰਕਾ ਨਾ ਪਾਇਆ।

ਨਿਤ ਦੇ ਰਾਜ-ਪਰਬੰਧ ਵਿਚ ਵੀ ਆਪ ਦਾ ਹਿੰਦੂਆਂ, ਸਿੱਖਾਂ, ਮੁਸਲਮਾਨਾਂ, ਆਦਿ ਨਾਲ ਇਕੋ ਜਿਹਾ ਨਿਆਂ ਤੇ ਤਰਸ ਵਾਲਾ ਵਤੀਰਾ ਹੋਇਆ ਕਰਦਾ ਸੀ। ਸਭ ਨੂੰ ਪੂਰੀ ਪੂਰੀ ਧਾਰਮਕ ਅਜ਼ਾਦੀ ਸੀ। ਕਿਸੇ ਨੂੰ ਕਿਸੇ ਧਰਮ ਵਿਚ ਦਖਲ ਦੇਣ ਜਾਂ ਧਰਮ ਦੀ ਨਿਰਾਦਰੀ ਕਰਨ ਦੀ ਖੁਲ੍ਹ ਨਹੀਂ ਸੀ। ਇਕ ਪਿੰਡ ਦੇ ਸਿੱਖਾਂ ਨੇ ਉਥੋਂ ਦੇ ਮੁਸਲਮਾਨਾਂ ਨੂੰ ਬਾਂਗ ਦੇਣੋਂ ਰੋਕਿਆ। ਉਨ੍ਹਾਂ ਮੁਸਲਮਾਨਾਂ ਨੇ ਆਪ ਪਾਸ ਸ਼ਕਾਇਤ ਆ ਕੀਤੀ। ਆਪਨੇ ਸਿੱਖਾਂ ਨੂੰ ਕਿਹਾ ਕਿ ਤੁਹਾਨੂੰ ਬਾਂਗ ਬੁਰੀ ਲਗਦੀ ਹੈ ਤਾਂ ਨੇਮ ਨਾਲ ਨਮਾਜ਼ ਦੇ ਵੇਲੇ ਮੁਸਲਮਾਨਾਂ ਦੇ ਘਰੋ ਘਰੀ ਜਾ ਕੇ ਉਨ੍ਹਾਂ ਨੂੰ ਮਸੀਤੇ ਪੁੱਜਨ ਲਈ ਸੱਦਾ ਦੇ ਆਇਆ ਕਰੋ। ਸਿੱਖਾਂ ਨੇ ਚੁੱਪ ਕੀਤੇ ਬਾਂਗ ਵਿਰੁਧ ਇਤਰਾਜ਼ ਵਾਪਸ ਲੈ ਲਿਆ।

ਆਪ ਨੇ ਆਪਣੇ ਜਰਨੈਲਾਂ ਨੂੰ ਹੁਕਮ ਦਿਤਾ ਹੋਇਆ ਸੀ ਕਿ

ਜਿਨ੍ਹਾਂ ਸ਼ਹਿਰਾਂ ਨੂੰ ਜਿਤਿਆਂ ਜਾਵੇ, ਉਥੋਂ ਦੇ ਕਿਸੇ ਵੀ ਧਰਮ-ਅਸਥਾਨ ਜਾਂ ਧਰਮ-ਪੁਸਤਕ ਦੀ-ਬੇਅਦਬੀ ਨਾ ਹੋਣੀ ਪਾਵੇ, ਲੁਟ ਮਾਰ ਨਾ ਹੋਵੇ ਤੇ ਇਸਤਰੀਆਂ ਦੀ ਬੇਪਤੀ ਨਾ ਹੋਵੇ ।

ਪਰਜਾ-ਪਾਲਕ ਤੇ ਨਿਆਂਕਾਰ :–

ਮਹਾਰਾਜਾ ਰਣਜੀਤ ਸਿੰਘ ਠੀਕ ਹੀ ਪਰਜਾ-ਪਾਲਕ ਅਤੇ ਪਰਜਾ ਦਾ ਦਿਲੀ ਹਿਤੂ ਸੀ । ਜਦ ਰਾਜ ਦੇ ਕਰਮਚਾਰੀਆਂ ਲਈ ਰਾਜ-ਪਰਬੰਧ ਦੇ ਨੇਮ–ਦਸਤੂਰੁਲ ਅਮਰ-ਬਣਾਏ, ਤਾਂ ਉਨ੍ਹਾਂ ਵਿਚ ਸਭ ਤੋਂ ਪਹਿਲਾਂ ਇਹ ਲਿਖਿਆ ਗਿਆ, "ਹਰੇਕ ਰਾਜ-ਕਰਮਚਾਰੀ ਦਾ ਪਹਿਲਾ ਫਰਜ਼ ਪਰਜਾ ਦੀ ਭਲਾਈ ਹੈ।" ਇਹ ਨੇਮ ਕੇਵਲ ਕਾਗਜ਼ੀ ਕਾਰਵਾਈ ਜਾਂ ਵਿਖਾਵੇ ਦੀ ਖਾਤਰ ਦੀ ਨਹੀਂ ਸੀ। ਸਗੋਂ ਇਸ ਉਪਰ ਪੂਰੀ ਪੂਰੀ ਵਰਤੋਂ ਹੁੰਦੀ ਸੀ । ਪਰਜਾ ਦੇ ਹਰੇਕ ਬੰਦੇ ਨੂੰ ਖੁਲ੍ਹ ਸੀ ਕਿ ਉਹ ਨਿਰਭਕ ਹੋ ਕੇ ਹਰੇਕ ਨਿੱਕੇ ਵੱਡੇ ਰਾਜ-ਕਰਮਚਾਰੀ ਦੀ ਵਧੀਕੀ, ਬੇਨੇਮੀ ਜਾਂ ਬੇਇਨਸਾਫੀ ਵਿਰੁਧ ਮਹਾਰਾਜਾ ਸਾਹਿਬ ਪਾਸ ਸ਼ਕਾਇਤ ਕਰੇ । ਹਰ ਕੋਈ ਆਪਣੀ ਫਰਿਆਦ ਪੁਕਾਰ ਸੌਖ ਨਾਲ ਸਰਕਾਰ ਤੀਕ ਪਹੁੰਚਾ ਸਕਦਾ ਸੀ । ਕਿਲ੍ਹੇ ਦੇ ਦਰਵਾਜ਼ੇ ਦੇ ਬਾਹਰ, ਜਿਥੇ ਹਰੇਕ ਨੂੰ ਬਿਨਾਂ ਰੋਕ ਟੋਕ ਜਾਣ ਦੀ ਖੁਲ੍ਹ ਸੀ, ਇੱਕ ਜਿੰਦਰੇ ਸਹਿਤ ਸੰਦੂਕੜੀ ਰੱਖੀ ਹੁੰਦੀ ਸੀ, ਜਿਸ ਦੀ ਕੁੰਜੀ ਮਹਾਰਾਜਾ ਸਾਹਿਬ ਪਾਸ ਹੁੰਦੀ ਸੀ। ਫਰਿਆਦੀ ਆਪਣੀਆਂ ਦਰਖਾਸਤਾਂ ਇਸ ਵਿਚ ਪਾ ਜਾਇਆ ਕਰਦੇ । ਆਪ ਹਰ ਰੋਜ਼ ਇਨ੍ਹਾਂ ਸਾਰੀਆਂ ਨੂੰ ਸੁਣਦੇ ਅਤੇ ਹਰੇਕ ਸੰਬੰਧੀ ਤੁਰਤ ਪੁਛ ਪੜਤਾਲ ਕਰ ਕਰਵਾ ਕੇ ਯੋਗ ਹੁਕਮ ਜਾਰੀ ਕਰਦੇ । ਜੇ ਕਿਤੇ ਕਿਸੇ ਵੱਡੇ ਸਰਦਾਰ ਜਾਂ ਅਹਿਲਕਾਰ ਦੀ ਜ਼ੋਰਾਵਰੀ ਆਦਿ ਦੀ ਸ਼ਕਾਇਤ ਹੁੰਦੀ, ਤਾਂ ਕਈ ਵੇਰ ਉਹ ਆਪ ਮੌਕੇ ਉਤੇ ਪਹੁੰਚ ਕੇ ਪੁਛ ਪੜਤਾਲ ਕਰਦੇ ਅਤੇ ਨਿਆਂਕਾਰੀ ਫੈਸਲਾ ਦੇਂਦੇ ।

ਇਸ ਤੋਂ ਬਿਨਾਂ ਹਰ ਤਿੰਨੀਂ ਮਹੀਨੀਂ ਆਪ ਦੌਰੇ ਚੜ੍ਹਦੇ ਸਨ ।

ਸਭ ਥਾਂਈਂ ਪਹਿਲਾਂ ਖਬਰ ਕੀਤੀ ਜਾਂਦੀ ਸੀ। ਇਸ ਸਮੇਂ ਹਰੇਕ ਨੂੰ ਆਪਣੀ ਸ਼ਕਾਇਤ ਜਾਂ ਲੋੜ ਸੰਬੰਧੀ ਸਰਕਾਰ ਪਾਸ ਬੇਨਤੀ ਕਰਨ ਦੀ ਪੂਰੀ ਖੁਲ੍ਹ ਹੁੰਦੀ ਸੀ, ਨਿਆਂਕਾਰ ਤੇ ਪਰਜਾ-ਪਾਲਕ ਇੰਨੇ ਸਨ ਕਿ ਦੌਰਿਆਂ ਸਮੇਂ ਹਰੇ ਸੁਕੇ ਪੱਠੇ, ਦੁਧ ਆਦਿ ਜੋ ਕੁਝ ਵੀ ਲੋਕਾਂ ਪਾਸੋਂ ਲੈਂਦੇ ਸਨ, ਉਸ ਦੀ ਪੂਰੀ ਪੂਰੀ, ਸਗੋਂ ਵਧ ਕੀਮਤ ਤਾਰਿਆ ਕਰਦੇ ਸਨ। ਰਾਜ-ਕਰਮਚਾਰੀਆਂ ਨੂੰ ਵੀ ਇਹੋ ਕੁਝ ਕਰਨ ਦਾ ਹੁਕਮ ਸੀ।

ਆਪ ਦੀ ਦਿਆਲਤਾ, ਪਰਜਾ-ਪਾਲਕਤਾ ਤੇ ਨਿਆਂਕਾਰੀ ਦਾ ਸਦਕਾ ਪਰਜਾ ਦੇ ਸਭੇ ਲੋਕ ਆਪ ਨਾਲ ਡੂੰਘਾ ਤੇ ਦਿਲੀ ਪਿਆਰ ਰੱਖਦੇ ਸਨ। ਜਦ ਸੰਨ ੧੯੨੬ ਵਿਚ ਤੇ ਫੇਰ ੧੯੩੯ ਵਿਚ ਆਪ ਬਿਮਾਰ ਹੋਏ, ਤਾਂ ਆਪ ਦੀ ਅਰੋਗਤਾ ਲਈ ਨਾ ਕੇਵਲ ਸਿਖਾਂ ਨੇ ਅਖੰਡ ਪਾਠ ਕਰ ਕਰਾ ਕੇ ਅਰਦਾਸਾਂ ਕੀਤੀਆਂ, ਸਗੋਂ ਮੁਸਲਮਾਨਾਂ ਨੇ ਮਸੀਤਾਂ ਵਿਚ ਕੁਰਾਨ ਸ਼ਰੀਫ਼ ਦੇ ਖਤਮ ਕਰਵਾਏ ਤੇ ਨਿਆਜ਼ਾਂ ਵੰਡੀਆਂ ਅਤੇ ਹਿੰਦੂਆਂ ਨੇ ਮੰਦਰਾਂ ਵਿਚ ਤੇ ਤੀਰਥਾਂ ਤੇ ਹੋਮ, ਜੱਗ ਤੇ ਦਾਨ ਕੀਤੇ। ਹਿੰਦੂ ਲੋਕ ਤਾਂ ਆਪ ਨੂੰ ਅਵਤਾਰੀ ਜੀਵ ਕਿਹਾ ਕਰਦੇ ਸਨ।

ਰਾਜ-ਪਰਬੰਧ—

ਸਭ ਇਤਿਹਾਸਕਾਰ ਮੰਨਦੇ ਹਨ ਕਿ ਮਹਾਰਾਜਾ ਸਾਹਿਬ ਦਾ ਰਾਜ-ਪਰਬੰਧ ਵਧੀਆ ਦਰਜੇ ਦਾ ਸੀ। ਰਾਜ ਵਿਚ ਪੂਰਨ ਅਮਨ ਸੀ ਤੇ ਪਰਜਾ ਸੁਖੀ ਵਸਦੀ ਸੀ। ਦੇਸ ਵਿਚ ਡਾਕੇ, ਚੋਰੀ, ਕਤਲ, ਆਦਿ ਵਡੇ ਜੁਰਮਾਂ ਦੀਆਂ ਵਾਰਦਾਤਾਂ ਬਹੁਤ ਹੀ ਘੱਟ ਹੋਇਆ ਕਰਦੀਆਂ ਸਨ। ਲੋਕਾਂ ਦੇ ਆਪੋ ਵਿਚਲੇ ਝਗੜੇ ਨਜਿੱਠਣ ਲਈ ਪੰਚਾਇਤਾਂ ਸਨ। ਇਹ ਪੰਚਾਇਤਾਂ ਸਰਕਾਰ ਦੀਆਂ ਰਚੀਆਂ ਜਾਂ ਚੁਣੀਆਂ ਹੋਈਆਂ ਨਹੀਂ ਸਨ ਹੁੰਦੀਆਂ। ਪਿੰਡਾਂ ਦੇ ਲੋਕ ਆਪਣੇ ਵਡੇਰੀ ਉਮਰ ਦੇ ਸਿਆਣੇ ਤੇ ਨਿਆਂਕਾਰ ਬੰਦਿਆਂ ਨੂੰ ਆਪੇ ਹੀ ਪੰਚ ਮਿਥ ਲੈਂਦੇ ਸਨ। ਹਰੇਕ ਸਰਕਾਰੀ ਮਾਮਲੇ ਬਾਰੇ ਇਨ੍ਹਾਂ ਪੰਚਾਂ ਦੀ ਸਲਾਹ ਲਈ ਜਾਂਦੀ ਸੀ। ਆਪ ਦੀ ਪਰਬੰਧਕ

ਲਿਆਕਤ ਅਤੇ ਸਮਰਥਾ ਇਸ ਇਕ ਗੱਲ ਤੋਂ ਸਪੱਸ਼ਟ ਹੋ ਜਾਂਦੀ ਹੈ ਕਿ ਆਪ ਦੇ ਰਾਜ ਵਿਚ ਕਿਸੇ ਨੂੰ ਫ਼ਾਂਸੀ ਜਾਂ ਮੌਤ ਦੀ ਸਜ਼ਾ ਨਹੀਂ ਸੀ ਦਿੱਤੀ ਜਾਂਦੀ ਅਤੇ ਤਾਂ ਵੀ ਖ਼ੂਨ ਖਰਾਬੇ ਤੇ ਦੰਗੇ ਫਸਾਦ ਵਿਰਲੇ ਵਾਂਝੇ ਹੀ ਹੁੰਦੇ ਸਨ ।

ਜ਼ਮੀਨ ਦਾ ਮਾਮਲਾ ਅਨਾਜ ਦੀ ਸ਼ਕਲ ਵਿਚ ਹੋਈ ਪੈਦਾਵਾਰ ਦੇ ਥੱਝਵੇਂ ਹਿੱਸੇ ਦੇ ਅਧਾਰ ਤੇ ਲਿਆ ਜਾਂਦਾ ਸੀ। ਇਹ ਲਗਾਨ ਨੀਅਤ ਕਰਨ ਵਾਲੇ ਅਫਸਰਾਂ ਨੂੰ ਖਾਸ ਹੁਕਮ ਸੀ ਕਿ ਲਗਾਨ ਪਿੰਡਾਂ ਦੇ ਪੰਚਾਂ ਚੌਧਰੀਆਂ ਦੀ ਸਲਾਹ ਨਾਲ ਨੀਅਤ ਕੀਤਾ ਜਾਵੇ ਅਤੇ ਕਿਸੇ ਨਾਲ ਧੱਕਾ ਨਾ ਹੋਵੇ ।

ਪਰਬੰਧ ਦੀ ਖਾਤਰ ਸਾਰੇ ਰਾਜ ਨੂੰ ਚਹੁੰ ਸੂਬਿਆਂ–ਲਾਹੌਰ, ਮੁਲਤਾਨ, ਕਸ਼ਮੀਰ ਤੇ ਪਸ਼ੌਰ–ਵਿਚ ਅਤੇ ਇਨ੍ਹਾਂ ਨੂੰ ਅਗਾਂਹ ਪਰਗਣਿਆਂ, ਤਸੀਲਾਂ, ਕਸਬਿਆਂ ਆਦਿ ਵਿਚ ਵੰਡਿਆਂ ਹੋਇਆ ਸੀ। ਪਰਬੰਧ ਵਾਸਤੇ ਦੀਨ ਧਰਮ ਦਾ ਖਿਆਲ ਕੀਤੇ ਬਿਨਾਂ ਕੇਵਲ ਯੋਗਤਾ ਦੇ ਅਧਾਰ ਤੇ ਬੰਦੇ ਚੁਣੇ ਜਾਂਦੇ ਸਨ। ਜੇ ਕੋਈ ਨਖਿੱਧ ਸਾਬਤ ਹੁੰਦਾ ਸੀ, ਤਾਂ ਉਹ ਝੱਟ ਬਦਲਾਇਆ ਹਟਾਇਆ ਜਾਂਦਾ ਸੀ ।

ਇਨ੍ਹਾਂ ਖ਼ੂਬੀਆਂ ਕਰਕੇ ਪੰਜਾਬ ਭਰ ਦੇ ਪੰਜਾਬੀ ਆਪ ਦੀ ਸੋਭਾ ਕਰਦੇ ਤੇ ਜੱਸ ਗਾਇਆ ਕਰਦੇ ਸਨ । ਜਿਨ੍ਹਾਂ ਨੇ ਆਪ ਦੇ ਰਾਜ ਦੇ ਸੁਖ ਮਾਣੇ ਸਨ, ਜਦ ਤੀਕ ਉਹ ਜੀਉਂਦੇ ਰਹੇ, ਉਹ ਆਪਣੇ ਪੁੱਤਾਂ ਪੋਤਰਿਆਂ ਨੂੰ ਮਹਾਰਾਜਾ ਸਾਹਿਬ ਦੀਆਂ ਸਾਖੀਆਂ ਸੁਣਾ ਸੁਣਾ ਕੇ ਅਲੋਪ ਹੋ ਗਏ, ਚੰਗੇ ਦਿਨਾਂ ਦੀ ਯਾਦ ਵਿਚ ਹਉਕੇ ਲੈਂਦੇ ਰਹੇ ।

# ਬੰਸਾਵਲੀ

ਸ: ਬੁਢਾ ਸਿੰਘ, ਦੇਹਾਂਤ ਸੰਨ ੧੭੧੮

ਸ: ਨੌਧ ਸਿੰਘ ਦੇਹਾਂਤ ੧੭੫੨ ਈ: | ਸ: ਚੰਦਾ ਸਿੰਘ (ਸੰਧਾਵਾਲੀਆਂ ਦਾ ਵਡਕ)

ਜਨਮ ੧੭੨੧ ਈ: ਸ: ਚੜ੍ਹਤ ਸਿੰਘ ਦੇਹਾਂਤ ੧੭੭੪ ਈ:

ਜਨਮ ੧੭੬੦ ਈ ਸ: ਮਹਾਂ ਸਿੰਘ ਦੇਹਾਂਤ ੧੭੯੨

ਜਨਮ ੧੭੮੦ ਈ: ਮਹਾਰਾਜਾ ਰਣਜੀਤ ਸਿੰਘ ਦੇਹਾਂਤ ੧੮੩੯

ਜ: ੧੮੦੨ ਮ: ਖੜਕ ਸਿੰਘ ੧੮੪੦, ਜ: ੧੮੦੭ ਮ: ਸ਼ੇਰ ਸਿੰਘ ੧੮੪੩, ੧੮੩੭ ਮ: ਦਲੀਪ ਸਿੰਘ ੧੮੯੩

ਜਨਮ ੧੮੨੧ ਮਹਾਰਾਜਾ ਨੌ-ਨਿਹਾਲ ਸਿੰਘ ਦੇਹਾਂਤ ੧੮੪੦

ਮਹਾਰਾਜਾ ਰਣਜੀਤ ਸਿੰਘ ਦੇ ਚਾਰ ਪੁਤਰ ਹੋਰ ਸਨ-ਤਾਰਾ ਸਿੰਘ, ਮੁਲਤਾਨਾ ਸਿੰਘ, ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ, ਪਰ ਇਹ ਸਿਖ ਇਤਿਹਾਸ ਵਿਚ ਬਹੁਤੇ ਪਰਸਿੱਧ ਨਹੀਂ ।

## ਸਿੱਖਾਂ ਤੇ ਅੰਗਰੇਜ਼ਾਂ ਦੇ ਜੰਗ

### ਪਹਿਲਾ ਜੰਗ—(ਸੰਨ ੧੮੪੫—੪੬)

ਲੜਾਈਆਂ-(੧) ਮੁਦਕੀ, ੧੮ ਦਸੰਬਰ, ੧੮੪੫ ।
(੨) ਫ਼ੀਰੋਜ਼ ਸ਼ਹਿਰ, ੨੧ ਦਸੰਬਰ, ੧੮੪੫ ।
(੩) ਬੱਦੋਵਾਲ, ੨੧ ਜਨਵਰੀ, ੧੮੪੬ ।
(੪) ਅਲੀਵਾਲ, ੨੮ ਜਨਵਰੀ, ੧੮੪੬ ।
(੫) ਸਭਰਾਉਂ, ੧੦ ਫਰਵਰੀ, ੧੮੪੬ ।

ਨਤੀਜਾ : ਪੰਜਾਬ ਦੇ ਤਿੰਨ ਹਿੱਸੇ ਹੋਏ :—

(੧) ਜੰਮੂ ਤੇ ਕਸ਼ਮੀਰ ਰਾਜਾ ਗੁਲਾਬ ਸਿੰਘ ਨੂੰ ਮਿਲਿਆ ।
(੨) ਸਤਲੁਜ ਬਿਆਸ ਵਿਚਲਾ ਦੇਸ ਅੰਗਰੇਜ਼ਾਂ ਨੇ ਲਿਆ ।
(੩) ਬਿਆਸੋਂ ਉਰਾਰ ਦਾ ਪੰਜਾਬ ਮਹਾਰਾਜਾ ਦਲੀਪ ਸਿੰਘ ਪਾਸ ਰਿਹਾ ।

੨. ਮਹਾਰਾਜਾ ਦੀ ਰਾਖੀ ਸਹਾਇਤਾ ਲਈ ਰੈਜ਼ੀਡੈਂਟ ਨੀਅਤ ਹੋਇਆ ।

### ਦੂਜਾ ਜੰਗ—(ਸੰਨ ੧੮੪੮—੪੯)

ਲੜਾਈਆਂ-(੧) ਰਾਮਨਗਰ, ੨੨ ਨਵੰਬਰ ੧੮੪੮ ।
(੨) ਸੈਦੁਲਾਪੁਰ, ੨ ਦਸੰਬਰ, ੧੮੪੮ ।
(੩) ਚੇਲੀਆਂਵਾਲਾ, ੧੩ ਜਨਵਰੀ ੧੮੪੯ ।
(੪) ਗੁਜਰਾਤ, ੨੦ ਫਰਵਰੀ, ੧੮੪੯ ।

ਨਤੀਜਾ—ਸਾਰੇ ਪੰਜਾਬ ਉਪਰ ਅੰਗਰੇਜ਼ੀ ਕਬਜ਼ਾ ।

੧.

# ਸਿੱਖਾਂ ਅਤੇ ਅੰਗਰੇਜ਼ਾਂ ਦੇ ਜੰਗ

# ਪਹਿਲਾ ਜੰਗ—ਸੰਨ ੧੮੪੫-੪੬

## ਜੰਗ ਦੇ ਕਾਰਨ

### ਅੰਗਰੇਜ਼ਾਂ ਦੀ ਬਦਨੀਤੀ—

ਪੰਜਾਬ ਦੇ ਸ਼ੇਰ, ਮਹਾਰਾਜਾ ਰਣਜੀਤ ਸਿੰਘ, ਦੇ ਅਕਾਲ ਚਲਾਣਾ ਦੇ ਸਾਵ੍ਹੇ ਕੁ ਛੇ ਸਾਲ ਮਗਰੋਂ ਸਿਖਾਂ ਤੇ ਅੰਗਰੇਜ਼ਾਂ ਦਾ ਪਹਿਲਾ ਜੰਗ ਸ਼ੁਰੂ ਹੋਇਆ। ਇਸ ਦਾ ਵੀ ਅਤੇ ਇਸ ਤੋਂ ਮਗਰੋਂ ਹੋਏ ਦੂਜੇ ਜੰਗ ਦਾ ਵੀ ਅਸਲੀ ਕਾਰਨ ਕੇਵਲ ਇਹ ਸੀ ਕਿ ਅੰਗਰੇਜ਼ ਪੰਜਾਬ ਨੂੰ ਜਿੱਤ ਕੇ ਆਪਣੇ ਰਾਜ ਵਿਚ ਸ਼ਾਮਲ ਕਰਨਾ ਚਾਹੁੰਦੇ ਸਨ। ਉਹ ਪੰਜਾਬ ਤੋਂ ਬਿਨਾਂ ਲਗ ਭਗ ਸਾਰੇ ਹਿੰਦੁਸਤਾਨ ਉਪਰ ਆਪਣਾ ਤਹਿਤ ਜਮਾ ਚੁਕੇ ਸਨ ਅਤੇ ਪੰਜਾਬ ਨੂੰ ਅੰਗਰੇਜ਼ੀ ਸਲਤਨਤ ਦਾ ਹਿੱਸਾ ਬਣਾ ਕੇ ਹਿੰਦੁਸਤਾਨ ਦੇ ਸਾਰੇ ਨਕਸ਼ੇ ਨੂੰ ਲਾਲ ਕਰਨਾ ਚਾਹੁੰਦੇ ਸਨ। ਸਿਆਣੇ ਤੇ ਦੂਰ-ਦਰਸ਼ੀ ਮਹਾਰਾਜਾ ਰਣਜੀਤ ਸਿੰਘ ਨੂੰ ਅੰਗਰੇਜ਼ਾਂ ਦੀ ਨੀਤੀ ਦਾ ਪਤਾ ਸੀ। ਇਸੇ ਕਰਕੇ ਹੀ ਉਨ੍ਹਾਂ ਨੇ ਹਿੰਦੁਸਤਾਨ ਦਾ ਨਕਸ਼ਾ ਵੇਖਕੇ ਕਿਹਾ ਸੀ ਕਿ ਕਿਸੇ ਦਿਨ ਸਾਰਾ ਨਕਸ਼ਾ ਹੀ ਲਾਲ ਹੋ ਜਾਵੇਗਾ। ਪਰ ਰੂਸ ਆਦਿ ਦੇ ਡਰ ਦੇ ਕਾਰਨ ਅਤੇ ਮਹਾਰਾਜਾ ਸਾਹਿਬ ਦੀ ਤਾਕਤ ਤੋਂ ਝਕਦੇ ਤਰਹਿਕਦੇ ਹੋਣ ਕਰਕੇ, ਉਨ੍ਹਾਂ ਨੇ ਮਹਾਰਾਜਾ ਸਾਹਿਬ ਨਾਲ ਸੰਨ ੧੮੦੯ ਵਿਚ ਸੰਧੀ ਕਰ ਲਈ ਸੀ। ਇਸ ਅਨੁਸਾਰ ਦੋਹਾਂ ਸਰਕਾਰਾਂ ਨੇ ਇਕ ਦੂਜੇ ਦੇ ਸਦੀਵੀ ਮਿੱਤਰ ਤੇ ਹਿਤਕਾਰੀ ਰਹਿਣ ਦਾ ਪ੍ਰਣ ਕੀਤਾ ਸੀ।

ਲਾਹੌਰ ਦਰਬਾਰ ਨੇ ਨਾ ਕੇਵਲ ਮਹਾਰਾਜਾ ਸਾਹਿਬ ਦੇ ਸਮੇਂ ਵਿਚ ਹੀ ਸਗੋਂ ਮਗਰੋਂ ਵੀ ਇਸ ਸੰਧੀ ਉਪਰ ਪੂਰਾ ਪੂਰਾ ਪਹਿਰਾ ਦਿਤਾ ਅਤੇ ਕੋਈ ਗੱਲ ਅਜੇਹੀ ਨਾ ਕੀਤੀ ਜਿਸ ਨੂੰ ਸਿਖ ਅੰਗਰੇਜ਼ੀ ਸੰਧੀ ਦੇ ਉਲਟ ਕਿਹਾ ਜਾ ਸਕੇ । ਪਰ ਅੰਗਰੇਜ਼ਾਂ ਦੀ ਨੀਤ ਮੁੱਢ ਤੋਂ ਹੀ ਭੈੜੀ ਸੀ। ਜੇ ਕਿਤੇ ਲਾਹੌਰ ਦੇ ਤਖਤ ਉਤੇ ਮਹਾਰਾਜਾ ਰਣਜੀਤ ਸਿੰਘ ਜਿਹੇ ਸਿਆਣੇ, ਦੂਰ-ਦਰਸ਼ੀ, ਨੀਤੀਵਾਨ, ਬਹਾਦੁਰ ਤੇ ਬਲੀ ਬੰਦੇ ਦੇ ਥਾਂ ਕੋਈ ਹੋਰ ਹੁੰਦਾ, ਜਾਂ ਜੇ ਸਿੱਖਾਂ ਦੀ ਫੌਜੀ ਤਾਕਤ ਕਮਜ਼ੋਰ ਹੁੰਦੀ ਤਾਂ ਅੰਗਰੇਜ਼ ਆਪਣੀ ਇਸ ਖਾਹਿਸ਼ ਦੀ ਪੂਰਤੀ ਲਈ ਪਰਤੱਖ ਜਤਨ ਕਰਨੋਂ ਇੰਨਾ ਚਿਰ ਨਾ ਰੁਕੇ ਰਹਿੰਦੇ ਜਿੰਨਾ ਚਿਰ ਉਨ੍ਹਾਂ ਨੂੰ ਬੇਵਸੀ ਜਿਹੀ ਵਿਚ ਰੁਕਣਾ ਪਿਆ। ਪਰ ਇਸ ਮਨੋਰਥ ਦੀ ਸਿੱਧੀ ਲਈ ਉਨ੍ਹਾਂ ਨੇ ਤਿਆਰੀਆਂ ਚੋਖਾ ਚਿਰ ਅਗਾਊਂ, ਮਹਾਰਾਜਾ ਸਾਹਿਬ ਦੇ ਜੀਉਂਦਿਆਂ ਹੀ, ਆਰੰਭ ਕਰ ਦਿਤੀਆਂ ਸਨ। ਇਸ ਦੇ ਸਬੂਤਾਂ ਦੀ ਵੰਨਗੀ ਵਜੋਂ ਹੇਠ ਲਿਖੀਆਂ ਦੋ ਗੱਲਾਂ ਪੇਸ਼ ਕਰਨੀਆਂ ਕਾਫੀ ਹੋਣਗੀਆ।

(੧) ਸੰਨ ੧੮੩੭ ਵਿਚ ਅੰਗਰੇਜ਼ੀ ਸਰਕਾਰ ਦਾ ਵੱਡਾ ਫੌਜੀ ਲਾਟ (ਕਮਾਂਡਰ ਇਨਚੀਫ) ਸਰ ਹੈਨੀ ਫੇਨ, ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਵਿਚ ਸ਼ਾਮਲ ਹੋਣ ਵਾਸਤੇ ਮਹਾਰਾਜਾ ਸਾਹਿਬ ਦਾ ਪਰਾਹੁਣਾ ਬਨ ਕੇ ਲਾਹੌਰ ਆਇਆ। ਦਿਲ ਦੇ ਖਰੇ ਅਤੇ ਪਰਾਹੁਣਚਾਰੀ ਦੇ ਨੇਮਾਂ ਦੇ ਪੱਕੇ ਮਹਾਰਾਜੇ ਨੇ ਉਸ ਦਾ ਹਰ ਤਰ੍ਹਾਂ ਆਦਰ ਕੀਤਾ ਅਤੇ ਉਸ ਨੂੰ ਫਿਰਨ ਤੁਰਨ ਦੀ ਪੂਰੀ ਖੁਲ੍ਹ ਦੇ ਰਖੀ । ਉਹ ਆਪਣੇ ਨਾਲ ਕਈ ਪਰਬੀਨ ਫੌਜੀ ਅਫਸਰ ਲਿਆਇਆ ਸੀ। ਪਹਿਲਾਂ ਕੀਤੀ ਵਿਉਂਤ ਮੂਜਬ ਇਹ ਅਫਸਰ ਲਾਹੌਰ ਅੰਮ੍ਰਿਤਸਰ ਤੇ ਹੋਰ ਥਾਂਵਾਂ ਦੇ ਨਕਸ਼ੇ ਬਣਾ ਕੇ ਤੇ ਹੋਰ ਹਾਲ ਲਿਖ ਕੇ ਨਾਲ ਲੈ ਗਏ। ਮਗਰੋਂ ਇਨ੍ਹਾਂ ਦੀਆਂ ਰਪੋਟਾਂ ਨੂੰ ਅੰਗਰੇਜ਼ਾਂ ਨੇ ਆਪਣੀਆਂ ਜੰਗੀ ਤਿਆਰੀਆਂ ਦਾ ਅਧਾਰ ਬਣਾਇਆ । ਸਰ ਹੈਨਰੀਫੇਨ ਇਹ ਵੀ ਨੋਟ ਕਰ ਕੇ ਲੈ ਗਿਆ ਸੀ ਕਿ ਲਾਹੌਰ ਦਰਬਾਰ ਵਿਚ ਧੜੇਬੰਦੀ ਪਰਗਟ ਹੋ ਰਹੀ ਹੈ

ਅਤੇ ਇਸ ਨੂੰ ਅੰਗਰੇਜ਼ੀ ਲਾਭਾਂ ਲਈ ਵਧਾਇਆ ਵਰਤਿਆ ਜਾ ਸਕਦਾ ਹੈ।

(੨) ਸੰਨ ਸੰਨ ੧੮੩੮ ਵਿਚ (ਮਹਾਰਾਜਾ ਸਾਹਿਬ ਦੇ ਅਕਾਲ ਚਲਾਣੇ ਤੋਂ ਇਕ ਸਾਲ ਪਹਿਲਾਂ), ਅੰਗਰੇਜ਼ ਗਵਰਨਰ ਜਨਰਲ ਦਾ ਫੌਜੀ ਸਕੱਤਰ, ਵਿਲੀਅਮ ਔਜ਼ਬਰਨ, ਲਾਹੌਰ ਦਰਬਾਰ ਵਿਚ ਆਇਆ ਅਤੇ ਪਰਾਹੁਣਾ ਬਣ ਕੇ ਕਈ ਦਿਨ ਠਹਿਰਿਆ। ਉਹ ਆਪਣੀ ਡਾਇਰੀ ਵਿਚ ਲਿਖਦਾ ਹੈ, "ਸਾਨੂੰ ਚਾਹੀਦਾ ਹੈ ਕਿ ਮਹਾਰਾਜੇ ਦੀ ਮੌਤ ਦੇ ਪਿਛੋਂ ਝਟ ਪਟ ਹੀ ਇਕ ਵੱਡਾ ਲਸ਼ਕਰ ਲੈ ਕੇ ਪੰਜਾਬ ਉਪਰ ਕਬਜ਼ਾ ਕਰ ਲਈਏ । ਸਾਡੀ ਸਰਕਾਰ ਦੇ ਸਾਹਮਣੇ, ਜਿਸ ਨੇ ਊਠ ਵਰਗੀਆਂ ਲੰਮੀਆਂ ਤੇ ਉਚੀਆਂ ਕਈ ਰਿਆਸਤਾਂ ਹਜ਼ਮ ਕਰ ਲਈਆਂ ਹਨ, ਪੰਜਾਬ ਵਰਗੀ ਨਿੱਕੀ ਜਿਹੀ ਰਿਆਸਤ ਕੀ ਹਸਤੀ ਰਖਦੀ ਹੈ ?"

### ਮਹਾਰਾਜਾ ਸਾਹਿਬ ਮਗਰੋਂ ਲਾਹੌਰ ਦਰਬਾਰ ਦੀ ਹਾਲਤ :—

ਜਿਹਾ ਕੇ ਅਗੇ ਦਸਿਆ ਗਿਆ ਹੈ, ਮਹਾਰਾਜਾ ਰਣਜੀਤ ਸਿੰਘ ਨੇ, ਅਕਾਲ ਚਲਾਣੇ ਤੋਂ ਛੇਤੀ ਹੀ ਪਹਿਲਾਂ, ਆਪਣੇ ਵੱਡੇ ਪੁਤਰ, ਮਹਾਰਾਜਾ ਖੜਕ ਸਿੰਘ, ਦੀ ਬਾਂਹ ਧਿਆਨ ਸਿੰਘ ਡੋਗਰੇ ਨੂੰ ਫੜਾਈ ਸੀ। ਇਸ ਡੋਗਰੇ ਨੇ ਗੀਤਾ ਉਪਰ ਹੱਥ ਰੱਖ ਕੇ ਸਹੁੰ ਖਾਧੀ ਸੀ ਕਿ ਮੈਂ ਮਹਾਰਾਜਾ ਖੜਕ ਸਿੰਘ ਤੇ ਲਾਹੌਰ ਦਰਬਾਰ ਦਾ ਵਫ਼ਾਦਾਰ, ਨਿਮਕ ਹਲਾਲ ਅਤੇ ਸ਼ੁਭ-ਚਿੰਤਕ ਰਹਾਂਗਾ। ਪਰ ਉਸ ਦੀ ਤੇ ਉਸ ਦੇ ਭਰਾ ਗੁਲਾਬ ਸਿੰਘ ਦੀ ਨੀਤ ਵਿਚ ਮੁਢ ਤੋਂ ਹੀ ਫਰਕ ਸੀ । ਉਹ ਸਾਰੀ ਤਾਕਤ ਆਪਣੇ ਹਥਾਂ ਵਿਚ ਕਰਨੀ ਚਾਹੁੰਦੇ ਸਨ ।

ਇਸ ਬਦਨੀਤੀ ਕਰਕੇ ਉਨ੍ਹਾਂ ਨੇ ਪਹਿਲਾਂ ਮਹਾਰਾਜਾ ਖੜਕ ਸਿੰਘ ਤੇ ਉਸ ਦੇ ਪੁਤਰ ਕੌਰ ਨੌਨਿਹਾਲ ਸਿੰਘ ਨੂੰ ਇਕ ਦੂਏ ਦੇ ਵਿਰੁਧ ਚੁਕਿਆ ਅਤੇ ਨੌਨਿਹਾਲ ਸਿੰਘ ਨੂੰ ਆਪਣੇ ਪਿਤਾ ਨੂੰ ਹਟਾ ਕੇ ਮਹਾ-ਰਾਜਾ ਬਣਨ ਲਈ ਮਨਾਇਆ, ਮਹਾਰਾਜਾ ਬਣਨ ਤੋਂ ਸਾਫੋ ਕੁ ਤਿੰਨ

ਮਹੀਨੇ ਮਗਰੋਂ, ੮ ਅਕਤੂਬਰ ੧੮੩੯ ਨੂੰ, ਮਹਾਰਾਜਾ ਖੜਕ ਸਿੰਘ ਨੂੰ ਨਜ਼ਰ ਬੰਦ ਜਾਂ ਕੈਦ ਕੀਤਾ ਗਿਆ ਅਤੇ ਨੌਨਿਹਾਲ ਸਿੰਘ ਨੂੰ ਗੱਦੀ ਤੇ ਬਿਠਾਇਆ ਗਿਆ।

ਮਹਾਰਾਜਾ ਨੌਨਿਹਾਲ ਸਿੰਘ ਨੇ ਡੋਗਰੇ ਭਰਾਵਾਂ ਦੇ ਇਸ਼ਾਰਿਆਂ ਉਤੇ ਚੱਲਣੋਂ ਨਾਂਹ ਕਰ ਦਿੱਤੀ। ਡੋਗਰੇ ਭਰਾਵਾਂ ਨੇ ਮਹਾਰਾਜਾ ਖੜਕ ਸਿੰਘ ਨੂੰ ਹੌਲੀ ਹੌਲੀ ਅਸਰ ਕਰਨ ਵਾਲੇ ਜ਼ਹਿਰ ਦਿਵਾਉਣੇ ਸ਼ੁਰੂ ਕੀਤੇ। ਉਹ ਸਾਲ ਕੁ ਕੈਦ ਰਹਿਣ ਮਗਰੋਂ, ੫ ਨਵੰਬਰ ੧੮੪੦ ਨੂੰ ਮਰ ਗਿਆ। ਉਸੇ ਦਿਨ ਆਪਣੇ ਪਿਤਾ ਦਾ ਸਸਕਾਰ ਕਰ ਕੇ ਕਿਲੇ ਵਿਚ ਵਾਪਸ ਆ ਰਹੇ ਮਹਾਰਾਜਾ ਨੌਨਿਹਾਲ ਸਿੰਘ ਉਪਰ ਧਿਆਨ ਸਿੰਘ ਤੇ ਉਸ ਦੇ ਪੁਤ ਹੀਰਾ ਸਿੰਘ ਦੇ ਬੰਦਿਆ ਨੇ ਕਿਲ੍ਹੇ ਦੇ ਦਰਵਾਜੇ ਦਾ ਛੱਜਾ ਸੁਟ ਕੇ ਉਸ ਨੂੰ ਜ਼ਖਮੀ ਕਰ ਦਿਤਾ। ਮਗਰੋਂ ਧਿਆਨ ਸਿੰਘ ਨੇ ਉਸ ਨੂੰ ਜਾਨੋਂ ਮਾਰ ਦਿੱਤਾ।

ਇਨ੍ਹਾਂ ਦੋਹ ਖ਼ੂਨਾਂ ਮਗਰੋਂ ਲਾਹੌਰ ਦਰਬਾਰ ਵਿਚ ਮਾਰੂ ਗੌਂਦਾਂ ਦੀ ਲੜੀ ਤੁਰ ਪਈ। ਮਹਾ: ਨੌਨਿਹਾਲ ਸਿੰਘ ਦੇ ਮਗਰੋਂ ਉਸ ਦੀ ਮਾਤਾ ਮਹਾਰਾਣੀ ਚੰਦ ਕੌਰ ਨੇ ਰਾਜ ਸੰਭਾਲਿਆ। ਪਰ ਸਵਾ ਕੁ ਦੋ ਮਹੀਨਿਆਂ ਮਗਰੋਂ ਡੋਗਰਾ- ਜੁੰਡੀ ਨੇ ਉਸ ਨੂੰ ਤਖਤੋਂ ਲਾਹ ਕੇ ੧੮ ਜਨਵਰੀ ੧੮੪੧ ਨੂੰ ਕੰਵਰ ਸ਼ੇਰ ਸਿੰਘ ਨੂੰ ਮਹਾਰਾਜਾ ਬਣਾਇਆ। ਮਹਾਰਾਜਾ ਨੌਨਿਹਾਲ ਸਿੰਘ ਦੀ ਵਿਧਵਾ ਰਾਣੀ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਸੁਪੁੱਤਰੀ ਬੀਬੀ ਨਾਨਕੀ, ਗਰਭਵਤੀ ਸੀ। ਧਿਆਨ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਸਿਖਾਇਆ ਕਿ ਜੇ ਰਾਣੀ ਦੇ ਘਰ ਪੁੱਤ ਜੰਮ ਪਿਆ, ਤਾਂ ਤਖਤ ਦਾ ਹੱਕਦਾਰ ਉਹ ਹੋਵੇਗਾ। ਸ਼ੇਰ ਸਿੰਘ ਨੇ ਬੀਬੀ ਨਾਨਕੀ ਨੂੰ ਜ਼ਹਿਰ ਦਿਵਾਇਆ ਜਿਸ ਨਾਲ ਪਹਿਲਾਂ ਉਸ ਦਾ ਗਰਭ ਪਾਤ ਹੋ ਗਿਆ ਤੇ ਫੇਰ ਉਹ ਆਪ ਮਰ ਗਈ। ਇਸ ਤੋਂ ਮਗਰੋਂ ਮਹਾਰਾਜਾ ਖੜਕ ਸਿੰਘ ਦੀ ਵਿਧਵਾ ਰਾਣੀ ਚੰਦ ਕੌਰ ਨੂੰ ਜ਼ਹਿਰ ਦੇਣ ਦਾ ਜਤਨ ਕੀਤਾ ਗਿਆ। ਉਹ ਅਸਫਲ ਰਿਹਾ। ਫੇਰ ੧੨ ਜੂਨ ੧੮੪੨ ਨੂੰ

ਉਸ ਦੀਆਂ ਗੋਲੀਆਂ ਪਾਸੋਂ ਉਸ ਨੂੰ ਮਰਵਾ ਦਿਤਾ ਗਿਆ।

ਇਸ ਤੋਂ ਸਵਾ ਕੁ ਸਾਲ ਮਗਰੋਂ ੧੫ ਸਤੰਬਰ ੧੮੪੩ ਨੂੰ ਸੰਧਾਵਾਲੀਏ ਸਰਦਾਰਾਂ ਅਜੀਤ ਸਿੰਘ ਤੇ ਲਹਿਣਾ ਸਿੰਘ ਨੇ ਪਹਿਲੋਂ ਮਹਾਰਾਜਾ ਸ਼ੇਰ ਸਿੰਘ ਤੇ ਉਸ ਦੇ ਪੁੱਤ ਕੰਵਰ ਪਰਤਾਪ ਸਿੰਘ ਨੂੰ ਮਾਰ ਦਿਤਾ ਅਤੇ ਮਗਰੋਂ ਉਸੇ ਦਿਨ,ਧਿਆਨ ਸਿੰਘ ਨੂੰ ਵੀ ਪਾਰ ਬੁਲਾਇਆ। ਅਗਲੇ ਦਿਨ, ੧੬ ਸਤੰਬਰ ੧੮੪੩ ਨੂੰ, ਧਿਆਨ ਸਿੰਘ ਦੇ ਪੁੱਤ ਹੀਰਾ ਸਿੰਘ ਨੇ ਇਨ੍ਹਾਂ ਸੰਧਾਵਾਲੀਆਂ ਨੂੰ ਮਾਰ ਦਿਤਾ।

ਉਸ ਦਿਨ ਕੰਵਰ ਦਲੀਪ ਸਿੰਘ ਨੂੰ ਤਿਲਕ ਦਿਤਾ ਗਿਆ। ਹੀਰਾ ਸਿੰਘ ਉਸ ਦਾ ਵਜ਼ੀਰ ਬਣਿਆ। ਹੀਰਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦਾਂ (ਜਿੰਦ ਕੌਰ) ਨੂੰ ਜ਼ਹਿਰ ਦਿਵਾਉਣ ਦੀ ਕੋਸ਼ਸ਼ ਕੀਤੀ, ਪਰ ਉਹ ਸਫਲ ਨਾ ਹੋਈ। ਮਾਰਚ ੧੮੪੪ ਵਿਚ ਉਸ ਨੇ ਅਪਣੇ ਚਾਚੇ ਸੁਚੇਤ ਸਿੰਘ ਨੂੰ ਅਤੇ ਮਈ ੧੮੪੪ ਵਿਚ ਕੰਵਰ ਕਸ਼ਮੀਰਾ ਨੂੰ। ਕਤਲ ਕਰਵਾਇਆ।

ਫੇਰ ਹੀਰਾ ਸਿੰਘ ਦੀ ਵਾਰੀ ਆਈ। ਉਸ ਨੂੰ ਮਹਾਰਾਣੀ ਜਿੰਦਾ ਦੇ ਭਰਾ, ਜਵਾਹਰ ਸਿੰਘ ਨੇ ਸਤੰਬਰ ੧੮੪੪ ਵਿਚ ਕਤਲ ਕਰਵਾਇਆ। ਫੇਰ ਜਵਾਹਰ ਸਿੰਘ ਵਜ਼ੀਰ ਬਣਿਆ। ਉਸ ਨੇ ੧੨ ਸਤੰਬਰ ੧੮੪੫ ਨੂੰ ਕੰਵਰ ਪਸ਼ੌਰਾ ਸਿੰਘ ਨੂੰ ਕਤਲ ਕਰਵਾ ਦਿਤਾ। ਇਸ ਕਤਲ ਮਗਰੋਂ ਰਣਜੀਤ ਸਿੰਘ ਦੀ ਅਪਣੀ ਉਲਾਦ ਵਿਚੋਂ ਕੇਵਲ ਮਹਾਰਾਜਾ ਦਲੀਪ ਸਿੰਘ ਹੀ ਜੀਉਂਦਾ ਰਹਿ ਗਿਆ।

ਕੰਵਰ ਪਸ਼ੌਰਾ ਸਿੰਘ ਦੀ ਮੌਤ ਦੀ ਖਬਰ ਸੁਣ ਕੇ ਖਾਲਸਾ ਫੌਜ ਦੇ ਅੰਦਰ ਗੁੱਸੇ ਦੇ ਭਾਂਬੜ ਬਲ ਪਏ। ਫੌਜ ਦੇ ਪੰਚਾਂ ਨੇ ਮਿਲ ਕੇ ਫੈਸਲਾ ਕੀਤਾ ਕਿ ਜਵਾਹਰ ਸਿੰਘ ਨੂੰ ਉਸ ਦੇ ਕੀਤੇ ਦਾ ਫਲ ਦਿਤਾ ਜਾਵੇ। ਉਨ੍ਹਾਂ ਨੇ ਉਸ ਨੂੰ ਸੱਦ ਕੇ ੨੧ ਸਤੰਬਰ ੧੮੪੫ ਨੂੰ ਗੋਲੀ ਨਾਲ ਉਡਾ ਦਿਤਾ।

ਹੁਣ ਸਾਰੀ ਤਾਕਤ ਫੌਜ ਦੇ ਹਥ ਆ ਗਈ। ਕੋਈ ਡਰਦਾ ਵਜ਼ੀਰ ਨਾ ਬਣੇ। ਧਿਆਨ ਸਿੰਘ ਦੇ ਭਰਾ ਗੁਲਾਬ ਸਿੰਘ ਨੂੰ ਵਜ਼ੀਰ ਬਣਨ

ਲਈ ਕਿਹਾ ਗਿਆ ਪਰ ਉਹ ਨਾ ਮੰਨਿਆ। ਅੰਤ ਨੂੰ ਨਵੰਬਰ ੧੮੪੫ ਵਿਚ ਮਿਸ਼ਰ ਲਾਲ ਸਿੰਘ (ਜੱਸਾ ਮੱਲ ਬਰਾਹਮਣ ਦਾ ਪੁੱਤ) ਵਜ਼ੀਰ ਅਤੇ ਤੇਜ ਸਿੰਘ (ਜਮਾਂਦਾਰ ਖੁਸ਼ਹਾਲ ਸਿੰਘ ਬਰਾਹਮਣ ਦਾ ਭਤੀਜਾ) ਖਾਲਸਾ ਫੌਜ ਦਾ ਸੈਨਾਪਤੀ ਬਣਿਆ। ਪਰ ਇਹ ਕੰਮ ਸੰਭਾਲਨ ਤੋਂ ਪਹਿਲਾਂ ਉਨ੍ਹਾ ਨੇ ਇਹ ਮਤਾ ਪਕਾ ਲਿਆ ਸੀ ਕਿ ਸਿੱਖ ਫੌਜ ਨੂੰ ਅੰਗਰੇਜ਼ਾਂ ਨਾਲ ਡਾਹ ਭਿੜਾ ਕੇ ਤਬਾਹ ਕਰਾਇਆ ਜਾਵੇ ਉਨ੍ਹਾਂ ਨੇ ਅੰਗਰੇਜ਼ਾਂ ਨਾਲ ਵੀ ਗੰਢ ਤੁੱਪ ਸ਼ੁਰੂ ਕਰ ਦਿਤੀ।

ਅਸਾਂ ਵੇਖਿਆ ਹੈ ਕਿ ਅੰਗਰੇਜ਼ ਅਗੇ ਹੀ ਤਿਆਰ ਹੋ ਰਹੇ ਸਨ। ਹੁਣ ਉਨ੍ਹਾਂ ਨੂੰ ਲਾਹੌਰ ਦਰਬਾਰ ਦੇ ਮੋਦੀਆਂ ਗੱਦਾਰਾਂ ਦੀ ਮਦਦ ਮਿਲ ਗਈ। ਉਹ ਕੱਛਾਂ ਮਾਰਨ ਲਗ ਪਏ।

### ਅੰਗਰੇਜ਼ਾਂ ਦੀਆਂ ਤਿਆਰੀਆਂ :—

ਓਧਰੋਂ ਅੰਗਰੇਜ਼ਾਂ ਨੇ ਅਪਣੇ ਘਰ ਵਿਚ ਵੀ ਚਿਰਾਂ ਤੋਂ ਹੀ ਅਪਣੇ ਅਪਵਿੱਤਰ ਮਨਸੂਬੇ ਵਿੱਢੇ ਹੋਏ ਸਨ। ਸੰਨ ੧੮੪੦ ਵਿਚ ਕਾਬਲ ਵਿਚਲੇ ਅੰਗਰੇਜ਼ੀ ਰਾਜ-ਦੂਤ ਮੈਗਨਾਟਨ ਨੇ ਤਜਵੀਜ਼ ਲਿਖ ਭੇਜੀ ਕਿ ਪਸ਼ੌਰ ਦਾ ਇਲਾਕਾ ਲਾਹੌਰ ਦਰਬਾਰ ਪਾਸੋਂ ਖੋਹ ਕੇ ਅਫਗਾਨਿਸਤਾਨ ਨਾਲ ਮਿਲਾ ਦੇਣਾ ਚਾਹੀਦਾ ਹੈ। ਅਗੋਂ ਲਾਰਡ ਆਕਲੈਂਡ ਗਵਰਨਰ ਜਨਰਲ ਨੇ ਕਿਹਾ "ਸਾਨੂੰ ਏਡੀ ਕਾਹਲੀ ਕਾਹਦੀ ਪਈ ਹੈ? ਥੋੜੇ ਹੀ ਚਿਰ ਵਿਚ ਡੋਗਰਾ ਪਾਰਟੀ ਤੇ ਸੰਧਾਂ-ਵਾਲੀਆ ਪਾਰਟੀ ਦੇ ਪਰਸਪਰ ਲੜਾਈ ਝਗੜੀਆਂ ਦੇ ਕਾਰਨ ਪੰਜਾਬ ਦੋ ਹਿੱਸਿਆਂ ਵਿਚ ਵੰਡੀਆ ਜਾਵੇਗਾ। ਉਸ ਵੇਲੇ ਸਾਡੇ ਵਾਸਤੇ ਪਸ਼ੌਰ ਹੀ ਨਹੀਂ ਸਗੋਂ ਦਰਿਆ ਸਿੰਧ ਪਾਰ ਦਾ ਸਾਰਾ ਇਲਾਕਾ; ਜੋ ਹੁਣ ਲਾਹੌਰ ਸਰਕਾਰ ਪਾਸ ਹੈ, ਕਾਬਲ ਨਾਲ ਜੋੜ ਦੇਣਾ ਸੌਖਾ ਹੋਵੇਗਾ।"

ਪੰਜਾਬ ਉਪਰ ਹਮਲਾ ਕਰਨ ਦੀਆਂ ਤਿਆਰੀਆਂ ਵੀ ਵਿਚੇ ਵਿਚ ਸ਼ੁਰੂ ਸਨ। ਅੰਗਰੇਜ਼ ਗਵਰਨਰ ਜਨਰਲ ਲਾਰਡ ਐਲਨਬਰੋ ਨੇ

ਇਸ ਸੰਬੰਧੀ ਸੰਨ ੧੮੪੧ ਵਿਚ ਹੀ 'ਇੰਗਲੈਂਡ ਦੇ ਵਡੇ ਜੰਗੀ ਲਾਟ, ਵੈਲਿੰਗਟਨ, ਪਾਸੋਂ ਸਲਾਹੀਂ ਲੈਣੀਆਂ ਸ਼ੁਰੂ ਕਰ ਦਿਤੀਆਂ। ਆਪਣੀਆਂ ਅਕਤੂਬਰ ੧੮੪੧ ਵਿਚ ਲਿਖੀਆਂ ਚਿਠੀਆਂ ਵਿਚ ਉਸ ਨੇ ਵੈਲਿੰਗਟਨ ਪਾਸੋਂ ਪੁਛਿਆ ਕਿ ਤੁਹਾਡੀ ਰਾਇ ਵਿਚ ਪੰਜਾਬ ਉਤੇ ਹਮਲਾ ਕਰਨ ਦਾ ਵਧੀਆ ਤਰੀਕਾ ਕੀ ਹੋਵੇਗਾ।

ਵੈਲਿੰਗਟਨ ਨੇ ਇਕ ਸਲਾਹ ਇਹ ਦਿਤੀ ਕਿ ਫੌਜ ਨੂੰ ਦਰਿਆ ਸਤਲੁਜੋਂ ਪਾਰ ਲੈ ਜਾਣ ਵਾਸਤੇ ਪੁਲ ਬਣਾਉਣ ਦੀ ਖਾਤਰ ਖਾਸ ਕਿਸਮ ਦੀਆਂ ੬੦-੭੦ ਦੇ ਕਰੀਬ ਬੇੜੀਆਂ ਤਿਆਰ ਕਰਵਾਈਆਂ ਜਾਣ। ਇਹ ਸਲਾਹ ਮੰਨ ਕੇ ਬੇੜੀਆਂ ਬੰਬਈ ਵਿਚ ਤਿਆਰ ਕੀਤੀਆਂ ਗਈਆਂ ਅਤੇ ਫੀਰੋਜ਼ਪੁਰ ਲਿਆਂਦੀਆਂ ਗਈਆਂ।

ਸੰਨ ੧੮੪੪ ਵਿਚ ਜੋ ਚਿੱਠੀਆਂ ਲਾਰਡ ਐਲਨਬਰੋ ਨੇ ਵੈਲਿੰਗਟਨ ਨੂੰ ਲਿਖੀਆਂ ਉਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਉਸ ਨੇ ਹਮਲੇ ਦੀ ਆਖੀਰੀ ਤਰੀਕ ਵੀ ਮਿਥ ਲਈ ਹੋਈ ਸੀ। ਉਹ ਲਿਖਦਾ ਹੈ,"ਪੰਜਾਬ ਵਿਚ ਜੋ ਨਾਟਕ ਇਸ ਵੇਲੇ ਚਲ ਰਿਹਾ ਹੈ ਜੇ ਇਹ ਇਸੇ ਤਰ੍ਹਾਂ ਚਲਦਾ ਰਿਹਾ ਅਤੇ ਇਸ ਵਿਚ ਕਿਸੇ ਨੇ ਵਿਘਨ ਨਾ ਪਾਇਆ, ਤਾਂ ਪੰਜਾਬ ਨਿਰਸੰਦੇਹ ਸਾਡੇ ਹੱਥ ਆ ਜਾਵੇਗਾ।..... ਮੇਰੀ ਦਿਲੀ ਇਛਾ ਹੈ ਕਿ ਕੋਈ ਅਜੇਹੀ ਘਟਨਾ ਨਾ ਵਾਪਰੇ ਜਿਸ ਦੇ ਕਾਰਨ ਅਸੀਂ ਨਵੰਬਰ ੧੮੪੫ ਤੋਂ ਪਹਿਲਾਂ ਸਤਲੁਜ ਪਾਰ ਕਰ ਕੇ ਪੰਜਾਬ ਜਾਣ ਲਈ ਮਜਬੂਰ ਹੋ ਜਾਈਏ। ਉਸ ਵੇਲੇ ਤੀਕ ਸਾਡੀ ਪੂਰੀ ਫੌਜੀ ਤਿਆਰੀ ਹੋ ਜਾਵੇਗੀ। ਨਵੰਬਰ ੧੮੪੫ ਵਿਚ ਸਾਡੀ ਫੌਜ ਹਰ ਮੁਹਿੰਮ ਵਾਸਤੇ ਤਿਆਰ ਹੋ ਜਾਵੇਗੀ।"

ਇਸੇ ਤਿਆਰੀ ਦੇ ਸਿਲਸਲੇ ਵਿਚ ਅੰਗਰੇਜ਼ਾਂ ਨੇ ਸਿੱਖ-ਰਾਜ ਦੀ ਸਰਹੱਦ ਦੇ ਨੇੜੇ ਛਾਉਣੀਆਂ ਪਾਉਣੀਆਂ ਅਤੇ ਫੌਜ ਅਤੇ ਜੰਗੀ ਸਮਿਆਨ ਇਕੱਠਾ ਕਰਨਾ ਸ਼ੁਰੂ ਕਰ ਦਿਤਾ। ਸੰ:੧੮੩੮ ਵਿਚ ਸਿਖ-ਰਾਜ ਦੀ ਹੱਦ ਦੇ ਪਾਸ ਅੰਗ੍ਰੇਜ਼ਾਂ ਦੀ ਕੇਵਲ ਇਕੋ ਛਾਉਣੀ ਲੁਧਿਆਣੇ ਵਿਚ ਸੀ। ਜਿਸ ਵਿਚ ਤਿੰਨ ਹਜ਼ਾਰ ਸਿਪਾਹੀ ਤੇ ੧੨ ਤੋਪਾਂ ਸਨ। ਇਸ

ਸਾਲ ਦੇ ਅਖੀਰ ਵਿਚ ਫੀਰੋਜ਼ਪੁਰ ਵਿਚ ਦੂਜੀ ਛਾਉਣੀ ਪਾਈ ਗਈ, ਜਿਸ ਵਿਚ ਪੰਜ ਹਜ਼ਾਰ ਸਿਪਾਹੀ ਤੇ ੧੨ ਤੋਪਾਂ ਰੱਖੀਆਂ ਗਈਆਂ। ਇਸ ਤੋਂ ਮਗਰੋਂ ਅੰਬਾਲਾ, ਕਸੌਲੀ, ਸ਼ਿਮਲਾ ਆਦਿ ਥਾਵਾਂ ਤੇ ਛਾਉਣੀਆਂ ਕਾਇਮ ਕੀਤੀਆਂ ਗਈਆਂ, ਜਿਨ੍ਹਾਂ ਵਿਚ ੧੪ ਹਜ਼ਾਰ ਸਿਪਾਹੀ ਤੇ ੪੮ ਤੋਪਾ ਰਖੀਆਂ ਗਈਆਂ। ਮਗਰੋਂ ਇਨ੍ਹਾਂ ਛਾਉਣੀਆਂ ਵਿਚ ੨੨ ਹਜ਼ਾਰ ਸਿਪਾਹੀ ਤੇ ੪੮ ਤੋਪਾਂ ਹੋਰ ਵਧਾ ਦਿਤੀਆਂ ਗਈਆਂ। ਭਾਵ ਇਹ ਕਿ ੧੮੩੮ ਤੋਂ ੧੮੪੫ ਤੀਕ ਸਤਾਂ ਸਾਲਾ ਵਿਚ ਸਿਖ-ਰਾਜ ਦੀ ਹੱਦ ਪਾਸ ਦੀਆਂ ਛਾਉਣੀਆਂ ਵਿਚ ਅੰਗਰੇਜ਼ੀ ਫੌਜ ੩੦੦੦ ਨਫਰੀ ਤੇ ੧੨ ਤੋਪਾਂ ਤੋਂ ਅਰੰਭ ਹੋ ਕੇ ੪੪੦੦੦ ਨਫਰੀ ਅਤੇ ੧੦੦ ਤੋਪਾਂ ਤੀਕ ਪਹੁੰਚ ਗਈ। ਇਸ ਤੋਂ ਬਿਨਾਂ ਮੇਰਠ ਕਰਨਾਲ ਵਿਚਲੀ ਫੌਜੀ ਤਾਕਤ ਵੀ ਵਧਾਈ ਗਈ।

ਅੰਗਰੇਜ਼ਾਂ ਦੀਆਂ ਛੇੜਖਾਨੀਆਂ :—

ਇਨ੍ਹਾਂ ਅਤੇ ਹੋਰ ਅਨੇਕਾਂ ਹੀ ਗੱਲਾਂ ਤੋਂ ਹਰ ਕਿਸੇ ਨੂੰ ਸਪੱਸ਼ਟ ਹੋ ਰਿਹਾ ਸੀ ਕਿ ਅੰਗਰੇਜ਼ ਪੰਜਾਬ ਨੂੰ ਜਿੱਤਣ ਦੀਆਂ ਤਿਆਰੀਆਂ ਕਰ ਰਹੇ ਹਨ ਤਾਂ ਜੁ ਸਾਰਾ ਹੀ ਹਿੰਦੁਸਤਾਨ ਉਨ੍ਹਾਂ ਦੇ ਰਾਜ ਥੱਲੇ ਹੋ ਜਾਵੇ। ਇਨ੍ਹਾਂ ਤਿਆਰੀਆਂ ਦੇ ਨਾਲ ਨਾਲ ਉਨ੍ਹਾਂ ਨੇ ਛੇੜਖਾਨੀਆਂ ਵੀ ਅਰੰਭ ਦਿੱਤੀਆਂ। ੧੮੦੯ ਦੀ ਸੰਧੀ ਅਨੁਸਾਰ ਅੰਗਰੇਜ਼ ਸਰਕਾਰ ਤੇ ਲਾਹੌਰ ਦਰਬਾਰ ਸਦਾ ਦੇ ਮਿੱਤਰ ਤੇ ਇਕ ਦੂਏ ਦੇ ਸ਼ੁਭ-ਚਿੰਤਕ ਸਨ, ਪਰ ਅੰਗਰੇਜ਼ਾਂ ਨੇ ਖੁਲ੍ਹਮ ਖੁਲ੍ਹਾ ਅਜੇਹਾ ਰਵੱਈਆ ਧਾਰਨਾ ਸ਼ੁਰੂ ਕਰ ਦਿਤਾ ਜੋ ਉਸ ਸੰਧੀ ਦੇ ਉਲਟ ਸੀ। ਇਸ ਤਰ੍ਹਾਂ ਉਹ ਸੰਧੀ ਅੰਗਰੇਜ਼ਾਂ ਨੇ ਤੋੜ ਦਿੱਤੀ। ਇਸ ਗੱਲ ਨੂੰ ਨਿਰਪੱਖ ਅੰਗਰੇਜ਼ ਇਤਿ-ਹਾਸਕਾਰਾਂ ਨੇ ਵੀ ਮੰਨਿਆ ਤੇ ਨਿੰਦਿਆ ਹੈ।

ਕਿਉਂਕਿ ਅੰਗਰੇਜ਼ਾਂ ਨੇ ਲਾਹੌਰ ਦਰਬਾਰ ਵਿਰੁਧ ਜੰਗ ਦੇ ਐਲਾਨ ਵਿਚ ਸਿੱਖਾਂ ਦੇ ਸਿਰ ਇਹ ਦੋਸ਼ ਲਾਇਆ ਕਿ ਸਿੱਖਾਂ ਨੇ ਸੰਧੀ ਤੋੜੀ ਅਤੇ ਜੰਗ ਵਿਚ ਪਹਿਲ ਕੀਤੀ, ਇਸ ਕਰਕੇ ਅੰਗਰੇਜ਼ਾਂ

ਦੀਆਂ ਸੰਧੀ-ਵਿਰੁਧ ਕਾਰਵਾਈਆਂ ਤੇ ਛੇੜਖਾਨੀਆਂ ਦਾ ਸੰਖੇਪ ਜ਼ਿਕਰ ਕਰਨਾ ਜ਼ਰੂਰੀ ਹੈ।

(੧) ਫੀਰੋਜ਼ਪੁਰ ਤੇ ਉਸ ਦੇ ਆਸ ਪਾਸ ਦਾ ਇਲਾਕਾ ਸ: ਧੰਨਾ ਸਿੰਘ ਮਿਸਲ ਭੰਗੀਆਂ ਦੀ ਵਿਧਵਾ ਰਾਣੀ ਲਛਮਣ ਕੌਰ ਦਾ ਸੀ ਅਤੇ ਉਹ ਲਾਹੌਰ ਦਰਬਾਰ ਦੇ ਅਧੀਨ ਸੀ। ਰਾਣੀ ਔਂਤਰੀ ਸੀ। ਉਸ ਦੇ ਮਰਨ ਮਗਰੋਂ ਇਹ ਇਲਾਕਾ ਅੰਗਰੇਜ਼ਾਂ ਨੇ ਸੰਭਾਲ ਲਿਆ। ਇਹ ਅਸਲ ਵਿਚ ਲਾਹੌਰ ਦਰਬਾਰ ਦਾ ਹੱਕ ਸੀ।

(੨) ਮੇਜਰ ਸਮਿਥ, ਜੋ ਸਿੱਖਾਂ ਦੀ ਸਰਹੱਦ ਉਤੇ ਅੰਗਰੇਜ਼ਾਂ ਦਾ ਰਾਜਦੂਤ ਸੀ, ਲਿਖਦਾ ਹੈ ਕਿ ਲੜਾਈ ਤੋਂ ਇਕ ਸਾਲ ਪਹਿਲਾਂ (ਸੰਨ ੧੮੪੪ ਵਿਚ) ਅੰਗਰੇਜ਼ਾਂ ਨੇ ਫੀਰੋਜ਼ਪੁਰ ਦੇ ਪਾਸ ਸਤਲੁਜ ਵਿਚਲੇ ਸਿਖਾਂ ਦੇ ਇਕ ਟਾਪੂ ਉਪਰ ਧੱਕੇ ਨਾਲ ਕਬਜ਼ਾ ਕਰ ਲਿਆ।

(੩) ਲੁਧਿਆਣੇ ਦੇ ਲਾਗੇ ਲਾਹੌਰ ਦਰਬਾਰ ਦੇ ਦੋ ਅਸਥਾਨ ਅੰਗਰੇਜ਼ੀ ਇਲਾਕੇ ਵਿਚ ਮਿਲਾਏ ਗਏ; ਕਿਉਂਕਿ ਇਹ ਡਾਹਿਆ ਕਿ ਏਥੇ ਅੰਗਰੇਜ਼ੀ ਰਾਜ ਦੇ ਡਾਕੂ ਲੁਟੇਰੇ ਆ ਲੁਕਦੇ ਹਨ।

(੪) ਸ਼ਾਹੁ ਸੁਜਾਹ ਨੂੰ ਕਾਬਲ ਦੇ ਤਖਤ ਉਤੇ ਬਿਠਾ ਕੇ ਵਾਪਸ ਆਉਂਦੀ ਅੰਗਰੇਜ਼ੀ ਫੌਜ ਸਿਖ ਇਲਾਕੇ ਵਿਚਦੀ ਲੰਘੀ। ਸਿਖਾਂ ਨੇ ਬੁਰਾ ਮਨਾਇਆ। ਅੰਗਰੇਜ਼ਾਂ ਨੇ ਇਕਰਾਰ ਕੀਤਾ ਕਿ ਮੁੜ ਕੇ ਫੌਜ ਨਹੀਂ ਲੰਘਾਉਂਦੇ। ਪਰ ਇਹ ਇਕਰਾਰ ਮਗਰੋਂ ਤੋੜਿਆ ਗਿਆ।

(੫) ਮੁਲਤਾਨ ਤੇ ਦੀਵਾਨ ਮੂਲ ਰਾਜ ਨੇ ਲਾਹੌਰ ਦਰਬਾਰ ਵਿਰੁਧ ਅੰਗਰੇਜ਼ਾਂ ਤੋਂ ਮਦਦ ਮੰਗੀ, ਤਾਂ ਉਨ੍ਹਾਂ ਨੇ ਸਹਾਇਤਾ ਦਾ ਇਕਰਾਰ ਕੀਤਾ।

(੬) ਰਾਜਾ ਸੁਚੇਤ ਸਿੰਘ ਦਾ ੧੮ ਲੱਖ ਰੁਪਇਆ ਫੀਰੋਜ਼ਪੁਰ ਅੰਗਰੇਜ਼ੀ ਬੈਂਕ ਵਿਚ ਸੀ। ਅੰਗਰੇਜ਼ਾਂ ਨੇ ਉਹ ਜ਼ਬਤ ਕਰ ਲਿਆ। ਅਤੇ ਲਾਹੌਰ ਦਰਬਾਰ ਦੇ ਮੰਗਣ ਤੇ ਵੀ ਨਾ ਦਿਤਾ।

(੭) ਸੰਨ ੧੮੪੫ ਵਿਚ ਕੁਝ ਸਿਖ ਸਵਾਰ ਡਾਕੂਆਂ ਦਾ

ਪਿਛਾ ਕਰਦੇ ਕਰਦੇ ਸਿੰਧ ਵੱਲ ਗਏ। ਏਥੇ ਦੋਹਾਂ ਰਾਜਾਂ ਦੀ ਸਰਹੱਦ ਪੱਕੀ ਨਹੀਂ ਸੀ ਹੋਈ ਹੋਈ। ਆਪਣੇ ਖਿਆਲ ਅਨੁਸਾਰ ਸਿਖ ਆਪਣੇ ਇਲਾਕੇ ਵਿਚ ਹੀ ਸਨ। ਪਰ ਅੰਗਰੇਜ਼ ਹਾਕਮ ਨੇਪੀਅਰ ਨੇ ਉਨ੍ਹਾਂ ਉੱਤੇ ਹਮਲਾ ਕਰ ਦਿਤਾ।

(੮) ਉਦੋਂ ਕੋਟਕਪੂਰਾ ਲਾਹੌਰ ਦਰਬਾਰ ਦੇ ਅਧੀਨ ਸੀ। ਮਾਰਚ ੧੮੪੫ ਵਿਚ ਸਰਦਾਰ ਲਾਲ ਸਿੰਘ ਅਦਾਲਤੀ ਕੁਝ ਸਵਾਰ ਨਾਲ ਲੈ ਕੇ ਕੋਟਕਪੂਰੇ ਜਾ ਰਿਹਾ ਸੀ। ਪਰ ਜਿਵੇਂ ਹੀ ਉਹ ਸਤਲੁਜ ਤੋਂ ਪਾਰ ਹੋਇਆ, ਅੰਗਰੇਜ਼ ਅਫ਼ਸਰ, ਮੇਜਰ ਬਰਾਡਫੁਟ, ਨੇ ਹੁਕਮ ਭੇਜਿਆ ਕਿ ਮੇਰੀ ਆਗਿਆ ਬਿਨਾਂ ਤੁਸੀਂ ਦਰਿਆਓਂ ਪਾਰ ਕਿਉਂ ਆਏ ਹੋ। ਸਿਖ ਆਪਣੇ ਇਲਾਕੇ ਵਿਚ ਸਨ; ਪਰ ਬਰਾਡਫੁਟ ਅੜ ਗਿਆ ਕਿ ਸਿਖ ਤੁਰਤ ਵਾਪਸ ਚਲੇ ਜਾਣ। ਸਿਖ ਸਰਦਾਰ ਨੇ ਧੀਰਜ ਤੋਂ ਕੰਮ ਲਿਆ। ਉਹ ਮੁੜ ਪਿਆ। ਪਰ ਬਰਾਡਫੁਟ ਨੇ ਵਾਪਸ ਜਾ ਰਹੇ ਸਿਖਾਂ ਉਪਰ ਗੋਲੀ ਚਲਾਈ। ਉਹ ਤਾਂ ਲੜਾਈ ਛੇੜਨੀ ਚਾਹੁੰਦਾ ਸੀ। ਪਰ ਸਿਖ ਲਗਦੀ-ਵਾਹ ਅਮਨ ਭੰਗ ਨਹੀਂ ਸਨ ਕਰਨਾ ਚਾਹੁੰਦੇ। ਉਹ ਅਹਿਦਨਾਮੇ ਉਤੇ ਕਾਇਮ ਰਹਿਣਾ ਚਾਹੁੰਦੇ ਸਨ।



੨.

# ਜੰਗ ਦੇ ਹਾਲ

ਜਿਹਾ ਕੇ ਅੱਗੇ ਦਸਿਆ ਗਿਆ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਲਾਹੌਰ ਦਰਬਾਰ ਵਿਚ ਸਖਤ ਗੜ੍ਹ ਬੜ ਤੇ ਤਬਾਹੀ ਮੱਚ ਗਈ। ਗੌਂਦਾ ਤੇ ਧੜੇਬਾਜ਼ੀਆਂ ਦੇ ਕਾਰਨ ਜਿਨ੍ਹਾਂ ਵਿਚ ਅੰਗਰੇਜ਼ਾਂ ਦੀ ਚੁਕ ਦਾ ਕਾਫੀ ਹਿਸਾ ਸੀ, ਮਹਾਰਾਜਾ ਸਾਹਿਬ ਦਾ ਖਾਨਦਾਨ ਹੀ ਵਰਾਨ ਕੀਤਾ ਗਿਆ। ਅੰਤ ਨੂੰ ਸਾਰੀ ਤਾਕਤ ਫੌਜ ਦੇ ਹੱਥ ਆ ਗਈ ਅਤੇ ਫੌਜ ਆਪ ਹੁਦਰੀ ਹੋ ਗਈ। ਨਾਂ ਨੂੰ ਤਾਂ ਰਾਜ ਦਾ ਮਾਲਕ ਬਾਲਕ ਮਹਾਰਾਜਾ ਦਲੀਪ ਸਿੰਘ ਸੀ ਜਿਸ ਦਾ ਵਜ਼ੀਰ ਮਿਸ਼ਰ ਲਾਲ ਸਿੰਘ ਸੀ ਤੇ ਸੈਨਾਪਤੀ ਮਿਸ਼ਰ ਤੇਜ ਸਿੰਘ। ਪਰ ਸਾਰੀ ਤਾਕਤ ਅਸਲ ਵਿਚ ਫੌਜੀ ਪੰਚਾਂ ਦੇ ਹੱਥਾਂ ਵਿਚ ਸੀ। ਲਾਲ ਸਿੰਘ ਤੇਜਾ ਸਿੰਘ ਨੇ ਰਲ ਕੇ ਇਹ ਮਤਾ ਕੀਤਾ ਸੀ ਕਿ ਖਾਲਸਾ ਫੌਜ ਨੂੰ ਅੰਗਰੇਜ਼ਾਂ ਨਾਲ ਭਾਹ ਕੇ ਮੁਕਾ ਦਿਤਾ ਜਾਵੇ। ਲਾਹੌਰ-ਦਰਬਾਰ ਅੰਗਰੇਜ਼ਾਂ ਦੇ ਅਧੀਨ ਹੋ ਜਾਵੇ, ਅਤੇ ਅੰਗਰੇਜ਼ਾਂ ਦੀ ਮਦਦ ਨਾਲ ਅਸੀਂ ਵਜ਼ੀਰ ਤੇ ਮੁਖਤਿਆਰ ਹੋਈਏ।

ਅੰਗਰੇਜ਼ ਅਗੇ ਹੀ ਤਿਆਰ ਸਨ। ਉਹ ਜੰਗ ਦੀਆਂ ਤਿਆਰੀਆਂ ਕਰ ਚੁਕੇ ਸਨ। ਲਾਰਡ ਐਲਨਬਰੋ ਦਾ ਮਿਥਿਆ ਪੰਜਾਬ ਉਤੇ ਹਮਲੇ ਦਾ ਸਮਾਂ — ਨਵੰਬਰ ੧੮੪੫ ਆ ਚੁਕਿਆ ਸੀ। ਉਨ੍ਹਾਂ ਦੀਆਂ ਛੇੜਖਾਨੀਆਂ ਦਾ ਹਾਲ ਅਸੀਂ ਉਤੇ ਦੱਸ ਆਏ ਹਾਂ। ਇਨ੍ਹਾਂ ਦੇ ਕਾਰਨ ਖਾਲਸਾ ਫੌਜ ਨੂੰ ਵੰਗਾਰਨਾ ਤੇ ਉਭਾਰਨਾ ਔਖਾ ਨਹੀਂ ਸੀ। ਇਨ੍ਹਾਂ ਦੋਹਾਂ ਨਿਮਕ-ਹਰਾਮ ਬਰਾਹਮਣਾਂ ਨੇ ਇਹ ਚਾਲ ਸ਼ੁਰੂ ਕਰ ਦਿੱਤੀ।

ਜੰਗ ਬਾਰੇ ਫੈਸਲਾ—

ਪਰ ਇਹ ਗਲ ਮੰਨਣੀ ਪਵੇਗੀ ਕਿ ਇਸ ਭੜਕਾਉਣੀ ਤੇ ਚੁਕਣਾ ਦੇ ਹੁੰਦਿਆਂ ਵੀ ਖਾਲਸਾ ਫ਼ੌਜ ਨੇ ਜੰਗ ਦੀ ਪਹਿਲ ਨਾ ਕੀਤੀ। ੨੧ ਸਤੰਬਰ ੧੮੪੫ ਨੂੰ, ਜਵਾਹਰ ਸਿੰਘ ਦੇ ਕਤਲ ਮਗਰੋਂ, ਫੌਜੀ ਪੰਚਾਂ ਨੇ, 'ਸਰਬਤ ਖਾਲਸਾ ਦੇ ਨਾਂ ਹੇਠ, ਗੁਰਮਤਾ ਪਾਸ ਕੀਤਾ ਕਿ ਅਸੀਂ ਅੰਗਰੇਜ਼ਾਂ ਨਾਲ ਜੰਗ ਕਰਨਾ ਨਹੀਂ ਚਾਹੁੰਦੇ, ਸਗੋਂ ਸੁਲ੍ਹਾ ਰੱਖਣੀ ਚਾਹੁੰਦੇ ਹਾਂ। ਪਰ ਜੇ ਅੰਗਰੇਜ਼ੀ ਫੌਜਾਂ ਪੂਰਬ ਤੋਂ ਆਪਣੀਆਂ ਲੁਧਿਆਣੇ ਤੇ ਫ਼ੀਰੋਜ਼ਪੁਰ ਵਾਲੀਆਂ ਛਾਉਣੀਆਂ ਸਤਲੁਜ ਵੱਲ ਅਗੇ ਵਧਣਗੀਆਂ, ਤਾਂ ਖਾਲਸਾ ਵੀ ਸਤਲੁਜ ਵਲ ਵਧੇਗਾ। ਨਹੀਂ ਤਾਂ ਨਹੀਂ।

ਅਸੀਂ ਵੇਖ ਚੁਕੇ ਹਾਂ ਕਿ ਅੰਗਰੇਜ਼ੀ ਫੌਜਾਂ ਪੰਜਾਬ ਦੀਆਂ ਸਰਹੱਦਾਂ ਤੇ ਆਪਣੀਆਂ ਛਾਉਣੀਆਂ ਵਲ ਵਧ ਰਹੀਆਂ ਸਨ। ਨਵੰਬਰ ਦੇ ਦੂਜੇ ਹਫਤੇ ਵਿਚ ਲਾਲ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਤੇ ਸਿਖ ਸਰਦਾਰਾਂ ਤੇ ਫੌਜੀ ਪੰਚਾਂ ਦੀ ਇਕੱਤਰਤਾ ਸੱਦੀ। ਲਾਲ ਸਿੰਘ, ਤੇਜ ਸਿੰਘ ਤੇ ਹੋਰ ਸਿਖ ਸਰਦਾਰਾਂ ਨੇ ਲਾਹੌਰ ਦਰਬਾਰ ਦੇ ਵਫ਼ਾਦਾਰ ਤੇ ਸ਼ੁਭ-ਚਿੰਤਕ ਰਹਿਣ ਦੀਆਂ ਸਹੁੰਆਂ ਖਾਧੀਆਂ। ਅੰਗਰੇਜ਼ਾਂ ਨਾਲ ਜੰਗ ਤੇ ਵਿਚਾਰ ਹੋਈ। ਮਹਾਰਾਣੀ ਜਿੰਦਾ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਜਿਹੇ ਸਰਦਾਰਾਂ ਦੀ ਰਾਇ ਸੀ ਇਸ ਵੇਲੇ ਜੰਗ ਨਾ ਕੀਤਾ ਜਾਵੇ। ਕਿਉਂਕਿ ਘਰ ਪਾਟਾ ਹੋਇਆ ਹੋਣ ਕਰਕੇ ਅਸੀਂ ਜਿਤ ਨਹੀਂ ਸਕਾਂਗੇ। ਪਰ ਲਾਲ ਸਿੰਘ ਤੇ ਤੇਜ ਸਿੰਘ ਦੇ ਭੜਕਾਏ ਹੋਏ ਫੌਜੀ ਪੰਚ ਲੜਾਈ ਦੇ ਹੱਕ ਵਿਚ ਸਨ। ਬਹੁਸੰਮਤੀ ਲੜਾਈ ਦੇ ਹਾਮੀਆਂ ਦੀ ਹੋਈ। ੧੭ ਸਤੰਬਰ ੧੮੪੫ ਨੂੰ ਅੰਗਰੇਜ਼ਾਂ ਨਾਲ ਜੰਗ ਕਰਨ ਦਾ ਫੈਸਲਾ ਕੀਤਾ ਗਿਆ।

ਅਸਾਂ ਵੇਖ ਲਿਆ ਹੈ ਕਿ ਅੰਗਰੇਜ਼ਾਂ ੧੮੦੯ ਵਾਲੀ ਸੰਧੀ ਤੋੜ ਚੁਕੇ ਸਨ। ਉਹਨਾਂ ਨੇ ਸਿਖਾਂ ਦਾ ਇਲਾਕਾ ਵੀ ਮਲ ਲਿਆ ਸੀ,

ਸਤਲੁਜੋਂ ਪਾਰ ਦੇ ਸਿਖਾਂ ਦੇ ਇਲਾਕੇ ਵਿਚ ਸਿਖਾਂ ਦਾ ਜਾਣਾ ਆਉਣਾ ਵੀ ਬੰਦ ਕਰ ਦਿਤਾ ਸੀ, ਅਤੇ ਮੇਰਠ ਆਦਿ ਦੀਆਂ ਛਾਉਣੀਆਂ ਤੋਂ ਫੌਜਾਂ ਸਿਖ-ਰਾਜ ਦੀ ਸਰਹੱਦ ਵਲ ਲਿਆਉਣੀਆਂ ਸ਼ੁਰੂ ਕਰ ਦਿਤੀਆਂ ਸਨ। ਇਹ ਸਭ ਜੰਗੀ ਕਾਰਵਾਈਆਂ ਸਨ। ਪਰ ਇਸ ਸਭ ਕਾਸੇ ਦੇ ਹੁੰਦਿਆਂ ਵੀ, ਗਵਰਨਰ ਜਨਰਲ ਲਾਰਡ ਹਾਰਡਿੰਗ ਦੇ ਅਪਣੇ ਬਿਆਨ ਅਨੁਸਾਰ, "੧੨ ਦਸੰਬਰ (੧੮੪੫) ਦੀ ਸ਼ਾਮ ਤੀਕ ਸਿਖਾਂ ਵਲੋਂ ਸੰਧੀ (ਅਹਿਦਨਾਮੇ) ਦੇ ਭੰਗ ਕਰਨ ਦੀ ਕੋਈ ਕਾਰਵਾਈ ਨਹੀਂ ਕੀਤੀ ਗਈ।"

ਇਸ ਦੇ ਉਲਟ ਅੰਗਰੇਜ਼ਾ ਨੇ ੬ ਦਸੰਬਰ ਨੂੰ ਹੀ ਮੇਰਠ ਤੇ ਅੰਬਾਲਾ ਛਾਉਣੀਆਂ ਦੀ ਫੌਜਨੂੰ ਕੂਚ ਕਰਨ ਦਾ ਹੁਕਮ ਦੇ ਦਿਤਾ। ੧੮ ਦਸੰਬਰ ਲਾਰਡ ਹਾਰਡਿੰਗ ਅਤੇ ਕਮਾਨ ਅਫਸਰ ਵੀ ਦੋਵੇਂ ਅੰਬਾਲਿਓਂ ਤੁਰ ਪਏ।

## ਜੰਗ ਦੀ ਪਹਿਲ

ਸਿਖ ਫੌਜ ੧੨ ਤੇ ੧੩ ਦਸੰਬਰ ਨੂੰ ਦਰਿਆ ਸਤਲੁਜ ਦੇ ਪਾਸ ਪੁੱਜੀ। ਪਰ ਉਹ ਅਜੇ ਦਰਿਆਓਂ ਪਾਰ ਅਪਣੇ ਇਲਾਕੇ ਵਿਚ ਵੀ ਨਹੀਂ ਸੀ ਪੁੱਜੀ। ਉਸ ਨੇ ਅਜੇ ਅੱਗਰੇਜ਼ਾਂ ਉਪਰ ਕੋਈ ਹਮਲਾ ਨਹੀਂ ਸੀ ਕੀਤਾ। ਲਾਰਡ ਹਾਰਡਿੰਗ ਨੇ ੧੩ ਦਸੰਬਰ ਜੰਗ ਦਾ ਅਲਾਨ ਕਰ ਦਿਤਾ ਅਤੇ ਹੁਕਮ ਜਾਰੀ ਕੀਤਾ ਕਿ ਸਤਲੁਜੋਂ ਪਾਰ ਦੇ ਸਿਖ ਇਲਾਕੇ ਹੁਣ ਤੋਂ ਅੰਗਰੇਜ਼ੀ ਇਲਾਕੇ ਸਮਝੇ ਜਾਣਗੇ। ਇਸ ਤਰ੍ਹਾਂ ਜੰਗ ਦੀ ਪਹਿਲ ਅੰਗਰੇਜ਼ਾਂ ਨੇ ਕੀਤੀ।

## ਮਿਸ਼ਰ ਲਾਲ ਸਿੰਘ ਦੀ ਖੋਟੀ ਚਾਲ :—

ਸਿਖ ਫ਼ੌਜ ਨੇ ੧੪ ਦਸੰਬਰ ੧੮੪੫ ਨੂੰ ਦਰਿਆ ਪਾਰ ਕਰਨਾ ਸ਼ੁਰੂ ਕੀਤਾ ਅਤੇ ੧੬ ਨੂੰ ਦੁਪਹਿਰ ਤੀਕ ਦਰਿਆ ਪਾਰ ਕਰ ਕੇ ਉਹ ਫ਼ੀਰੋਜ਼ਪੁਰ ਦੇ ਪਾਸ ਪੁਜ ਗਈ। ਇਸ ਦੀ ਗਿਣਤੀ ਸਾਢੇ ਕੁ ਅਠਾਰਾਂ

ਹਜ਼ਾਰ ਸੀ ਤੇ ਇਸ ਪਾਸ ੬੦ ਤੋਪਾਂ ਸਨ। ਇਸ ਦੀ ਕਮਾਨ ਲਾਲ ਸਿੰਘ ਕਰਦਾ ਸੀ।

ਫੀਰੋਜ਼ਪੁਰ ਵਿਚ ਉਸ ਵੇਲੇ ਮਸਾਂ ਸੱਤ ਹਜ਼ਾਰ ਅੰਗਰੇਜ਼ੀ ਫੌਜ ਸੀ। ਏਥੇ ਅੰਗਰੇਜ਼ਾਂ ਦਾ ੬੦ ਲੱਖ ਰੁਪਇਆ ਅਤੇ ਬੇਓੜਕਾ ਜੰਗੀ ਸਮਿਆਨ ਸੀ, ਜੇ ਸਿਖ ਫੌਜ ਉਸ ਵੇਲੇ ਹਮਲਾ ਕਰ ਦੇਂਦੀ, ਤਾਂ ਇਸ ਅੰਗਰੇਜ਼ੀ ਫੌਜ ਨੂੰ ਖਤਮ ਕਰ ਕੇ ਫ਼ੀਰੋਜ਼ਪੁਰ ਉਪਰ ਕਬਜ਼ਾ ਕਰ ਲੈਂਦੀ। ਇਸ ਜੰਗੀ ਸਮਿਆਨ ਤੇ ਰੁਪਏ ਨਾਲ ਅਗਲੀਆਂ ਲੜਾਈਆਂ ਵੀ ਸੌਖੀਆਂ ਜਿੱਤੀਆਂ ਜਾਂਦੀਆਂ।

ਪਰ ਮਿਸਰ ਲਾਲ ਸਿੰਘ ਜਿੱਤਾਂ ਜਿਤਣ ਨਹੀਂ ਸੀ ਆਇਆ। ਉਹ ਤਾਂ ਖਾਲਸਾ ਫੌਜ ਨੂੰ ਤਬਾਹ ਕਰਵਾਉਣ ਆਇਆ ਸੀ। ਉਸ ਨੇ ੧੬ ਦਸੰਬਰ ਨੂੰ ਫੀਰੋਜ਼ਪੁਰ ਦੀ ਫੌਜ ਦੇ ਕਪਤਾਨ ਨਿਕਲਸਨ ਪਾਸ ਅਪਣਾ ਆਦਮੀ ਘੱਲ ਕੇ ਉਸ ਨੂੰ ਤੱਸਲੀ ਦਿਤੀ। ਉਸ ਨੇ ਇਹ ਭੀ ਦਸਿਆ ਕਿ ਤੇਜ ਸਿੰਘ ਫੀਰੋਜ਼ਪੁਰ ਪਾਸ ਰਹੇਗਾ, ਉਹ ਭੀ ਸਾਡਾ ਅਪਣਾ ਹੀ ਆਦਮੀ ਹੈ; ਤੁਸੀ ਨਿਸਚਿੰਤ ਰਹੋ। ਲਾਲ ਸਿੰਘ ਨੇ ਸਿੱਖ ਫੌਜ ਨੂੰ ਜੋਬ ਦਿਵਾ ਕੇ ਕੁਰਾਹੇ ਪਾਇਆ। ਉਸ ਨੇ ਨਿਕਲਸਨ ਦੀ ਤਜਵੀਜ਼ ਮੂਜਬ ਖਾਲਸਾ ਫੌਜ ਨੂੰ ਤਿੰਨ ਹਿੱਸਿਆ ਵਿਚ ਵੰਡ ਦਿਤਾ। ਇਕ ਹਿਸਾ ਫੀਰੋਜ਼ਪੁਰ ਰਹਿਣ ਦਿਤਾ, ਇਕ ਅਗਾਂਹ ਫ਼ੇਰੂ ਸ਼ਹਿਰ ਕੋਲ ਪੁਚਾਇਆ, ਅਤੇ ਇਕ ਮੁਦਕੀ ਵੱਲ ਤੋਰਿਆ। ਫੌਜਾਂ ਨੂੰ ਇਹ ਕਹਿ ਕੇ ਭੁਚਲਾਇਆ ਕਿ ਮਾੜੂਏ ਜਿਹੇ ਕਪਤਾਨ ਨਾਲ ਲੜਨਾ ਖਾਲਸਾ ਫੌਜ ਦੀ ਸ਼ਾਨ ਦੇ ਅਨਕੂਲ ਨਹੀਂ। ਚਲੋ, ਗਵਰਨਰ ਜਨਰਲ ਨਾਲ ਦੋ ਹੱਥ ਕਰੀਏ ਤੇ ਉਸ ਨੂੰ ਹਰਾਈਏ।

## ਮੁਦਕੀ ਦੀ ਲੜਾਈ (੧੮ ਦਸੰਬਰ ੧੮੪੫) :—

੧੭ ਦਸੰਬਰ ਦੀ ਰਾਤ ਨੂੰ ਲਾਲ ਸਿੰਘ ਚਾਰ ਪੰਜ ਹਜ਼ਾਰ ਪੈਦਲ ਤੇ ਅੱਠ ਹਜ਼ਾਰ ਘੋੜ-ਸਵਾਰ ਫੌਜ ਅਤੇ ੨੫-੩੦ ਤੋਪਾਂ ਲੈ ਕੇ ਮੁਦਕੀ ਵੱਲ ਨੂੰ ਤੁਰ ਪਿਆ। ਦਿਨ ਢਲੇ ਓਥੇ ਪੁਜੇ। ਅੰਗਰੇਜ਼ਾਂ ਪਾਸ

ਫ਼ੌਜ ਸਿਖ ਫੌਜ ਜਿੰਨੀ ਸੀ ਅਤੇ ਤੋਪਾਂ ਪੰਜਾਹ ਦੇ ਕਰੀਬ ਸਨ। ਲੜਾਈ ਉਸੇ ਦਿਨ ਹੀ ਸ਼ੁਰੂ ਹੋ ਪਈ। ਖਾਲਸਾ ਫੌਜ ਨੇ ਅੰਗਰੇਜ਼ੀ ਫੌਜ ਦੀਆਂ ਚਕਰੀਆਂ ਭੁਆਂ ਦਿੱਤੀਆਂ। ਉਸ ਨੂੰ ਅਜੇ ਤੀਕ ਕੋਈ ਵੀ ਅਜੇਹੀ ਫੌਜ ਨਹੀਂ ਸੀ ਟੱਕਰੀ। ਉਸ ਦਾ ਇਕ ਹਿੱਸਾ ਨੱਸ ਕੇ ਆਪਣੇ ਬਰਗੇਡ ਦੇ ਪਿਛੇ ਜਾ ਲੁਕਿਆ। ਲਾਲ ਸਿੰਘ ਘਾਬਰ ਗਿਆ। ਉਹ ਨਹੀਂ ਸੀ ਚਾਹੁੰਦਾ ਕਿ ਸਿਖ ਫੌਜ ਜਿੱਤ ਜਾਵੇ। ਉਹ ਆਪਣੀ ਚਾਰ-ਪੰਜ ਹਜ਼ਾਰ ਫੌਜ ਲੈ ਕੇ ਮਦਾਨੋਂ ਨੱਸ ਗਿਆ ਅਤੇ ਬਾਕੀ ਫੌਜ ਨੂੰ ਮਗਰੇ ਆਉਣ ਦਾ ਹੁਕਮ ਦੇ ਗਿਆ। ਬਹੁਤ ਸਾਰੇ ਅਫਸਰ ਵੀ ਉਸ ਦੇ ਮਗਰ ਨੱਸ ਗਏ।

ਸਿਖ ਜਰਨੈਲ ਨੱਸ ਗਏ, ਪਰ ਫੌਜ ਲੜਦੀ ਰਹੀ ਅਤੇ ਲੜੀ ਵੀ ਅਜੇਹੀ ਬਹਾਦਰੀ ਤੇ ਦ੍ਰਿੜਤਾ ਨਾਲ ਕਿ ਅੰਗਰੇਜ਼ਾਂ ਦੇ ਛਕੇ ਛੁਟ ਗਏ। ਉਹਨੂੰ ਹਾਰ ਯਕੀਨੀ ਜਾਪਣ ਲੱਗ ਪਈ। ਪਰ ਵੈਰੀ ਦਲ ਦੀ ਗਿਣਤੀ ਵਧੇਰੇ ਸੀ। ਉਸ ਦੀ ਕਮਾਨ ਹਾਰਡਿੰਗ ਜਿਹਾ ਦਲੇਰ ਤੇ ਹੰਢਿਆ ਹੋਇਆ ਜਰਨੈਲ ਕਰ ਰਿਹਾ ਸੀ। ਸਿਖ ਫੌਜ ਅਫਸਰਾਂ ਤੋਂ ਬਿਨਾ ਸੀ। ਰਾਤ ਪੈ ਗਈ। ਵੈਰੀ ਦਾ ਜ਼ੋਰ ਪੈ ਗਿਆ। ਸਿਖ ਫੌਜ ਸਹਿਜੇ ਸਹਿਜੇ ਪਰ ਐਨ ਤਰਤੀਬ ਵਿਚ ਰਹਿ ਕੇ ਅਤੇ ਵੈਰੀ ਨਾਲ ਲੜਦੀ ਲੜਦੀ, ਪਿੱਛੇ ਹਟਦੀ ਗਈ। ਸਭ ਇਤਿਹਾਸਕਾਰ, ਜਿਨ੍ਹਾਂ ਵਿਚ ਅੰਗਰੇਜ਼ ਵੀ ਸ਼ਾਮਲ ਹਨ, ਮੰਨਦੇ ਹਨ ਕਿ ਜੇ ਲਾਲ ਸਿੰਘ ਠੀਕ ਹੀ ਲਾਹੌਰ ਦਰਬਾਰ ਦਾ ਵਫਾਦਾਰ ਤੇ ਸੁਭ-ਚਿੰਤਕ ਹੁੰਦਾ ਅਤੇ ਨੱਸਦਾ ਨ ਤਾਂ ਮੁਦਕੀ ਦੀ ਲੜਾਈ ਜ਼ਰੂਰ ਹੀ ਸਿਖ ਜਿੱਤਦੇ ਅਤੇ ਅੰਗਰੇਜ਼ਾਂ ਨੂੰ ਮਾਰ ਮੁਕਾਉਂਦੇ ਜਾਂ ਮਾਰ ਭਜਾਉਂਦੇ।

ਅਗਲੇ ਸਵੇਰੇ ਮਦਾਨ ਵਿਚ ਸੁੰਵੀਆਂ ਪਈਆਂ ਖਾਲਸਾ ਫੌਜ ਦੀਆਂ ੧੭ ਤੋਪਾਂ ਅੰਗਰੇਜ਼ਾਂ ਦੇ ਹੱਥ ਆਈਆਂ।

ਇਸ ਲੜਾਈ ਪਿਛੋਂ ਅੰਗਰੇਜ਼ੀ ਫੌਜ ਦਾ ਇਕ ਅਫਸਰ, ਲਫਟੈਨ ਬਿਡਲਫ, ਸਿਖਾਂ ਦੇ ਕਾਬੂ ਆ ਗਿਆ। ਸਿਖ ਸਰਦਾਰ ਨੇ ਉਸ ਨੂੰ ਅੰਗਰੇਜ਼ੀ ਛਾਉਣੀ ਵਿਚ ਪੁਚਾ ਦਿੱਤਾ। ਕੁਝ ਹੋਰ ਅੰਗਰੇਜ਼ ਵੀ

ਰਾਹ ਭੁਲ ਕੇ ਸਿਖ ਛਾਉਣੀ ਵਿਚ ਜਾ ਵੜੇ । ਉਨ੍ਹਾਂ ਨੂੰ ਵੀ ਰਾਹ ਖਰਚ ਦੇ ਕੇ ਅੰਗਰੇਜ਼ੀ ਛਾਉਣੀ ਵਿਚ ਪੁਚਾ ਦਿੱਤਾ ਗਿਆ, ਇਹ ਸੀ ਸਿਖਾਂ ਦਾ ਇਖਲਾਕ !

## ਫੇਰੂ ਸ਼ਹਿਰ ਦੀ ਲੜਾਈ (੨੧ ਦਸੰਬਰ—੧੮੪੫) :—

ਫੇਰੂ ਸ਼ਹਿਰ ਜ਼ਿਲਾ ਫੀਰੋਜ਼ਪੁਰ ਦੀ ਮੁਕਤਸਰ ਤਸੀਲ ਵਿਚ ਪਿੰਡ ਹੈ, ਇਸ ਦਾ ਨਾਂ ਫੇਰੂਸ਼ਾਹ, ਫੀਰੋਜ਼ਸ਼ਾਹ ਤੇ ਫੀਰੋਜ਼ ਸ਼ਹਿਰ ਵੀ ਲਿਖਿਆ ਹੈ। ਮੁਦਕੀ ਤੋਂ ਹਟ ਕੇ ਖਾਲਸਾ ਫੌਜ ਫੇਰੂ ਸ਼ਹਿਰ ਵਾਲੇ ਕੈਂਪ ਨੂੰ ਗਏ ਅਤੇ ਓਥੇ ਮੋਰਚੇ ਕਾਇਮ ਕਰਨ ਲੱਗ ਪਈ। ਅੰਗਰੇਜ਼ਾਂ ਨੇ ਫੈਸਲਾ ਕੀਤਾ ਕਿ ਫੀਰੋਜ਼ਪੁਰ, ਅੰਬਾਲੇ ਤੇ ਲੁਧਿਆਣੇ ਵਾਲੀਆਂ ਤਿੰਨਾਂ ਛਾਉਣੀਆਂ ਦੀਆਂ ਫੌਜਾਂ ਰਲ ਕੇ ਫੇਰੂ ਸ਼ਹਿਰ ਉਤੇ ਧਾਵਾ ਕੀਤਾ ਜਾਵੇ। ਮਿਸ਼ਰ ਲਾਲ ਸਿੰਘ ਨੇ ਉਨ੍ਹਾਂ ਨੂੰ ਯਕੀਨ ਜੂ ਦਿਵਾ ਦਿੱਤਾ ਸੀ ਕਿ ਫੀਰੋਜ਼ਪੁਰ ਨੂੰ ਨਹੀਂ ਛੇੜਿਆ ਜਾਵੇਗਾ । ਇਹ ਫੌਜਾਂ ੨੧ ਦਸੰਬਰ ਨੂੰ ਇਕੱਠੀਆਂ ਹੋਈਆਂ ਤੇ ਉਨ੍ਹਾਂ ਨੇ ਉਸੇ ਦਿਨ ਦੁਪਹਿਰ ਮਗਰੋਂ ਸਿਖ ਫੌਜ ਉਪਰ ਗੋਲਾਬਾਰੀ ਸ਼ੁਰੂ ਕੀਤੀ।

ਖਾਲਸਾ ਫੌਜ ਬੜੀ ਦ੍ਰਿੜਤਾ ਤੇ ਬਹਾਦਰੀ ਨਾਲ ਲੜੀ। ਅੰਗਰੇਜ਼ ਫੌਜ ਨੇ ਹੱਲੇ ਤੇ ਹੱਲਾ ਕੀਤਾ, ਪਰ ਅਗੋਂ ਮੂੰਹ ਠੋਕਵਾਂ ਜਵਾਬ ਮਿਲਦਾ ਰਿਹਾ। ਖਾਲਸੇ ਦੀਆਂ ਤੋਪਾਂ ਨੇ ਅੰਗਰੇਜ਼ਾਂ ਦੀਆਂ ਤੋਪਾਂ ਖੜ੍ਹਿਆਂ ਤੋਂ ਡੇਗ ਦਿੱਤੀਆਂ ਅਤੇ ਰਸਦ ਤੇ ਦਾਰੂ ਸਿੱਕੇ ਦੇ ਗੁਦਾਮਾਂ ਨੂੰ ਅੱਗ ਲਾ ਦਿੱਤੀ। ਅੰਗਰੇਜ਼ਾਂ ਦੀ ਫੌਜ ਦਾ ਚੋਖਾ ਹਿੱਸਾ ਪਿਛਾਂਹ ਹਟ ਕੇ ਲੁਕ ਗਿਆ ਤੇ ਕੁਝ ਫੀਰੋਜ਼ਪੁਰ ਵਲ ਨੂੰ ਨੱਸ ਤੁਰਿਆ।

ਰਾਤ ਪੈ ਗਈ। ਅੰਗਰੇਜ਼ਾਂ ਦੀ ਚੋਖੀ ਫੌਜ ਸਿਖਾਂ ਦੇ ਮੋਰਚਿਆਂ ਵਿਚ ਘੇਰੀ ਹੋਈ ਸੀ ਅਤੇ ਬਾਕੀ ਦੀ ਦੂਰ ਸੀ। ਜੇ ਖਾਲਸਾ ਫੌਜ ਦਾ ਸੈਨਾਪਤੀ ਨੇਕਨੀਤੀ ਤੇ ਸਿਆਣਪ ਨਾਲ ਚੱਲਦਾ ਤਾਂ ਲੜਾਈ ਉਸ ਰਾਤ ਹੀ ਜਿੱਤ ਲੈਂਦਾ।

ਅੰਗਰੇਜ਼ੀ ਫੌਜ ਵਿਚ ਕੁਰਲਾਟ ਮੱਚੀ ਹੋਈ ਸੀ। ਬਹੁਤਿਆਂ ਦੀ

ਦਲੀਲ ਫੀਰੋਜ਼ਪੁਰ ਵਲ ਹਟਣ ਦੀ ਸੀ। ਉਨ੍ਹਾਂ ਨੂੰ ਲਾਲ ਸਿੰਘ ਦੀ ਫੌਜ ਨੇ ਹੀ ਪੈਰਾਂ ਤੋਂ ਕੱਢ ਦਿਤਾ ਸੀ। ਨੇੜੇ ਹੀ ਤੇਜ ਸਿੰਘ ਦਾ ਰਸਾਲਾ ਖੜਾ ਸੀ। ਉਹ ੨੧ ਦਸੰਬਰ ਨੂੰ ਤਾਂ ਲੜਾਈ ਵਿਚ ਸ਼ਾਮਲ ਨਹੀਂ ਸੀ ਹੋਇਆ। ਅੰਗਰੇਜ਼ ਡਰਦੇ ਸਨ ਕਿ ਜੇ ੨੨ ਨੂੰ ਉਹ ਵੀ ਆ ਪਿਆ ਤਾਂ ਸਾਡਾ ਸਫਾਇਆ ਹੀ ਹੋ ਜਾਵੇਗਾ। ਪਰ ਲਾਰਡ ਹਾਰਡਿੰਗ ਤੇ ਗੱਫ ਨੇ ਹੌਂਸਲਾ ਨਾ ਹਾਰਿਆ। ਫੌਜ ਨੂੰ ਇਕੱਠਾ ਕਰ ਕੂਚ ਕੇ ੨੨ ਤਰੀਕ ਨੂੰ ਸਵੇਰੇ ਹੀ ਫੇਰ ਲੜਾਈ ਸ਼ੁਰੂ ਕਰ ਦਿੱਤੀ।

ਅੰਗਰੇਜ਼ਾਂ ਦੇ ਪਹਿਲੇ ਹਲੇ ਨੇ ਸਿਖਾਂ ਦਾ ਬੁਰਾ ਹਾਲ ਕੀਤਾ। ਕਿਉਂਕਿ ਮਿਸਰ ਲਾਲ ਸਿੰਘ ਹਮਲਾ ਹੁੰਦਿਆਂ ਹੀ ਆਪਣੀ ਨਿੱਜੀ ਫੌਜ ਲੈ ਕੇ ਨੱਸ ਗਿਆ ਸੀ। ਤੇਜ ਸਿੰਘ ਦੂਰ ਬੈਠਾ ਖਾਲਸਾ ਫੌਜ ਤਬਾਹ ਹੁੰਦੀ ਵੇਖਦਾ ਰਿਹਾ। ਅੰਤ ਨੂੰ ਤੇਜ ਸਿੰਘ ਵਾਲੀ ਖਾਲਸਾ ਫੌਜ ਹੁਕਮ ਦੀ ਉਡੀਕ ਬਿਨਾਂ ਹੀ ਭਰਾਵਾਂ ਦੀ ਸਹਾਇਤਾ ਲਈ ਮਦਾਨ ਵਿਚ ਆ ਕੁੱਦੀ। ਮਗਰੋ ਮੂੰਹ ਰਖਣੀ ਦੀ ਖਾਤਰ ਤੇਜ ਸਿੰਘ ਵੀ ਆ ਗਿਆ, ਪਰ ਵੱਖ ਹੋ ਕੇ ਤਮਾਸ਼ਾ ਵੇਖਦਾ ਰਿਹਾ। ਅੰਗਰੇਜ਼ਾਂ ਦੇ ਛਕੇ ਛੁਟ ਗਏ। ਉਨ੍ਹਾਂ ਦਾ ਦਾਰੂ ਸਿੱਕਾ ਵੀ ਮੁਕਾ ਹੋਇਆ ਸੀ ਅਤੇ ਉਨ੍ਹਾਂ ਦੇ ਪੈਰ ਹਰ ਮੋਰਚੇ ਵਿਚੋਂ ਉਖੜਦੇ ਜਾ ਰਹੇ ਸਨ। ਅੰਗਰੇਜ਼ ਅਫਸਰ ਘਾਬਰੇ ਹੋਏ ਸਨ ਤੇ ਹਾਰ ਯਕੀਨੀ ਸਮਝਣ ਲੱਗ ਪਏ ਸਨ। ਪਰ ਤੇਜ ਸਿੰਘ ਇਹ ਨਹੀਂ ਸੀ ਚਾਹੁੰਦਾ। ਉਹ ਆਪਣੀ ਸੈਨਾ ਸਮੇਤ ਰਣ-ਭੂਮੀ ਵਿਚੋਂ ਨੱਸ ਤੁਰਿਆ। ਫੇਰ ਵੀ ਸਿਖਾਂ ਨੇ ਅੰਗਰੇਜ਼ਾਂ ਨੂੰ ਭਾਂਜ ਪਾ ਦਿੱਤੀ। ਇਸ ਸੰਬੰਧੀ ਉਸ ਸਮੇਂ ਹੋਇਆ ਕਵੀ ਸ਼ਾਹ ਮੁਹੰਮਦ ਲਿਖਦਾ ਹੈ :–

"ਉਧਰ ਆਪ ਫਰੰਗੀ ਨੂੰ ਭਾਂਜ ਆਈ,
ਦੌੜੇ ਜਾਣ ਗੋਰੇ ਦਿੱਤੀ ਕੰਡ ਮੀਆਂ।
ਚਲੇ ਤੋਪਖਾਨੇ ਸਾਰੇ ਗੋਰਿਆਂ ਦੇ,
ਮਗਰ ਹੋਈ ਬੰਦੂਕਾਂ ਦੀ ਫੰਡ ਮੀਆਂ।

ਕਿਨੇ ਜਾ ਕੇ ਲਿਆਇ ਕੇ ਖਬਰ ਦਿਤੀ,
ਲੰਡਨ ਹੋਇ ਬੈਠੀ ਤੇਰੀ ਰੰਡ ਮੀਆਂ।
ਸ਼ਾਹ ਮੁਹੰਮਦਾ ਦੇਖ ਮਦਾਨ ਜਾ ਕੇ,
ਰੁਲਦੀ ਗੋਰਿਆਂ ਦੀ ਪਈ ਝੰਡ ਮੀਆਂ।"

ਪਰ ਲਾਰਡ ਹਾਰਡਿੰਗ ਤੇ ਗਫ ਜੀ-ਭਿਆਨੇ ਹੋ ਕੇ ਆਪਣੇ ਥਾਂ ਡਟੇ ਹੋਏ ਸਨ। ਸਿਖਾਂ ਦੇ ਸੈਨਾਪਤੀ ਅਤੇ ਹਜ਼ਾਰਾਂ ਸਾਥੀ ਸਿਪਾਹੀ ਸਾਥ ਛੱਡ ਕੇ ਨੱਸ ਚੁਕੇ ਸਨ। ਅੰਤ ਨੂੰ ਉਨ੍ਹਾਂ ਨੇ ਵੀ ਦਿਲ ਛੱਡ ਦਿਤੇ। ਜਿੱਤੀ ਹੋਈ ਖਾਲਸਾ ਫੌਜ ਸੈਨਾਪਤੀਆਂ ਦੀ ਗੱਦਾਰੀ ਕਰ ਕੇ ਮਦਾਨੋਂ ਨੱਸ ਤੁਰੀ। ਨੱਸੇ ਜਾਂਦੇ ਅੰਗਰੇਜ਼ਾਂ ਨੂੰ ਫਰੀਦ ਕੋਟੀਏ ਪਹਾੜਾ ਸਿੰਘ ਨੇ ਜਾ ਖਬਰ ਕੀਤੀ ਕਿ ਤੁਸੀਂ ਕਿਉਂ ਨੱਸੇ ਜਾਂਦੇ ਹੋ, ਸਿਖ ਤਾਂ ਮਦਾਨ ਛੱਡ ਗਏ ਹਨ। ਇਹ ਸੁਣ ਕੇ ਗੋਰੇ ਮੁੜ ਆਏ ਅਤੇ ਉਨ੍ਹਾਂ ਨੇ ਹਾਰ ਨੂੰ ਜਿੱਤ ਵਿਚ ਬਦਲ ਲਿਆ। ਸਿਖਾਂ ਦੀਆਂ ੭੩ ਤੋਪਾਂ ਵੈਰੀ ਦੇ ਹੱਥ ਆਈਆਂ ਅਤੇ ਉਨ੍ਹਾਂ ਦੇ ਪੰਜ ਕੁ ਹਜ਼ਾਰ ਸਿਪਾਹੀ ਮਰੇ। ਅੰਗਰੇਜ਼ ਫੌਜ ਦਾ ਸਤਵਾਂ ਹਿੱਸਾ ਮਾਰਿਆ ਗਿਆ।

## ਬਦੋਵਾਲ ਦੀ ਲੜਾਈ (੨੧ ਜਨਵਰੀ ੧੮੪੬) :-

ਲੁਧਿਆਣੇ ਵਿਚ ਅੰਗਰੇਜ਼ਾਂ ਦੀ ਛਾਉਣੀ ਸੀ ਅਤੇ ਇਸ ਦੇ ਸਾਹਮਣੇ ਸਤਲੁਜੋਂ ਪਾਰ, ਫਲੌਰ ਵਿਚ ਸਿਖਾਂ ਦੀ ਛਾਉਣੀ ਸੀ। ਇਸ ਦਾ ਗਵਰਨਰ ਸ: ਰਣਜੋਧ ਸਿੰਘ ਮਜੀਠਾ ਸੀ। ਏਥੇ ਸਾਢੇ ਯਾਰਾਂ ਹਜ਼ਾਰ ਸਿੱਖ ਫੌਜ ਸੀ। ੧੮ ਤੋਂ ੨੨ ਦਸੰਬਰ ੧੮੪੫ ਦੇ ਸਮੇਂ ਲੁਧਿਆਣੇ ਵਾਲੀ ਅੰਗਰੇਜ਼ੀ ਫੌਜ ਬਹੁਤੀ ਮੁਦਕੀ ਆਦਿ ਵੱਲ ਗਈ ਹੋਈ ਸੀ। ਜੇ ਰਣਜੋਧ ਸਿੰਘ ਉਸ ਸਮੇਂ ਲੁਧਿਆਣੇ ਉਤੇ ਹਮਲਾ ਕਰ ਦੇਂਦਾ ਤਾਂ ਨਾ ਕੇਵਲ ਇਹ ਛਾਉਣੀ ਹੀ ਮਾਰ ਲੈਂਦਾ, ਸਗੋਂ ਦਿੱਲੀ ਵੱਲੋਂ ਆ ਰਿਹਾ ਅੰਗਰੇਜ਼ਾਂ ਦਾ ਦਾਰੂ ਸਿੱਕਾ ਆਦਿ ਵੀ ਖੋਹ ਲੈਂਦਾ। ਉਸ ਵੇਲੇ ਤਾਂ ਸਿੱਖਾਂ ਲਈ ਦਿੱਲੀ ਤੀਕ ਮਦਾਨ ਖੁਲ੍ਹਾ ਸੀ।

ਪਰ ਲਾਹੌਰ ਦਰਬਾਰ ਦੇ ਸਾਰੇ ਅਫ਼ਸਰਾਂ ਦੀ ਨੀਤ ਵਿਗੜੀ ਹੋਈ ਸੀ। ਰਣਜੋਧ ਸਿੰਘ ਲਾਲ ਸਿੰਘ ਤੇ ਤੇਜ ਸਿੰਘ ਨਾਲੋਂ ਘੱਟ ਨਹੀਂ ਸੀ।

ਰਣਜੋਧ ਸਿੰਘ ਸਤਲੁਜੋਂ ਪਾਰ ਹੋ ਕੇ ਲੁਧਿਆਣੇ ਵੱਲ ਜਾਣ ਦੇ ਥਾਂ ਬਦੋਵਾਲ ਜਾ ਬੈਠਾ। ਲੁਧਿਆਣੇ ਦੀ ਰਾਖੀ ਲਈ ਅੰਗਰੇਜ਼ ਫ਼ੌਜ ਜਗਰਾਓਂ ਤੋਂ ਓਧਰ ਜਾ ਰਹੀ ਸੀ। ੨੧ ਜਨਵਰੀ ੧੮੪੬ ਨੂੰ ਬਦੋਵਾਲ ਦੇ ਮੁਕਾਮ ਇਸ ਫ਼ੌਜ ਨਾਲ ਸਿਖਾਂ ਦੀ ਲੜਾਈ ਹੋਈ। ਅੰਗਰੇਜ਼ ਹਾਰ ਕੇ ਲੁਧਿਆਣੇ ਵਲ ਨਸ ਗਏ। ਰਣਜੋਧ ਸਿੰਘ ਨੇ ਉਨ੍ਹਾਂ ਦਾ ਪਿਛਾ ਨਾ ਕੀਤਾ ਅਤੇ ਅੰਗਰੇਜ਼ਾਂ ਨੂੰ ਬਚ ਕੇ ਜਾਣ ਦਿਤਾ। ਜੇ ਉਹ ਚਾਹੁੰਦਾ ਤਾਂ ਲੁਧਿਆਣੇ ਉਪਰ ਕਬਜ਼ਾ ਕਰ ਲੈਂਦਾ। ਪਰ ਉਸ ਨੇ ਅਜਿਹਾ ਨਾ ਕੀਤਾ।

### ਅਲ਼ੀਵਾਲ ਦੀ ਲੜਾਈ (੨੮ ਜਨਵਰੀ ੧੮੪੬)–

ਰਣਜੋਧ ਸਿੰਘ ਬਦੋਵਾਲ ਛੱਡ ਕੇ ਸਤਲੁਜ ਦੇ ਕੰਢੇ ਅਲੀਵਾਲ ਦੇ ਕੋਲ ਆ ਗਿਆ। ਕਹਿੰਦੇ ਹਨ ਕਿ ਉਸ ਨੇ ਇਹ ਕੁਝ ਗਦਾਰ ਗੁਲਾਬ ਸਿੰਘ ਡੋਗਰੇ ਦੇ ਆਖੇ ਮਜਬ ਕੀਤਾ। ਅੰਗਰੇਜ਼ਾਂ ਨੇ ਬਦੋਵਾਲ ਉਤੇ ਕਬਜ਼ਾ ਕਰ ਲਿਆ ਤੇ ਅਲੀਵਾਲ ਵਲ ਵਧਣਾ ਸ਼ੁਰੂ ਕੀਤਾ। ੨੮ ਜਨਵਰੀ ਨੂੰ ਓਥੇ ਸਿਖਾਂ ਤੇ ਅੰਗਰੇਜ਼ਾਂ ਦੀ ਬੜੀ ਘਮਸਾਣ ਦੀ ਲੜਾਈ ਹੋਈ। ਦੋਵੇਂ ਧਿਰਾਂ ਸਾਂਵੀਆਂ ਸਨ। ਐਨ ਇਸ ਵੇਲੇ ਰਣਜੋਧ ਸਿੰਘ ਆਪਣੀ ਪਹਾੜੀ ਫ਼ੌਜ ਸਣੇ ਅਕਾਰਨ ਨੱਠ ਉਠਿਆ। ਉਸ ਨੇ ਫ਼ੌਜ ਨੂੰ ਵੀ ਨੱਸਣ ਦਾ ਹੁਕਮ ਦੇ ਦਿਤਾ। ਪਰ ਸਿਖ ਫ਼ੌਜ ਬੀਰਤਾ ਨਾਲ ਲੜਦੀ ਰਹੀ। ਅੰਤ ਨੂੰ ਸੈਨਾਪਤੀ ਦੀ ਗੱਦਾਰੀ ਦੇ ਕਾਰਨ ਸਿਖ ਫ਼ੌਜ ਤਾਣ ਹੁੰਦਿਆਂ ਹੋਇਆਂ ਵੀ ਹਾਰ ਗਈ। ਉਹ ਹੌਲੀ ਹੌਲੀ ਤਰਤੀਬ ਵਿਚ ਰਹਿੰਦੀ ਤੇ ਲੜਦੀ ਲੜਦੀ ਸਤਲੁਜ ਵਲ ਹਟਦੀ ਗਈ। ਜਿੱਤ ਤਾਂ ਅੰਗਰੇਜ਼ਾਂ ਨੂੰ ਜ਼ਰੂਰ ਹੋਈ, ਪਰ ਉਹ ਪਈ ਬਹੁਤ ਮਹਿੰਗੀ। ਉਨ੍ਹਾਂ ਦਾ ਨੁਕਸਾਨ ਬੜਾ ਹੋਇਆ।

## ਸਭਰਾਵਾਂ ਦੀ ਲੜਾਈ (੧੦ ਫਰਵਰੀ, ੧੮੪੬)–

ਫੀਰੋਜ਼ ਪੁਰ ਸ਼ਹਿਰ ਦੀ ਲੜਾਈ ਮਗਰੋਂ ਖਾਲਸਾ ਫੌਜ ਸਤਲੁਜ ਪਾਰ ਕਰ ਕੇ ਸਭਰਾਵਾਂ ਪਾਸ ਆ ਚੁਕੀ ਸੀ । ਉਹ ਹੁਣ ਅੰਗਰੇਜ਼ਾਂ ਨਾਲ ਦੋ ਹੱਥ ਕਰਨ ਵਾਸਤੇ ਤਿਆਰੀਆਂ ਕਰ ਰਹੀ ਸੀ। ਸਤਲੁਜ ਉਤੇ ਬੇੜੀਆਂ ਦਾ ਪੁਲ ਬੰਨ੍ਹਿਆ ਗਿਆ । ਸਤਲੁਜੋਂ ਪਾਰ ਬੜੇ ਬੜੇ ਮੋਰਚੇ ਵੀ ਤਿਆਰ ਕੀਤੇ ਗਏ।

ਇਸ ਵੇਲੇ ਲਾਹੌਰ ਦਰਬਾਰ ਨੇ ਇਕ ਸਖਤ ਗਲਤੀ ਕੀਤੀ। ਸਿਖ ਰਾਜ ਦੇ ਪੁਰਾਣੇ ਕੱਟੜ ਵੈਰੀ ਗੁਲਾਬ ਸਿੰਘ ਡੋਗਰੇ ਨੂੰ ਜੰਮੂ ਤੋਂ ਸੱਦ ਕੇ ਵਜ਼ੀਰ ਬਣਾਇਆ ਗਿਆ । ਉਸ ਨੇ ਪਹਿਲਾਂ ਹੀ ਅੰਗਰੇਜ਼ਾਂ ਨਾਲ ਅੰਦਰ ਖਾਤੇ ਸਮਝੌਤਾ ਕਰ ਲਿਆ ਹੋਇਆ ਸੀ। ਹੁਣ ਫੇਰ ਉਸ ਨੇ ਉਹਨਾਂ ਨੂੰ ਯਕੀਨ ਦਿਵਾਇਆ ਕਿ ਮੈਂ ਤੁਹਾਡੇ ਨਾਲ ਹਾਂ, ਅਤੇ ਹਰ ਤਰ੍ਹਾਂ ਸਹਾਇਤਾ ਕਰਾਂਗਾ। ਉਸ ਨੇ ਇਹ ਵੀ ਕਿਹਾ "ਤੁਹਾਡਾ ਹੱਲਾ ਹੁੰਦਿਆਂ ਹੀ ਸਿਖ ਸੈਨਾਪਤੀ ਨੱਸ ਜਾਣਗੇ। ਜੰਗ ਜਿੱਤਣ ਮਗਰੋਂ ਤੁਸੀਂ ਸਿੱਧੇ ਲਾਹੌਰ ਪਹੁੰਚ ਜਾਣਾ। ਤੁਹਾਨੂੰ ਕੋਈ ਨਹੀਂ ਰੋਕੇਗਾ।"

ਖਾਲਸਾ ਫੌਜ ਆਪਣੀ ਆਨ ਸ਼ਾਨ ਦੀ ਖਾਤਰ ਤੇ ਆਪਣੇ ਦੇਸ ਦੀ ਅਜ਼ਾਦੀ ਕਾਇਮ ਰੱਖਣ ਵਾਸਤੇ ਮਰ ਮਿਟਣ ਲਈ ਤਿਆਰੀ ਕਰ ਰਹੀ ਸੀ, ਪਰ ਆਗੂ ਨਿਮਕ-ਹਰਾਮੀ ਤੇ ਤੁਲੇ ਹੋਏ ਸਨ।

ਰਾਣੀ ਜਿੰਦਾਂ ਨੇ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਖਤ ਲਿਖਿਆ। ਉਸ ਵਿਚ ਉਸ ਨੇ ਉਨ੍ਹਾਂ ਨੂੰ ਵੰਗਾਰਿਆ ਕਿ ਸਿੱਖ-ਰਾਜ ਬਚਾਉਣ ਲਈ ਮਦਾਨ ਵਿਚ ਨਿਤਰੋ। ਉਨ੍ਹਾਂ ਨੇ ਮੁਦਕੀ, ਫੀਰੋਜ਼ ਸ਼ਹਿਰ, ਤੇ ਅਲੀਵਾਲ ਦੀ ਹਾਰ ਦਾ ਹਾਲ ਸੁਣਿਆ ਸੀ । ਇਹ ਬੁੱਢੇ ਸੂਰਬੀਰ ਜਰਨੈਲ ਝੱਟ ਜੂਝਣ ਲਈ ਤਿਆਰ ਹੋ ਪਏ ਅਤੇ ਆਪਣੇ ਚੋਣਵੇਂ ਜੋਧੇ ਨਾਲ ਲੈ ਕੇ ਸਭਰਾਵਾ ਵੱਲ ਨੂੰ ਤੁਰ ਪਏ।

ਖਾਲਸਾ ਫੌਜ ਤਾਂ ਜਿੱਤਣ ਜਾਂ ਮਰ ਮਿਟਣ ਦੀ ਤਿਆਰੀ ਕਰ ਰਹੀ ਸੀ, ਉਧਰ ਮਿਸ਼ਰ ਤੇਜ ਸਿੰਘ ਤੇ ਮਿਸ਼ਰ ਲਾਲ ਸਿੰਘ ਧਰੋਹ ਕਮਾ ਰਹੇ ਸਨ ਅਤੇ ਮਿੰਟ ਮਿੰਟ ਦੀਆਂ ਖਬਰਾਂ ਵੈਰੀ ਨੂੰ ਪੁਚਾ ਰਹੇ ਸਨ ਕਿ ਖਾਲਸਾ ਫੌਜ ਕਿਸ ਢੰਗ ਵਿਓਤ ਨਾਲ ਮੋਰਚੇ ਤਿਆਰ ਕਰ ਰਹੀ ਹੈ। ੮ ਫਰਵਰੀ ਨੂੰ, ਜੰਗ ਤੋਂ ਦੋ ਦਿਨ ਪਹਿਲਾਂ, ਲਾਲ ਸਿੰਘ ਨੇ ਅੰਗਰੇਜ਼ ਕਮਾਨ ਅਫਸਰ ਨੂੰ ਸਿਖ ਫੌਜ ਦੀ ਵਿਉਂਤ ਜਾਂ ਤਰਤੀਬ ਦਾ ਵੇਰਵੇ ਸਹਿਤ ਨਕਸ਼ਾ ਬਣਾ ਭੇਜਿਆ ਅਤੇ ਕਿਹਾ, "ਇਸ ਜੰਗ ਵਿਚ ਸੈਨਾਪਤੀ ਤੇਜ ਸਿੰਘ ਹੈ। ਉਹ ਆਪਣੇ ਬਚਨ ਤੇ ਪੱਕਾ ਹੈ ਅਤੇ ਤੁਹਾਨੂੰ ਲਾਭ ਪੁਚਾਵੇਗਾ ਤੇ ਜਿਤਾਵੇਗਾ । ਮੈਂ ਘੋੜ-ਸਵਾਰਾਂ ਨੂੰ ਏਧਰ ਉਧਰ ਖਿੰਡਾ ਦਿਤਾ ਹੈ। ਸਿੱਖ ਛਾਉਣੀ ਦਾ ਦੱਖਣੀ ਪਾਸਾ ਕਮਜ਼ੋਰ ਹੈ । ਤੁਸਾਂ ਉਧਰ ਹਮਲਾ ਕਰਨਾ ।"

੧੦ ਫਰਵਰੀ ੧੮੪੬ ਨੂੰ ਜੰਗ ਸ਼ੁਰੂ ਹੋਈ। ਅੰਗਰੇਜ਼ਾਂ ਨੇ ਲਾਲ ਸਿੰਘ ਦੀ ਸਲਾਹ ਮੁਜਬ ਖਾਲਸਾ ਮੋਰਚੇ ਦੇ ਦੱਖਣੀ ਹਿਸੇ ਉਤੇ ਹਮਲਾ ਕੀਤਾ ਅਤੇ ਬਾਹੀ ਵਿਚ ਪਾੜ ਪਾ ਘੱਤਿਆ। ਪਰ ਸਿੱਖਾਂ ਨੇ ਅਗੋਂ ਅੱਗ ਵਰ੍ਹਾਈ ਅਤੇ ਅੰਗਰੇਜ਼ ਹਮਲਾਵਰਾਂ ਨੂੰ ਪਿਛਾਂਹ ਹਟਣਾ ਪਿਆ। ਸਿੱਖਾਂ ਨੇ ਮੋਰਚਾ ਫੇਰ ਪੱਕਾ ਕਰ ਲਿਆ। ਅੰਗਰੇਜ਼ ਵਾਰ ਵਾਰ ਹੱਲਾ ਕਰਦੇ ਤੇ ਖਾਲਸਾ ਫੌਜ ਦੀ ਫੁਲਾਦੀ ਕੰਧ ਨਾਲ ਟੱਕਰ ਖਾ ਕੇ ਵਾਪਸ ਮੁੜਦੇ। ਦੋਹਾਂ ਧਿਰਾਂ ਦਾ ਪੱਲਾ ਸਾਂਵਾਂ ਸੀ । ਐਨ ਇਸ ਵੇਲੇ ਮਿਸ਼ਰ ਲਾਲ ਸਿੰਘ ਆਪਣੀ ਫੌਜ ਸਮੇਤ ਬਿਨਾਂ ਕਾਰਨ ਤੇ ਪਹਿਲਾਂ ਕੀਤੀ ਵਿਉਂਤ ਮੁਜਬ ਮਦਾਨੋਂ ਨੱਸ ਤੁਰਿਆ । ਥੋੜ੍ਹਾ ਚਿਰ ਮਗਰੋਂ ਮਿਸ਼ਰ ਤੇਜ ਸਿੰਘ ਵੀ, ਆਪਣੀ ਡੇਢ ਹਜ਼ਾਰ ਫੌਜ ਸਮੇਤ, ਨੱਸ ਉਠਿਆ। ਉਹ ਜਾਂਦਾ ਜਾਂਦਾ ਬਰੂਦ ਨਾਲ ਭਰੀਆਂ ਬੇੜੀਆਂ ਡੋਬ ਗਿਆ ਅਤੇ ਨਾਲ ਹੀ ਬੇੜੀਆਂ ਦੇ ਪੁਲ ਵਿਚਕਾਰੋਂ ਦੋ ਬੇੜੀਆਂ ਡੋਬ ਕੇ ਪੁਲ ਵੀ ਤੋੜ ਗਿਆ।

ਜਰਨੈਲਾਂ ਤੋਂ ਸੱਖਣੀ ਫੌਜ ਘਾਬਰ ਉਠੀ। ਓਧਰੋਂ ਤੋਪਚੀਆਂ ਨੇ ਦੁਹਾਈ ਪਾਈ ਕਿ ਬਰੂਦ ਦੀਆਂ ਨਵੀਆਂ ਪੇਟੀਆਂ ਵਿਚੋਂ ਬਰੂਦ

ਦੇ ਥਾਂ ਰੇਤ ਤੇ ਸਰ੍ਹੋਂ ਨਿਕਲਦੀ ਹੈ । ਕੁਝ ਚਿਰ ਮਗਰੋਂ ਤੋਪਾਂ ਬਰੂਦ ਖੁਣੋਂ ਚਲੱਣੋਂ ਬੰਦ ਹੋ ਗਈਆਂ। ਵੈਰੀ ਦੋ ਤਿਨ ਥਾਵਾਂ ਤੋਂ ਸਿਖਾਂ ਦੇ ਮੋਰਚੇ ਵਿਚ ਦਾਖਲ ਹੋ ਗਏ । ਸਿੱਖ ਘਾਬਰ ਕੇ ਖਿੱਲਰਨ ਲੱਗ ਪਏ ।

ਪਰ ਸ: ਸ਼ਾਮ ਸਿੰਘ ਅਟਾਰੀ ਵੀ ਰਣ-ਤੱਤੇ ਵਿਚ ਪੁਜ ਚੁਕੇ ਸਨ। ਤੇਜ਼ ਸਿੰਘ ਤੇ ਲਾਲ ਸਿੰਘ ਦੀ ਕਰਤੂਤ ਅਤੇ ਸਿਖ-ਫੌਜ ਉਪਰ ਇਸ ਦਾ ਢਾਹੂਵਾਂ ਅਸਰ ਵੇਖ ਕੇ ਉਹ ਅਗਾਂਹ ਆਏ। ਚਿੱਟੇ ਨੂਰਾਨੀ ਦਾੜ੍ਹੇ ਵਾਲੇ ਇਸ ਸੂਰਬੀਰ ਦੀ ਚਿੱਟੀ ਰੇਸ਼ਮੀ ਪੁਸ਼ਾਕ ਸੀ, ਸਿਰ ਉਤੇ ਖੱਫਣ ਸੀ, ਹੇਠਾਂ ਚਿੱਟੀ ਘੋੜੀ ਸੀ, ਹੱਥ ਵਿਚ ਲਿਸ਼ਕਦਾਰ ਤਲਵਾਰ ਸੀ। ਉਨ੍ਹਾਂ ਨੇ ਖਾਲਸੇ ਨੂੰ ਲਲਕਾਰਿਆ ਤੇ ਕਿਹਾ, "ਖਾਲਸਾ ਜੀ! ਸਿੱਖੀ ਨੂੰ ਲਾਜ ਨਾ ਲਗੇ, ਸਰਕਾਰ ਰਣਜੀਤ ਸਿੰਘ ਦੇ ਨਾਂ ਨੂੰ ਵੱਟਾ ਨਾ ਲਗੇ। ਗੁਲਾਮੀ ਦੇ ਜੀਵਨ ਨਾਲੋਂ ਬਹਾਦਰਾਂ ਵਾਂਗ ਲੜ ਮਿਟਣਾ ਚੰਗਾ ਹੈ। ਪੰਜਾਬ ਨੂੰ ਗੁਲਾਮੀ ਤੋਂ ਬਚਾਓ ਜਾਂ ਸ਼ਹੀਦ ਹੋ ਜਾਵੋ।"

ਖਾਲਸਾ ਫੌਜ ਨੇ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਲਾ ਕੇ ਆਪਣੀ ਮਰ ਮਿਟਣ ਪਰ ਪਿਛਾਂਹ ਨਾ ਹਟਣ ਦੀ ਤਿਆਰੀ ਪਰਗਟ ਕੀਤੀ।

ਬਰੂਦ ਮੁੱਕ ਚੁਕਿਆ ਸੀ । ਨਵੀਆਂ ਪੇਟੀਆਂ ਵਿਚੋਂ ਲਾਲ ਸਿੰਘ ਦੀ ਕਾਰਸਤਾਨੀ ਦਾ ਸਦਕਾ ਰੇਤ ਤੇ ਸਰ੍ਹੋਂ ਨਿਕਲਦੀ ਸੀ। ਤੋਪਾਂ ਬੇਕਾਰ ਪਈਆਂ ਸਨ । ਸ: ਸ਼ਾਮ ਸਿੰਘ ਨੇ ਲਲਕਾਰ ਕੇ ਆਖਿਆ। "ਖਾਲਸਾ ਜੀ! ਧੂਹ ਲਵੋ ਤੇਗਾਂ ਤੇ ਪੈ ਜਾਓ ਵੈਰੀ ਉਤੇ। ਜਿਤੋ ਜਾਂ ਸ਼ਹੀਦ ਹੋ ਜਾਓ।"

ਤਲਵਾਰਾਂ ਧੂਹ ਕੇ ਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦੇ ਸਿੱਖ ਸੂਰਬੀਰ ਅਗਾਂਹ ਵਧੇ। ਸ਼ਾਹ ਮੁਹੰਮਦ ਦੇ ਕਥਨ ਮੁਜਬ—

"ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ,
ਬੰਨ੍ਹ ਸ਼ਸਤਰੀਂ ਜੋੜ ਵਿਛੋੜ ਸੁਟੇ।

ਸ਼ਾਹ ਮੁਹੰਮਦਾ ਸਿੰਘ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਚੋੜ ਸੁਟੇ।"

ਇਸ ਹਲੇ ਨੇ ਅੰਗਰੇਜ਼ੀ ਪਲਟਣਾਂ ਦੇ ਪੈਂਤੜੇ ਹਿਲਾ ਦਿਤੇ, ਪਾਲਾਂ ਤੋੜ ਸੁਟੀਆਂ, ਤੇ ਪੈਰ ਉਖੇੜ ਦਿਤੇ। ਪਰ ਸਿਖਾਂ ਦੀਆਂ ਤੋਪਾਂ ਚੁਪ ਸਨ ਤੇ ਅੰਗਰੇਜ਼ਾਂ ਦੀਆਂ ਅੱਗ ਵਰ੍ਹਾ ਰਹੀਆਂ ਸਨ। ਸ: ਸ਼ਾਮ ਸਿੰਘ ਜੀ ਸਿੱਖ ਫੌਜ ਦੇ ਅਗੇ ਹੋ ਕੇ ਵੈਰੀਆਂ ਨੂੰ ਕੱਟ ਰਹੇ ਸਨ। ਉਹ ਸੱਤ ਗੋਲੀਆਂ ਖਾ ਕੇ ਸ਼ਹੀਦ ਹੋ ਗਏ।

ਉਨ੍ਹਾਂ ਦੇ ਸ਼ਹੀਦ ਹੋਣ ਨਾਲ ਖਾਲਸਾ ਫੌਜ ਦੇ ਹੌਂਸਲੇ ਟੁਟ ਗਏ। ਤੋਪਾਂ ਤੇ ਬੰਦੂਕਾਂ ਦੇ ਸਾਹਮਣੇ ਤਲਵਾਰਾਂ ਕਿੰਨਾ ਕੁ ਚਿਰ ਅੜ ਸਕਦੀਆਂ ਸਨ? ਬਹਾਦਰ ਜਰਨੈਲ ਵਾਲੀਆਂ ਫੌਜਾਂ ਨਾਲ ਆਗੂ-ਹੀਣ ਫੌਜਾਂ ਕਿੰਨਾ ਕੁ ਚਿਰ ਲੜ ਸਕਦੀਆਂ ਸਨ? ਨੱਸ ਉੱਠੀਆਂ। ਅਗੋਂ ਅੱਧ-ਵਿਚਕਾਰਿਓਂ ਪੁਲ ਟੁਟਾ ਹੋਇਆ ਸੀ। ਸਿੱਖ ਸਿਪਾਹੀ ਪਿਛੋਂ ਭਜੇ ਆਈ ਜਾਣ ਤੇ ਦਰਿਆ ਵਿਚ ਧਕੀਦੇ ਜਾਣ। ਓਧਰੋਂ ਇਨ੍ਹਾਂ ਰੁੜ੍ਹਦੇ ਜਾਂਦੇ ਬੇ-ਹਥਿਆਰਿਆਂ ਉਪਰ ਅੰਗਰੇਜ਼ਾਂ ਨੇ ਤੋਪਾਂ ਦੀ ਵਰਖਾ ਕੀਤੀ। ਦਰਿਆ ਦਾ ਪਾਣੀ ਲਹੂ ਨਾਲ ਲਾਲ ਹੋ ਗਿਆ। ਅੰਗਰੇਜ਼ੀ ਫੌਜ ਦੇ ਸੈਨਾਪਤੀ ਲਾਰਡ ਗੱਫ ਨੇ ਆਪਣੀ ਇਕ ਚਿੱਠੀ ਵਿਚ ਇਸ ਕਾਰੇ ਨੂੰ ਆਪਣੇ ਦੇਸ ਤੇ ਕੌਮ ਦੀ ਭਲਾਈ ਦੀ ਖਾਤਰ "ਜ਼ੁਲਮ ਭਰਿਆ ਤੇ ਨਿਰਦੈਤਾ ਭਰਿਆ ਕਤਲ" ਕਿਹਾ। ਇਸ ਜੰਗ ਬਾਰੇ ਸ਼ਾਹ ਮੁਹੰਮਦ ਲਿਖਦਾ ਹੈ—

"ਜੰਗ ਹਿੰਦ ਪੰਜਾਬ ਦਾ ਹੋਣ ਲਗਾ,
ਦੋਵੇਂ ਪਾਦਸ਼ਾਹੀ ਫੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ,
ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀ ਗੋਲੀਆਂ ਨਾਲ ਉਡਣ,
ਹਾਥੀ ਡਿਗਦੇ ਸਣੇ ਅੰਬਾਰੀਆਂ ਨੀ।

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।"

ਅੰਗਰੇਜ਼ੀ ਫ਼ੌਜ ਦਾ ਸੈਨਾਪਤੀ ਲਾਰਡ ਗੱਫ ਲਿਖਦਾ ਹੈ, "ਇਸ ਸਮੇਂ ਜੇ ਸਿਖਾਂ ਦੇ ਆਗੂ ਗੱਦਾਰ ਤੇ ਧੋਖੇਬਾਜ਼ ਸਾਬਤ ਨਾ ਹੁੰਦੇ, ਤਾਂ ਮੈਨੂੰ ਵਿਸ਼ਵਾਸ਼ ਹੈ ਕਿ ਪੰਜਾਬ ਦੇ ਜੰਗਾਂ ਦਾ ਸਿਟਾ ਕੁਝ ਹੋਰ ਹੀ ਹੁੰਦਾ।"

ਜੇ ਸਿੱਖਾਂ ਦੇ ਆਗੂਆਂ ਦੀ ਨੀਤ ਸਾਫ ਹੁੰਦੀ ਅਤੇ ਉਹ ਲਾਹੌਰ ਦਰਬਾਰ ਦੇ ਨਿਮਕ-ਹਲਾਲ ਤੇ ਸ਼ੁਭ-ਚਿੰਤਕ ਹੁੰਦੇ, ਤਾਂ ਉਹ ਲੜਾਈ ਦੀ ਵਿਉਂਤ ਹੀ ਹੋਰ ਹੁੰਦੀ। ਜੇ ਨੀਤਾਂ ਸਾਫ ਹੁੰਦੀਆਂ, ਤਾਂ ਲਾਲ ਸਿੰਘ ਫੀਰੋਜ਼ਪੁਰ ਨੂੰ ਫ਼ਤਹਿ ਕਰ ਕੇ ਆਪਣੀ ਫੌਜ ਉਪਰਲੇ ਇਲਾਕੇ ਵਿਚ ਖਿਲਾਰ ਦੇਂਦਾ, ਅਤੇ ਰਣਜੋਧ ਸਿੰਘ ਲੁਧਿਆਣਾ ਫਤਹਿ ਕਰ ਕੇ ਅੰਬਾਲੇ ਉਤੇ ਪੈਂਦਾ ਅਤੇ ਅਗਾਂਹ ਦਿੱਲੀ ਵਲ ਨੂੰ ਹੁੰਦਾ। ਉਧਰੋਂ ਜੰਗੀ ਸਮਿਆਨ ਸਹਿਤ ਆ ਰਹੀ ਫੌਜ ਦਾ ਖਾਤਮਾ ਕਰ ਕੇ ਸਮਿਆਨ ਲੁਟ ਲੈਂਦਾ। ਇਸ ਤਰ੍ਹਾਂ ਕਰਨ ਨਾਲ ਫੀਰੋਜਪੁਰ, ਲੁਧਿਆਣੇ ਤੇ ਅੰਬਾਲੇ ਦਾ ਜੰਗੀ ਸਮਿਆਨ ਤੇ ਖ਼ਜ਼ਾਨਾ ਅਤੇ ਦਿਲੀਓਂ ਆ ਰਿਹਾ ਜੰਗੀ ਸਮਿਆਨ ਸਿਖਾਂ ਦੇ ਹੱਥ ਆ ਜਾਂਦਾ। ਫੇਰ ਕੋਈ ਵੀ ਤਾਕਤ ਅੰਗਰੇਜ਼ਾਂ ਨੂੰ ਬਚਾ ਨਾ ਸਕਦੀ। ਸਾਰੇ ਹਿੰਦ ਦਾ ਹੀ ਇਤਿਹਾਸ ਹੋਰ ਦਾ ਹੋਰ ਹੋ ਜਾਂਦਾ।



੩.

# ਜੰਗ ਦੇ ਨਤੀਜੇ

ਗੁਲਾਬ ਸਿੰਘ ਤੇ ਅੰਗਰੇਜ਼ਾਂ ਵਿਚਕਾਰ ਸਭਰਾਵਾਂ ਦੇ ਜੰਗ ਤੋਂ ਕੁਝ ਦਿਨ ਪਹਿਲਾਂ ਹੋਏ ਗੁਪਤ ਸਮਝੌਤੇ ਮੁਜਬ ਗਵਰਨਰ ਜਨਰਲ ਨੇ ਆਪਣੀ ਜੇਤੂ ਫੌਜ ਸਮੇਤ ਸਤਲੁਜ ਪਾਰ ਕਰ ਕੇ ਬਿਨਾਂ ਕਿਸੇ ਤਰ੍ਹਾਂ ਦੀ ਰੋਕ ਦੇ ੧੨ ਫਰਵਰੀ ਨੂੰ ਕਸੂਰ ਆ ਮਲਿਆ। ਚੇਤੇ ਰੱਖਣ ਦੀ ਲੋੜ ਹੈ ਕਿ ਖਾਲਸਾ ਫੌਜ ਅਜੇ ਨਾਸ ਨਹੀਂ ਸੀ ਹੋਈ। ਜੇ ਅਜੇ ਵੀ ਲਾਹੌਰ-ਦਰਬਾਰ ਦੀ ਵਾਗ-ਡੋਰ ਸੰਭਾਲੀ ਬੈਠੇ ਆਗੂ ਚਾਹੁੰਦੇ ਤਾਂ ਇਹ ਫੌਜ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਦੇ ਜੋਗ ਸੀ। ਉਸ ਵੇਲੇ ੨੦ ਹਜ਼ਾਰ ਫੌਜ ਅੰਮ੍ਰਿਤਸਰ ਇਕੱਠੀ ਹੋਈ ਹੋਈ ਸੀ। ਓਥੇ ਗੋਬਿੰਦਗੜ੍ਹ ਦੇ ਕਿਲ੍ਹੇ ਵਿਚ ਉਨ੍ਹਾਂ ਪਾਸ ਤੋਪਾਂ ਤੇ ਦਾਰੂ-ਸਿੱਕਾ ਵੀ ਕਾਫੀ ਸੀ। ਸੋਲਾਂ ਹਜ਼ਾਰ ਸਿਖ ਫੌਜ ਕਸੂਰ ਪਾਸ ਲੜਨ ਲਈ ਤਿਆਰ ਖੜੀ ਸੀ। ਉਨ੍ਹਾਂ ਦੀ ਅਗਵਾਈ ਕਰ ਕੇ ਲੜਾਉਣ ਵਾਲਾ ਕੋਈ ਨਹੀਂ ਸੀ।

੨੦ ਫਰਵਰੀ ਨੂੰ ਅੰਗਰੇਜ਼ ਲਾਹੌਰ ਜਾ ਪੁਜੇ। ਅਗਲੇ ਦਿਨ ਲਾਰਡ ਹਾਰਡਿੰਗ ਨੇ ਦਲੀਪ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਗੱਦੀ ਤੇ ਬਿਠਾਇਆ ਅਤੇ ਐਲਾਨ ਕੀਤਾ ਕਿ ਦਲੀਪ ਸਿੰਘ ਪੰਜਾਬ ਦਾ ਮਹਾਰਾਜਾ ਰਹੇਗਾ। ਫੇਰ ਮਿਸ਼ਰ ਲਾਲ ਸਿੰਘ ਨੂੰ ਵਜ਼ੀਰ ਅਤੇ ਮਿਸ਼ਰ ਤੇਜ ਸਿੰਘ ਨੂੰ ਸੈਨਾਪਤੀ ਥਾਪਿਆ ਗਿਆ। ੯ ਤੇ ੧੧ ਮਾਰਚ ੧੮੪੬ ਨੂੰ ਲਾਹੌਰ ਦਰਬਾਰ ਤੇ ਅੰਗਰੇਜ਼ ਸਰਕਾਰ ਦੇ ਵਿਚਕਾਰ ਅਹਿਦਨਾਮਾ ਹੋਇਆ ਜਿਸ ਮੁਜਬ ਮਹਾਰਾਜਾ ਰਣਜੀਤ ਸਿੰਘ ਦੀ ਕਾਇਮ ਕੀਤੀ ਸਲਤਨਤ ਦੇ ਤਿੰਨ ਟੁਕੜੇ ਕੀਤੇ ਗਏ। ਦਰਿਆ ਸਤਲੁਜ ਤੇ ਬਿਆਸ ਦਾ ਹਰਿਆ ਭਰਿਆ ਹਿੱਸਾ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ। ਜੰਮੂ ਤੇ ਕਸ਼ਮੀਰ ਦਾ ਮਦਾਨੀ ਤੇ ਪਹਾੜੀ

ਇਲਾਕਾ ਗੁਲਾਬ ਸਿੰਘ ਨੂੰ ਉਸ ਦੀ ਸੇਵਾ ਬਦਲੇ ਬਖਸ਼ਿਆ ਗਿਆ ਅਤੇ ਉਸ ਨੂੰ ਇਸ ਨਵੀਂ ਰਿਆਸਤ ਦਾ ਰਾਜਾ ਮੰਨ ਲਿਆ ਗਿਆ। ਬਾਕੀ ਦੀ ਪੰਜਾਬ ਉਪਰ ਮਹਾਰਾਜਾ ਦਲੀਪ ਸਿੰਘ ਦਾ ਰਾਜ ਮੰਨ ਲਿਆ ਗਿਆ।

ਨਾਲ ਹੀ ਫੈਸਲਾ ਹੋਇਆ ਕਿ ਜਦ ਤੀਕ ਮਹਾਰਾਜਾ ਦਲੀਪ ਸਿੰਘ ਬਾਲਗ ਨਹੀਂ ਹੁੰਦਾ ਅਰਥਾਤ ੪ ਸਤੰਬਰ ੧੮੫੪ ਤੀਕ, ਉਹ ਅੰਗਰੇਜ਼ ਸਰਕਾਰ ਦੀ ਰਖਵਾਲੀ ਹੇਠ ਰਹੇਗਾ; ਵੀਹ ਹਜ਼ਾਰ ਤੋਂ ਵਧ ਪੈਦਲ ਅਤੇ ਦਸ ਹਜ਼ਾਰ ਤੋਂ ਵਧ ਘੋੜ-ਚੜ੍ਹਾ ਫੌਜ ਨਹੀਂ ਰਖੀ ਜਾਵੇਗੀ ਤੇ ਵਾਧੂ ਫੌਜ ਤੋੜ ਦਿੱਤੀ ਜਾਵੇਗੀ, ਜਿੰਨੀਆਂ ਤੋਪਾਂ ਜੰਗ ਦੀ ਰਣਭੂਮੀ ਵਿਚ ਲਿਜਾਈਆਂ ਗਈਆਂ ਸਨ ਉਹ ਸਭੇ ਅੰਗਰੇਜ਼ਾਂ ਦੇ ਹਵਾਲੇ ਕੀਤੀਆਂ ਜਾਣਗੀਆਂ। ਲਾਹੌਰ ਵਿਚ ਅੰਗਰੇਜ਼ ਰੈਜ਼ੀਡੈਂਟ ਅਸਥਾਪਨ ਕੀਤਾ ਗਿਆ ਜੋ ਨਬਾਲਗ ਮਹਾਰਾਜੇ ਦੇ ਨਾਂ ਤੇ ਰਾਜ ਕਰਦਾ ਸੀ ਤੇ ਜਿਸ ਨੂੰ ਰਾਜ ਦੇ ਸਭ ਸੀਗਿਆਂ ਭਾਗਾਂ ਉਪਰ ਪੂਰਨ ਅਧਿਕਾਰ ਪਰਾਪਤ ਸਨ। ਮਹਾਰਾਜਾ ਅੰਗਰੇਜ਼ਾਂ ਦੇ ਅਧੀਨ ਸੀ। ਉਹ ਆਪਣੀ ਮਰਜ਼ੀ ਨਾਲ ਕੋਈ ਕੰਮ ਨਹੀਂ ਸੀ ਕਰ ਸਕਦਾ।

ਏਥੇ ਚੇਤੇ ਰਖਣਾ ਚਾਹੀਦਾ ਹੈ ਕਿ ਅੰਗਰੇਜ਼ਾਂ ਦੀ ਨੀਤੀ ਤਾਂ ਸਾਰਾ ਪੰਜਾਬ ਮੱਲਣ ਦੀ ਸੀ, ਪਰ ਹਾਲਾਂ ਉਨ੍ਹਾਂ ਵਿਚ ਇਸ ਨੂੰ ਸੰਭਾਲਣ ਦੀ ਤਾਕਤ ਨਹੀਂ ਸੀ। ਇਸ ਕਰਕੇ ਉਪਰਲੀ ਵਿਓਂਤ ਵਰਤੀ ਗਈ ਅਤੇ ਪੂਰਨ ਕਬਜ਼ੇ ਦੀ ਤਿਆਰੀ ਅਰੰਭੀ ਗਈ। ਮਗਰੋਂ ਦੂਜੇ ਜੰਗ ਦੇ ਢੁਚਰ ਹੇਠ ਪੂਰਨ ਕਬਜ਼ਾ ਵੀ ਕੀਤਾ ਗਿਆ।



# ਸਿੱਖ-ਅੰਗਰੇਜ਼ਾਂ ਦਾ ਦੂਜਾ ਜੰਗ
(ਸੰਨ ੧੮੪੮-੪੯)

ਜਿਨ੍ਹਾਂ ਘਟਨਾਵਾਂ ਨੂੰ ਅੰਗਰੇਜ਼ ਸਰਕਾਰ ਅਤੇ ਅੰਗਰੇਜ਼ ਇਤਿਹਾਸਕਾਰਾਂ ਨੇ 'ਦੂਜੇ ਸਿਖ ਜੰਗ' ਦਾ ਨਾਂ ਦਿਤਾ, ਉਹ ਅਸਲ ਵਿਚ ਇਸ ਨਾਂ ਦੀਆਂ ਹੱਕਦਾਰ ਨਹੀਂ। ਨਾ ਉਹ ਜੰਗ ਦਾ ਅੰਗ ਹੀ ਸਨ ਅਤੇ ਨਾ ਉਹ ਸਿਖਾਂ ਨੇ ਜਾਂ ਸਿਖ-ਰਾਜ ਨੇ ਅੰਗਰੇਜ਼ਾਂ ਦੇ ਵਿਰੁਧ ਰਚੀਆਂ ਸਨ। ਅੰਗਰੇਜ਼ਾਂ ਦੀ ਰਖਿਆ ਰਖਵਾਲੀ ਹੇਠ ਪਲ ਰਹੇ ਨਬਾਲਗ ਅਧਿਕਾਰ-ਹੀਣ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੇ ਕੁਝ ਜ਼ਿਲਿਆਂ ਵਿਚ ਅੰਗਰੇਜ਼ਾਂ ਦੀਆਂ ਕਾਰਵਾਈਆਂ ਦੇ ਕਾਰਨ ਹੋਈ ਗੜਬੜ ਜਾਂ ਬਗਾਵਤ ਨੂੰ ਅਤੇ ਉਸ ਨੂੰ ਦਬਾਉਣ ਵਾਸਤੇ ਮਹਾਰਾਜੇ ਦੇ ਰਾਖੇ ਅੰਗਰੇਜ਼ ਰੈਜ਼ੀਡੈਂਟ ਤੇ ਸਿਖ ਰਾਜ ਕੌਂਸਲ ਵਲੋਂ ਕੀਤੀ ਗਈ ਕਾਰਵਾਈ ਨੂੰ, ਸਿਖਾਂ ਦੇ ਅੰਗਰੇਜ਼ਾਂ ਵਿਰੁਧ ਜੰਗ ਦਾ ਨਾਂ ਦਿਤਾ ਗਿਆ; ਇਸ ਨੂੰ ਸਿਖਾਂ ਦੇ ਸਿਰ ਥਪਿਆ ਗਿਆ ਅਤੇ ਇਸ ਤਰ੍ਹਾਂ ਅੰਗਰੇਜ਼ਾਂ ਦੇ ਚਿਰਾਂ ਤੋਂ ਬਣੇ ਪੰਜਾਬ ਨੂੰ ਹੜੱਪ ਕਰਨ ਦੇ ਮਨਸੂਬੇ ਦਾ ਬਹਾਨਾ ਬਣਾਇਆ ਗਿਆ।

ਇਨ੍ਹਾਂ ਘਟਨਾਵਾਂ ਦੇ ਦੋ ਅੰਗ ਸਨ—ਮੁਲਤਾਨ ਦੇ ਸੂਬੇਦਾਰ ਜਾਂ ਹਾਕਮ ਮੂਲਰਾਜ ਦੀ ਬਗਾਵਤ ਅਤੇ ਹਜ਼ਾਰੇ ਦੇ ਸੂਬੇਦਾਰ ਜਾਂ ਹਾਕਮ ਸ: ਚਤਰ ਸਿੰਘ ਦੀ ਬਗਾਵਤ।

## ਦੀਵਾਨ ਮੂਲਰਾਜ ਦੀ ਬਗਾਵਤ :—

ਮੁਲਤਾਨ ਸਿਖ-ਰਾਜ ਦਾ ਇਕ ਸੂਬਾ ਸੀ। ਉਸ ਦਾ ਹਾਕਮ ਦੀਵਾਨ ਮੂਲਰਾਜ ਲਾਹੌਰ-ਦਰਬਾਰ ਦੇ ਅਧੀਨ ਸੀ। ਉਸ ਨੂੰ ਮਾਲ-ਗੁਜ਼ਾਰੀ ਜਾਂ ਮਾਮਲੇ ਵਜੋਂ ਬੱਝਵੀਂ ਰਕਮ ਹਰ ਸਾਲ ਲਾਹੌਰ-ਦਰਬਾਰ

ਨੂੰ ਦੇਣੀ ਪੈਂਦੀ ਸੀ। ਪਰ ਅੰਗਰੇਜ਼ਾਂ ਦੀ ਸ਼ਹਿ ਨਾਲ ਉਹ ਆਪਣੇ ਆਪ ਨੂੰ ਸੁਤੰਤਰ ਰਾਜਾ ਦੱਸਣ ਮੰਨਣ ਲੱਗ ਪਿਆ। ਉਸ ਨੇ ਮਾਮਲਾ ਭੇਜਣਾ ਬੰਦ ਕਰ ਦਿਤਾ। ਅੰਗਰੇਜ਼ ਰੈਜ਼ੀਡੈਂਟ ਨੇ ਵਿਚ ਪੈ ਕੇ ਫੈਸਲਾ ਕੀਤਾ ਕਿ (੧) ਦੀਵਾਨ ਮੂਲਰਾਜ ੨੦ ਲੱਖ ਨਕਦ ਦੇਵੇ ਅਤੇ ਆਪਣੇ ਇਲਾਕੇ ਦਾ ਤੀਜਾ ਹਿਸਾ ਲਾਹੌਰ ਦਰਬਾਰ ਦੇ ਹਵਾਲੇ ਕਰ ਦੇਵੇ; (੨) ਅਗਾਂਹ ਨੂੰ ਮਾਮਲੇ ਦੀ ਰਕਮ ਵਿਚ ਸਵਾ ਚਾਰ ਲੱਖ ਸਲਾਨਾ ਦਾ ਵਾਧਾ ਕੀਤਾ ਜਾਵੇ; ਅਤੇ (੩) ਮੁਲਤਾਨ ਸੂਬੇ ਦੇ ਦੀਵਾਨੀ ਤੇ ਫੌਜਦਾਰੀ ਮੁਕੱਦਮਿਆਂ ਦੀ ਅਪੀਲ ਲਾਹੌਰ-ਦਰਬਾਰ ਵਿਚ ਹੋਇਆ ਕਰੇ।

ਦੀਵਾਨ ਮੂਲਰਾਜ ਨੇ ਪਹਿਲਾਂ ਤਾਂ ਇਹ ਗੱਲਾਂ ਮੰਨ ਲਈਆਂ; ਪਰ ਮਗਰੋਂ ਸੂਬੇਦਾਰੀ ਤੋਂ ਅਸਤੀਫਾ ਦੇ ਦਿਤਾ। ਉਸ ਦੇ ਥਾਂ ਸਰਦਾਰ ਕਾਹਨ ਸਿੰਘ ਨੂੰ ਨਵਾਂ ਹਾਕਮ (ਸੂਬੇਦਾਰ) ਨੀਅਤ ਕੀਤਾ ਗਿਆ। ਮੂਲਰਾਜ ਨੇ ਉਸ ਨੂੰ ਕਿਲ੍ਹਾ ਤੇ ਹੋਰ ਪਰਬੰਧ ਸੌਂਪ ਦਿਤਾ। ਪਰ ਅਗਲੇ ਦਿਨ ਉਸ ਨੇ ਬਗਾਵਤ ਕਰ ਦਿੱਤੀ; ਸ: ਕਾਹਨ ਸਿੰਘ ਨਾਲ ਗਏ ਦੋ ਅੰਗਰੇਜ਼ਾਂ ਨੂੰ ਮਾਰ ਦਿਤਾ, ਸ: ਕਾਹਨ ਸਿੰਘ ਨੂੰ ਕੈਦ ਕਰ ਲਿਆ, ਅਤੇ ਲਾਹੌਰ ਦਰਬਾਰ ਵਿਰੁਧ ਖੁਲ੍ਹਮ ਖੁਲ੍ਹੀ ਬਗਾਵਤ ਕਰ ਦਿੱਤੀ।

ਜਦ ਇਸ ਬਗਾਵਤ ਦੀ ਖਬਰ ਲਾਹੌਰ ਪੁਜੀ ਤਾਂ ਸਿਖ ਸਰਦਾਰਾਂ ਨੇ ਰੈਜ਼ੀਡੈਂਟ ਨੂੰ ਕਿਹਾ ਕਿ ਬਗਾਵਤ ਦਬਾਉਣ ਲਈ ਛੇਤੀ ਕਦਮ ਉਠਾਏ ਜਾਣ। ਪਰ ਅੰਗਰੇਜ਼ ਬਗਾਵਤ ਨੂੰ ਦਬਾਉਣਾ ਨਹੀਂ ਸਗੋਂ ਵਧਾਉਣਾ ਚਾਹੁੰਦੇ ਸਨ। ਰੈਜ਼ੀਡੈਂਟ ਨੇ ਕਿਹਾ ਕਿ ਬਗਾਵਤ ਲਾਹੌਰ ਦਰਬਾਰ ਦੇ ਵਿਰੁਧ ਹੈ, ਇਸ ਨੂੰ ਸਿਖ ਸਰਦਾਰ ਆਪੇ ਹੀ ਦਬਾਉਣ, ਹਾਲਾਂ ਕਿ ਲਾਹੌਰ ਦਰਬਾਰ ਦਾ ਸਰਬ-ਅਧਿਕਾਰੀ ਹਾਕਮ ਉਹ ਆਪ ਸੀ। ਅੰਗਰੇਜ਼ ਸਰਕਾਰ ਦੇ ਗਵਰਨਰ ਜਨਰਲ, ਲਾਰਡ ਡਲਹੌਜ਼ੀ ਨੇ ਵੀ ਕਿਹਾ ਕਿ ਅੰਗਰੇਜ਼ੀ ਫੌਜ ਨਹੀਂ ਭੇਜੀ ਜਾ ਸਕਦੀ। ਬਲਵੇ ਦੀ ਅੱਗ ਮੁਲਤਾਨ ਦੇ ਇਰਦ ਗਿਰਦ ਫੈਲ ਗਈ। ਹਜ਼ਾਰਾਂ ਸਿਖ ਸਿਪਾਹੀ ਜਿਨ੍ਹਾਂ

ਨੂੰ ਅੰਗਰੇਜ਼ਾਂ ਨੇ ਸਿਖ ਫੌਜ ਵਿਚੋਂ ਕਢ ਦਿਤਾ ਹੋਇਆ ਸੀ ਮੂਲਰਾਜ ਨਾਲ ਮਿਲ ਗਏ।

ਸ: ਕਾਹਨ ਸਿੰਘ ਨਾਲ ਮੁਲਤਾਨ ਗਏ ਦੋ ਅੰਗਰੇਜ਼ਾਂ ਵਿਚੋਂ ਇਕ ਨੇ ਜ਼ਖਮੀ ਹੋਣ ਤੇ ਅਤੇ ਮਾਰੇ ਜਾਣੋਂ ਕੁਝ ਚਿਰ ਪਹਿਲਾਂ ਇਕ ਚਿੱਠੀ ਬੰਨੂੰ ਵਿਚ ਅਸਥਾਪਨ ਅੰਗਰੇਜ਼ ਅਫਸਰ ਐਡਵਰਡਸ ਨੂੰ ਅਤੇ ਇਕ ਲਾਹੌਰ ਦੇ ਰੇਜ਼ੀਡੰਟ ਨੂੰ ਤੁਰਤ ਸਹਾਇਤਾ ਲਈ ਲਿਖੀ ਸੀ। ਐਡਵਰਡਸ ਝਟ ਆਪਣੇ ਪਾਸ ਦੀ ਫੌਜ ਲੈ ਕੇ ਆ ਗਿਆ। ਉਸ ਨਾਲ ਨਵਾਬ ਬਹਾਵਲਪੁਰ ਦੀ ਅਤੇ ਲਾਹੌਰ ਦਰਬਾਰ ਦੀ ਭੇਜੀ ਹੋਈ ਫੌਜ ਵੀ ਮਿਲ ਗਈ। ੧੮ ਜੂਨ ਸੰਨ ੧੮੪੮ ਨੂੰ ਝਨਾਂ ਦੇ ਕੰਢੇ ਕਨੇਰੇ ਘਾਟ ਉਤੇ ਅਤੇ ਫੇਰ ੧ ਜੁਲਾਈ ਨੂੰ ਮੁਲਤਾਨ ਤੋਂ ਬਾਹਰ ਸੂਰਜ ਖੰਡ ਪਾਸ ਸਖਤ ਲੜਾਈ ਹੋਈ। ਦੀਵਾਨ ਮੂਲਰਾਜ ਹਾਰ ਕੇ ਕਿਲ੍ਹੇ ਵਿਚ ਜਾ ਵੜਿਆ। ਐਡਵਰਡਸ ਪਾਸ ਕਿਲ੍ਹਾ ਸਰ ਕਰਨ ਜੋਗੀ ਫੌਜ ਆਦਿ ਨਹੀਂ ਸੀ। ਉਸ ਨੇ ਕਈ ਚਿੱਠੀਆਂ ਲਾਹੌਰ ਰੈਜ਼ੀਡੰਟ ਨੂੰ ਲਿਖੀਆਂ ਕਿ ਅੰਗਰੇਜ਼ੀ ਫੌਜ ਛੇਤੀ ਭੇਜੋ। ਪਰ ਰੈਜ਼ੀਡੰਟ ਅਤੇ ਡਲਹੌਜ਼ੀ ਆਪਣੇ ਹਠ ਤੇ ਡਟੇ ਰਹੇ। ਮੂਲਰਾਜ ਨੂੰ ਕਿਲ੍ਹਾ ਪਕਾ ਕਰਨ ਤੇ ਅੰਨ ਅਨਾਜ ਅਤੇ ਦਾਰੂ ਸਿੱਕਾ ਇਕੱਠਾ ਕਰਨ ਦਾ ਮੌਕਿਆ ਮਿਲ ਗਿਆ।

ਅੰਤ ਨੂੰ ਜੁਲਾਈ ੧੮੪੮ ਦੇ ਅਖੀਰ ਵਿਚ ਰੈਜ਼ੀਡੰਟ ਨੇ ਮੁਲਤਾਨ ਵਲ ਫੌਜ ਭੇਜੀ। ਇਸ ਫੌਜ ਨੇ ੮ ਸਤੰਬਰ ਨੂੰ ਪਹਿਲਾ ਹੱਲਾ ਕੀਤਾ। ਇਸ ਮਗਰੋਂ ਕਈ ਮਹੀਨੇ ਲੜਾਈ ਲੱਗੀ ਰਹੀ। ਅੰਗ੍ਰੇਜ਼ੀ ਫੌਜ ਨੇ ੨ ਜਨਵਰੀ ੧੮੪੯ ਨੂੰ ਕਿਲ੍ਹਾ ਸਰ ਕਰ ਲਿਆ। ੨੨ ਜਨਵਰੀ ਨੂੰ ਮੂਲਰਾਜ ਨੇ ਹਥਿਆਰ ਸੁਟ ਦਿਤੇ।

ਇਸ ਤਰ੍ਹਾਂ ਮੁਲਤਾਨ ਦੀ ਬਗਾਵਤ ਦਬਾਈ ਗਈ। ਪਰ ਉਨੇ ਚਿਰ ਨੂੰ, ਜਿਹਾ ਕਿ ਅੰਗਰੇਜ਼ਾਂ ਦੀ ਖਾਹਿਸ਼ ਸੀ, ਬਲਵੇ ਦੀ ਅੱਗ ਹੋਰਨੀਂ ਥਾਂਈਂ ਭੜਕ ਉਠੀ ਸੀ, ਜਿਸ ਨੂੰ 'ਦੂਜਾ ਸਿਖ-ਅੰਗਰੇਜ਼ ਜੰਗ'

ਦਾ ਨਾਂ ਦੇ ਕੇ ਲਾਰਡ ਡਲਹੌਜ਼ੀ ਨੇ ਪਹਿਲੇ ਸਿਖ-ਅੰਗਰੇਜ਼ ਜੰਗ ਦੇ ਜੇਤੂ ਲਾਰਡ ਗੱਫ ਨੂੰ ਮਦਾਨ ਵਿਚ ਭੇਜ ਦਿੱਤਾ ਹੋਇਆ ਸੀ।

ਮਹਾਰਾਣੀ ਜ਼ਿੰਦਾਂ ਨਾਲ ਸਖਤੀ :–

ਪਹਿਲੇ ਸਿਖ-ਅੰਗਰੇਜ਼ ਜੰਗ ਮਗਰੋਂ ਜੋ ਅਹਿਦਨਾਮਾ ਹੋਇਆ ਸੀ, ਉਸ ਮੂਜਬ ਮਹਾਰਾਣੀ ਜਿੰਦਾਂ ਨਬਾਲਗ ਮਹਾਰਾਜਾ ਦਲੀਪ ਸਿੰਘ ਦੀ ਸਰਪਰਸਤ ਮੰਨੀ ਗਈ ਸੀ, ਪਰ ਉਸ ਨੂੰ ਅਗਸਤ ੧੮੪੭ ਵਿਚ ਸ਼ੇਖੂਪੁਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ ਗਿਆ। ਉਥੇ ਉਸ ਨਾਲ ਅੱਤ ਦਰਜੇ ਦੀ ਸਖਤੀ ਕੀਤੀ ਗਈ। ਅੰਤ ਨੂੰ ਉਸ ਉਪਰ ਦੋਸ਼ ਲਾਇਆ ਗਿਆ ਕਿ ਮੁਲਤਾਨ ਦੀ ਬਗ਼ਾਵਤ ਵਿਚ ਉਸ ਦਾ ਹੱਥ ਸੀ। ਇਕ ਅੰਧਾ ਹੋਰ ਦੋਸ਼ ਵੀ ਥਪਿਆ ਗਿਆ ਅਤੇ ਉਸ ਦਾ ਪੱਖ ਸੁਣੇ ਵਿਚਾਰੇ ਬਿਨਾਂ ਉਸ ਨੂੰ ਮਈ ੧੮੪੮ ਵਿਚ ਦੇਸ ਨਿਕਾਲਾ ਦਿਤਾ ਤੇ ਬਨਾਰਸ ਪੁਚਾਇਆ ਗਿਆ। ਉਸ ਪਾਸ ਪੰਜਾਹ ਲੱਖ ਦਾ ਗਹਿਣਾ ਸੀ, ਉਹ ਲਾਹ ਲਿਆ ਗਿਆ ; ਡੇਢ ਲੱਖ ਨਕਦ ਸੀ ਉਹ ਖੋਹ ਲਿਆ ਗਿਆ।

ਇਸ ਦੁਰਘਟਨਾ ਨੇ ਸਿਖਾਂ ਦੇ ਖਾਸ ਕਰ ਕੇ ਸਿੱਖ ਸਿਪਾਹੀਆਂ ਦੇ ਮਨਾਂ ਵਿਚ ਭਾਂਬੜ ਬਾਲ ਦਿਤੇ। ਸਿਖ ਸਿਪਾਹੀ ਕਹਿੰਦੇ ਸਨ, "ਜਦ ਸਿਖਾਂ ਦੀ ਮਾਤਾ ਹੀ ਪੰਜਾਬ ਵਿਚੋਂ ਬੇਪਤੀ ਨਾਲ ਕਢ ਦਿਤੀ ਗਈ ਹੈ, ਤਾਂ ਅਸੀਂ ਕਿਹੜੇ ਮੂੰਹ ਨਾਲ ਮੂਲਰਾਜ ਦੇ ਵਿਰੁਧ ਲੜੀਏ ?" ਸਭ ਲੋਕ ਕਹਿੰਦੇ ਸਨ ਕਿ ਅੰਗਰੇਜ਼ਾਂ ਨੇ ਆਪਣਾ ਧਰਮ-ਇਮਾਨ, ਕਾਨੂੰਨ ਅਤੇ ਇਕਰਾਰਨਾਮੇ ਸਭ ਛਡ ਦਿਤੇ ਹਨ ; ਇਹ ਪੰਜਾਬ ਨੂੰ ਹੜੱਪ ਕਰਨ ਵਾਲੇ ਹਨ।

ਮਹਾਰਾਣੀ ਜਿੰਦਾਂ ਨਾਲ ਕੀਤੀ ਗਈ ਸਖਤੀ ਤੇ ਬੇਇਨਸਾਫੀ ਅੰਗਰੇਜ਼ਾਂ ਤੇ ਸਿਖਾਂ ਦੀ ਦੂਜੀ ਲੜਾਈ ਦਾ ਇਕ ਕਾਰਨ ਬਣੀ।

ਸ: ਚਤਰ ਸਿੰਘ ਨਾਲ ਸਖਤੀ :—

ਸ: ਚਤਰ ਸਿੰਘ ਅਟਾਰੀਵਾਲਾ ਉੱਘਾ ਨਾਮਵਰ ਸਰਦਾਰ ਸੀ। ਉਸ ਦਾ ਇਕ ਪੁਤ, ਰਾਜਾ ਸ਼ੇਰ ਸਿੰਘ, ਰੈਜ਼ੀਡੰਟ ਦੀ ਕੌਂਸਲ ਦਾ ਮੈਂਬਰ ਸੀ ਤੇ ਖਾਲਸਾ ਫੌਜ ਦਾ ਜਰਨੈਲ ਸੀ। ਉਸ ਦਾ ਦੂਜਾ ਪੁਤ, ਗੁਲਾਬ ਸਿੰਘ, ਲਾਹੌਰ ਰੈਜ਼ੀਡੰਟ ਪਾਸ ਰਹਿੰਦਾ ਸੀ। ਸ: ਚਤਰ ਸਿੰਘ ਆਪ ਹਜ਼ਾਰੇ ਦਾ ਗਵਰਨਰ ਜਾਂ ਹਾਕਮ ਸੀ। ਇਹ ਤਿੰਨੇ ਹੀ ਬੜੇ ਬਹਾਦਰ, ਸੂਰਬੀਰ ਅਤੇ ਸਿਖ ਰਾਜ ਦੇ ਸ਼ੁਭ-ਚਿੰਤਕ ਸਨ। ਮਹਾਰਾਣੀ ਜਿੰਦਾਂ ਨਾਲ ਹੋਏ ਧੱਕੇ, ਸਖਤੀ ਤੇ ਬੇਇਨਸਾਫੀ ਵਾਲੇ ਵਰਤਾਉ ਨੂੰ ਉਨ੍ਹਾਂ ਨੇ ਬੁਰੀ ਤਰ੍ਹਾਂ ਮਸੂਸ ਕੀਤਾ ਸੀ। ਉਨ੍ਹਾਂ ਨੂੰ ਇਓਂ ਪਰਤੀਤ ਹੋ ਰਿਹਾ ਸੀ ਕਿ ਸਿਖ-ਰਾਜ ਨੂੰ ਮਿਟਾਉਣ ਦੇ ਆਹਰ ਹੋ ਰਹੇ ਹਨ।

ਸ: ਚਤਰ ਸਿੰਘ ਦੀ ਲੜਕੀ ਮਹਾਰਾਜਾ ਦਲੀਪ ਸਿੰਘ ਨਾਲ ਮੰਗੀ ਹੋਈ ਸੀ। ਉਸ ਵੇਲੇ ਮੁਲਤਾਨ ਦੀ ਬਗਾਵਤ ਨੂੰ ਦਬਾਉਣ ਵਿਚ ਜਾਣ ਬੁਝ ਕੇ ਅਕਾਰਨ ਕੀਤੀ ਗਈ ਢਿੱਲ ਮੱਠ ਅਤੇ ਮਹਾਰਾਣੀ ਦੇ ਦੇਸ-ਨਿਕਾਲੇ ਦੇ ਕਾਰਨ ਹਰੇਕ ਸਿੱਖ ਦੇ ਮਨ ਵਿਚ ਅੰਗਰੇਜ਼ਾਂ ਦੀ ਨੀਤ ਬਾਰੇ ਸ਼ੱਕ ਪੈਦਾ ਹੋ ਰਿਹਾ ਸੀ। ਇਸ ਸ਼ੱਕ ਨੂੰ ਦੂਰ ਕਰਨ ਦੇ ਖਿਆਲ ਨਾਲ ਸ: ਚਤਰ ਸਿੰਘ ਨੇ ਆਪਣੇ ਪੁਤ ਰਾਜਾ ਸ਼ੇਰ ਸਿੰਘ ਨੂੰ ਲਿਖਿਆ ਕਿ ਰੈਜ਼ੀਡੰਟ ਨੂੰ ਮਿਲ ਕੇ ਮਹਾਰਾਜਾ ਦਲੀਪ ਸਿੰਘ ਦੇ ਵਿਆਹ ਬਾਰੇ ਪੁਛੋ। ਰਾਜਾ ਸ਼ੇਰ ਸਿੰਘ ਉਸ ਵੇਲੇ ਮੁਲਤਾਨ ਵਿਚ ਬੰਨ੍ਹੂ ਦੇ ਅੰਗਰੇਜ਼ ਅਫਸਰ ਐਡਵਰਡਸ ਦੀ ਸਹਾਇਤਾ ਕਰ ਰਿਹਾ ਸੀ। ਉਸ ਨੇ ਐਡਵਰਡਸ ਪਾਸੋਂ ਰੈਜ਼ੀਡੰਟ ਨੂੰ ਚਿੱਠੀ ਲਿਖਵਾਈ। ਐਡਵਰਡਸ ਨੇ ਜ਼ੋਰਦਾਰ ਸਫਾਰਸ਼ ਕੀਤੀ ਕਿ ਵਿਆਹ ਦੀਆਂ ਤਿਆਰੀਆਂ ਅਰੰਭੀਆਂ ਜਾਣ, ਤਾਂ ਜੁ ਲੋਕਾਂ ਨੂੰ ਤਸੱਲੀ ਹੋ ਜਾਵੇ ਕਿ ਅੰਗਰੇਜ਼ਾਂ ਦੀ ਨੀਤ ਸਾਫ ਹੈ। "ਇਸ ਤਰ੍ਹਾਂ ਲੋਕਾਂ ਦੇ ਦਿਲਾਂ ਵਿਚ ਸ਼ਾਂਤੀ ਵਰਤ ਜਾਵੇਗੀ।"

ਪਰ ਰੈਜ਼ੀਡੰਟ ਨੇ ਅਜੇਹਾ ਸਖਤ ਅਤੇ ਬੇਤੁਕਾ ਉਤਰ ਦਿਤਾ ਜਿਸ ਤੋਂ ਰਾਜਾ ਸ਼ੇਰ ਸਿੰਘ ਤੇ ਉਸ ਦਾ ਪਿਤਾ, ਸ: ਚਤਰ ਸਿੰਘ, ਬੜੇ ਦੁਖੀ ਤੇ ਨਿਰਾਸ ਹੋਏ। ਉਨ੍ਹਾਂ ਨੂੰ ਅੰਗਰੇਜ਼ਾਂ ਦੀ ਨੀਤ ਉਤੇ ਹੋਰ ਵੀ ਵਧੇਰੇ ਸ਼ੱਕ ਭਾਸਣ ਲੱਗ ਪਏ। ਅੰਗਰੇਜ਼ ਨਹੀਂ ਸੀ ਚਾਹੁੰਦੇ ਕਿ ਅਟਾਰੀ ਵਾਲੇ ਸਰਦਾਰਾਂ ਨਾਲ ਮਹਾਰਾਜੇ ਦਾ ਰਿਸ਼ਤਾ ਕਾਇਮ ਹੋ ਜਾਵੇ। ਇਸ ਨਾਲ ਸਿਖਾਂ ਦੀ ਰਾਜਨੀਤਕ ਤਾਕਤ ਵਧ ਜਾਣੀ ਸੀ ਤੇ ਅੰਗਰੇਜ਼ਾਂ ਦੇ ਮਨਸੂਬਿਆਂ ਦੀ ਪੂਰਤੀ ਦੇ ਰਾਹ ਵਿਚ ਰੋੜਾ ਅਟਕ ਜਾਣਾ ਸੀ।

ਇਹ ਸਭ ਕੁਝ ਸ: ਚਤਰ ਸਿੰਘ ਵਾਸਤੇ ਬੜਾ ਦੁਖਦਾਈ ਸੀ। ਪਰ ਏਥੇ ਹੀ ਬੱਸ ਨਾ ਹੋਈ। ਸਰਕਾਰ ਅੰਗਰੇਜ਼ੀ ਦੇ ਕਰਮਚਾਰੀਆਂ ਵਲੋਂ ਬੁਢੇ ਸਰਦਾਰ ਚਤਰ ਸਿੰਘ ਨੂੰ ਬਗਾਵਤ ਕਰਨ ਲਈ ਮਜਬੂਰ ਕਰ ਦਿਤਾ ਗਿਆ। ਉਹ ਇਉਂ।

ਰੈਜ਼ੀਡੰਟ ਨੇ ਆਪਣੇ ਇਕ ਮਤਹਿਤ ਅਫਸਰ, ਕਪਤਾਨ ਐਬਟ, ਨੂੰ ਸਰਦਾਰ ਚਤਰ ਸਿੰਘ ਦੀ ਸਹਾਇਤਾ ਵਾਸਤੇ ਹਜ਼ਾਰੇ ਭੇਜਿਆ ਹੋਇਆ ਸੀ। ਐਬਟ ਬੜੇ ਸ਼ੱਕੀ ਤੇ ਜਿੱਦਲ ਸੁਭਾ ਵਾਲਾ ਸੀ। ਉਸ ਦੀ ਨੀਤ ਵੀ ਸਾਫ਼ ਨਹੀਂ ਸੀ। ਜਿਹਾ ਕਿ ਉਸ ਦੀਆਂ ਲਿਖੀਆਂ ਚਿੱਠੀਆਂ ਦਸ ਦੀਆਂ ਹਨ, ਉਸ ਨੇ ਸਿਖ ਰਾਜ ਨੂੰ ਤਬਾਹ ਕਰਨ ਦੀ ਦਲੀਲ ਧਾਰੀ ਹੋਈ ਸੀ। ਉਸ ਨੇ ਇਸ ਸੰਬੰਧ ਵਿਚ ਪਹਿਲ ਸ: ਚਤਰ ਸਿੰਘ ਤੋਂ ਕਰਨ ਦੀ ਵਿਉਂਤ ਬਣਾਈ। ਉਸ ਨੇ ਉਸ ਸਰਦਾਰ ਨੂੰ ਹਰ ਵੇਲੇ ਤੰਗ ਕਰਨਾ ਤੇ ਖਿਝਾਉਣਾ ਸ਼ੁਰੂ ਕਰ ਦਿਤਾ ਅਤੇ ਉਸ ਵਿਰੁਧ ਅੰਗਰੇਜ਼ਾਂ ਦੇ ਬਰਖਲਾਫ਼ ਸਾਜ਼ਸਾਂ ਕਰਨ ਅਤੇ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਦੇ ਮਨਸੂਬੇ ਬਣਾਉਣ ਦੇ ਦੂਸ਼ਣ ਲਾਉਣੇ ਅਰੰਭੇ। ਰੈਜ਼ੀਡੰਟ ਨੇ ਪੜਤਾਲ ਕੀਤੀ, ਤਾਂ ਇਹ ਦੋਸ਼ ਨਿਰਮੂਲ ਸਾਬਤ ਹੋਏ।

ਫੇਰ ਐਬਟ ਨੇ ਹੋਰ ਚਾਲ ਚਲੀ। ਹਜ਼ਾਰੇ ਦੇ ਇਲਾਕੇ ਵਿਚ ਬਹੁਤ ਵਧੇਰੇ ਵਸੋਂ ਮੁਸਲਮਾਨਾਂ ਦੀ ਸੀ। ਉਹ ਸਾਰੇ ਹਥਿਆਰਬੰਦ

ਸਨ। ਐਬਟ ਨੇ ਇਲਾਕੇ ਦੇ ਮੁਸਲਮਾਨਾਂ ਨੂੰ ਸਿਖਾਂ ਵਿਰੁਧ ਭੜਕਾਉਣਾ ਸ਼ੁਰੂ ਕਰ ਦਿਤਾ। ਉਹ ਆਪ ਲਿਖਦਾ ਹੈ, "ਮੈਂ ਹਜ਼ਾਰੇ ਦੇ ਨਵਾਬਾਂ ਨੂੰ ਇਕਠਿਆਂ ਕੀਤਾ ਅਤੇ ਉਨ੍ਹਾਂ ਨੂੰ ਸਮਝਾਇਆ ਕਿ ਕੀ ਕੁਝ ਹੋ ਰਿਹਾ ਹੈ। ਉਨ੍ਹਾਂ ਦੇ ਵਡ ਵਡੇਰਿਆਂ, ਪਿਓ-ਦਾਦਿਆਂ, ਮਿਤਰਾਂ, ਸੰਬੰਧੀਆਂ ਦੇ ਕਤਲਾਂ ਦਾ ਚੇਤਾ ਕਰਾ ਕੇ ਮੈਂ ਉਨ੍ਹਾਂ ਨੂੰ ਸਿਖਾਂ ਵਿਰੁਧ ਭੜਕਾਇਆ ਅਤੇ ਉਨ੍ਹਾਂ ਨੂੰ ਸਿਖਾਂ ਨੂੰ ਤਬਾਹ ਕਰਨ ਲਈ ਤੇ ਮੇਰੀ ਸਹਾਇਤਾ ਕਰਨ ਲਈ ਤਿਆਰ ਕੀਤਾ। ਇਸ ਬਾਰੇ ਮੈਂ ਸਾਰੇ ਇਲਾਕੇ ਵਿਚ ਪਰਵਾਨੇ ਜਾਰੀ ਕੀਤੇ ਅਤੇ ਤਕੜੀਆਂ ਥਾਵਾਂ ਤੇ ਮੈਂ ਆਪ ਪਹੁੰਚਿਆ। ......ਮੈਂ ਹਥਿਆਰਬੰਦ ਮੁਸਲਮਾਨ ਕਿਰਸਾਨਾਂ ਨੂੰ ਅਗੇ ਆਉਣ ਦਾ ਹੁਕਮ ਦਿਤਾ ਹੈ। ਮੈਂ ਸਿਖ ਫੌਜ ਨੂੰ ਤਬਾਹ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾਵਾਂਗਾ।'

ਗੱਲ ਕੀ, ਸਰਦਾਰ ਚਤਰ ਸਿੰਘ ਦੀ ਸਹਾਇਤਾ ਲਈ ਭੇਜੇ ਹੋਏ ਇਸ ਅੰਗਰੇਜ਼ ਨੇ ਇਲਾਕੇ ਦੇ ਮੁਸਲਮਾਨਾਂ ਨੂੰ ਚੁਕਿਆ ਹੀ ਨਾ ਸਗੋਂ ਹੁਕਮ ਦਿਤਾ ਕਿ ਉਹ ਹਕੂਮਤ ਵਿਰੁਧ, ਸਿਖਾਂ ਵਿਰੁਧ, ਤੇ ਹਜ਼ਾਰੇ ਦੇ ਸਿਖ ਹਾਕਮ ਵਿਰੁਧ ਬਗਾਵਤ ਕਰਨ ਅਤੇ ਲੜਾਈ ਕਰਨ। ਉਨ੍ਹਾਂ ਦੀ ਇਹ ਬਗਾਵਤ ਹੀ ਸਿਖ-ਅੰਗਰੇਜ਼ ਜੰਗ ਦਾ ਕਾਰਨ ਬਣੀ।

ਸਰਦਾਰ ਚਤਰ ਸਿੰਘ ਹਰੀਪੁਰ ਰਹਿੰਦਾ ਸੀ। ਐਬਟ ਓਥੋਂ ੩੬ ਮੀਲ ਦੂਰ 'ਸੇਰਵਾਂ' ਵਿਚ ਜਾ ਰਿਹਾ। ਉਸ ਦੇ ਭੜਕਾਏ ਹੋਏ ਮੁਸਲਮਾਨਾਂ ਨੇ ਹਰੀਪੁਰ ਨੂੰ ਆ ਘੇਰਿਆ। ਹਰੀਪੁਰ ਵਿਚ ਫੌਜ ਥੋੜੀ ਸੀ। ਸਰਦਾਰ ਚਤਰ ਸਿੰਘ ਨੇ ਉਸ ਨੂੰ ਚੜ੍ਹੇ ਆ ਰਹੇ ਮੁਸਲਮਾਨਾਂ ਨੂੰ ਰੋਕਣ ਦਾ ਹੁਕਮ ਦਿਤਾ। ਓਥੇ ਕਨੋਰਾ ਨਾਮੇ ਇਕ ਅਮਰੀਕਨ ਤੋਪਖਾਨੇ ਦਾ ਅਫਸਰ ਸੀ। ਉਸ ਨੇ ਸਰਦਾਰ ਚਤਰ ਸਿੰਘ ਦਾ ਹੁਕਮ ਮੰਨਣੋਂ ਨਾਂਹ ਕਰ ਦਿਤੀ। ਸਗੋਂ ਉਸ ਨੇ ਇਕ ਸਿਖ ਹੌਲਦਾਰ ਨੂੰ ਸਰਦਾਰ ਚਤਰ ਸਿੰਘ ਦੀ ਫੌਜ ਉਪਰ ਤੋਪਾਂ

ਚਲਾਉਣ ਦਾ ਹੁਕਮ ਦਿਤਾ। ਹੌਲਦਾਰ ਨਾ ਮੰਨਿਆ। ਕਨੋਰਾਂ ਨੇ ਹੌਲਦਾਰ ਨੂੰ ਕਤਲ ਕਰ ਕੇ ਆਪ ਤੋਪਾਂ ਚਲਾਈਆਂ, ਪਰ ਵਾਰ ਖਾਲੀ ਗਿਆ। ਇੰਨੇ ਨੂੰ ਫੌਜ ਨੇੜੇ ਆ ਗਈ। ਕਨੋਰਾ ਨੇ ਪਸਤੌਲ ਨਾਲ ਦੋ ਸਿਪਾਹੀ ਮਾਰ ਦਿਤੇ। ਇਕ ਸਿਪਾਹੀ ਨੇ ਹਿੰਮਤ ਕਰ ਕੇ ਕਨੋਰਾ ਨੂੰ ਤਲਵਾਰ ਨਾਲ ਕਤਲ ਕਰ ਦਿਤਾ।

ਜਦ ਐਬਟ ਨੂੰ ਕਨੋਰਾ ਦੇ ਕਤਲ ਦੀ ਖਬਰ ਮਿਲੀ, ਤਾਂ ਉਹ ਲਾਲ ਪੀਲਾ ਹੋ ਉਠਿਆ। ਉਸ ਨੇ ਸਰਦਾਰ ਚਤਰ ਸਿੰਘ ਵਿਰੁਧ ਰੈਜ਼ੀਡੈਂਟ ਨੂੰ ਸਖਤ ਚਿਠੀ ਲਿਖੀ ਤੇ ਕਿਹਾ, 'ਚਤਰ ਸਿੰਘ ਨੇ, ਪਸ਼ੌਰਾ ਸਿੰਘ ਵਾਂਙ, ਕਨੋਰਾ ਨੂੰ ਬੇਰਹਿਮੀ ਨਾਲ ਕਤਲ ਕੀਤਾ ਹੈ। ਉਸ ਨੇ ਕਨੋਰਾ ਨੂੰ ਕਤਲ ਕਰਨ ਬਾਰੇ ਪਹਿਲਾਂ ਹੀ ਪੱਕਾ ਇਰਾਦਾ ਕੀਤਾ ਹੋਇਆ ਸੀ।'

ਪਰ ਰੈਜ਼ੀਡੈਂਟ ਨੇ ਕਿਹਾ ਕਿ ਕਨੋਰਾ ਨੇ ਹਜ਼ਾਰੇ ਦੇ ਗਵਰਨਰ ਦੀ ਹੁਕਮ ਅਦੂਲੀ ਕੀਤੀ ਸੀ ਤੇ ਉਸ ਨਾਲ ਜੋ ਵਾਪਰੀ, ਉਸ ਨੂੰ ਇਤਰਾਜ਼-ਯੋਗ ਨਹੀਂ ਕਿਹਾ ਜਾ ਸਕਦਾ; ਸਰਦਾਰ ਚਤਰ ਸਿੰਘ ਨੇ ਜੋ ਕੁਝ ਕੀਤਾ, ਉਹ ਆਪਣੀ ਰਖਿਆ ਬਚਾ ਵਾਸਤੇ ਕੀਤਾ।

ਪਰ ਐਬਟ ਆਪਣੀ ਜ਼ਿਦ ਉਤੇ ਅੜਿਆ ਰਿਹਾ। ਉਹ ਸਰਦਾਰ ਚਤਰ ਸਿੰਘ ਨੂੰ ਕਹੇ ਕਿ ਕਨੋਰਾ ਦੇ ਕਾਤਲ ਨੂੰ ਮੇਰੇ ਹਵਾਲੇ ਕਰੋ ਨਹੀਂ ਤਾਂ ਤੁਹਾਡੀ ਪਦਵੀ ਤੇ ਜਗੀਰ ਜ਼ਬਤ ਕੀਤੀ ਜਾਵੇਗੀ।'

ਫੇਰ ਐਬਟ ਨੇ ਰੈਜ਼ੀਡੈਂਟ ਨੂੰ ਲਿਖਿਆ ਕਿ ਸਰਦਾਰ ਚਤਰ ਸਿੰਘ ਬਹੁਤ ਸਾਰੀ ਸਿਖ ਫੌਜ ਨੂੰ ਬਗਾਵਤ ਵਾਸਤੇ ਭੜਕਾ ਰਿਹਾ ਹੈ ਤੇ ਕਸ਼ਮੀਰ ਦੇ ਰਾਜੇ ਨੂੰ ਮੁਲਕ ਉਤੇ ਹਮਲਾ ਕਰਨ ਵਾਸਤੇ ਸਦ ਰਿਹਾ ਹੈ। ਰੈਜ਼ੀਡੈਂਟ ਦੇ ਹੁਕਮ ਅਨੁਸਾਰ ਇਸ ਦੀ ਪੜਤਾਲ ਹੋਈ। ਸਰਦਾਰ ਚਤਰ ਸਿੰਘ ਨਿਰਦੋਸ਼ ਸਾਬਤ ਹੋਇਆ। ਪਰ ਫੇਰ ਵੀ ਫੈਸਲਾ ਇਹ ਦਿੱਤਾ ਗਿਆ ਕਿ ਸਰਦਾਰ ਚਤਰ ਸਿੰਘ ਦੀ ਜਗੀਰ ਜ਼ਬਤ ਕੀਤੀ ਜਾਵੇ ਤੇ ਉਸ ਨੂੰ ਪਦਵੀ ਤੋਂ ਹਟਾਇਆ ਜਾਵੇ।

ਜਿਹਾ ਕਿ ਇਕ ਅੰਗਰੇਜ਼ ਇਤਿਹਾਸਕਾਰ ਲਿਖਦਾ ਹੈ, "ਇਸ ਸਾਰੀ ਕਾਰਵਾਈ ਤੋਂ ਉਹ ਬੁਢਾ ਸਰਦਾਰ ਇਹ ਹੀ ਸਮਝ ਸਕਦਾ ਸੀ ਕਿ ਪੰਜਾਬ ਦੀ ਸਮੁਚੀ ਤਬਾਹੀ ਵਿਚ ਮੈਨੂੰ ਸ਼ਿਕਾਰ ਦਾ ਪਹਿਲਾ ਨਿਸ਼ਾਨਾ ਬਣਾਇਆ ਗਿਆ ਹੈ। 'ਮਹਾਰਾਣੀ' ਦੇ ਦੇਸ ਨਿਕਾਲੇ ਤੇ ਉਸ (ਮਹਾਰਾਣੀ) ਨਾਲ ਕੀਤੇ ਗਏ ਭੈੜੇ ਵਰਤਾਉ ਤੋਂ ਉਹ ਪਹਿਲਾਂ ਹੀ ਬੜਾ ਨਿਰਾਸ ਹੋਇਆ ਹੋਇਆ ਤੇ ਡਰਿਆ ਹੋਇਆ ਸੀ। ਮਹਾਰਾਜੇ ਦੇ ਵਿਆਹ ਬਾਰੇ ਗੋਲ ਮੋਲ ਜਵਾਬ ਨੇ ਉਸ ਦੇ ਦਿਮਾਗ ਵਿਚ ਤਰ੍ਹਾਂ ਤਰ੍ਹਾਂ ਦੀਆਂ ਗੋਂਦਾ ਤੇ ਮਨਸੂਬੇ ਪੈਦਾ ਕਰ ਦਿਤੇ।......ਉਹ ਸਮਝਦਾ ਸੀ ਕਿ ਐਬਟ ਨੂੰ ਮੇਰੀ ਤਬਾਹੀ ਕਰਨ ਦੀ ਆਗਿਆ ਦਿਤੀ ਗਈ ਹੈ।......ਉਸ ਨੂੰ ਨਿਰਾਸਤਾ ਦੇ ਖੂਹ ਵਿਚ ਧੱਕ ਦਿਤਾ ਗਿਆ। ਉਹ ਹੁਣ ਜੁਸ਼ੀਲੇ ਸਿਖਾਂ, ਫੌਜੀਆਂ ਅਤੇ ਆਪਣੇ ਮਗਰ ਲਗਣ ਵਾਲਿਆਂ ਨੂੰ ਵਧੇਰੇ ਚਿਰ ਬਗਾਵਤ ਤੋਂ ਨਹੀਂ ਸੀ ਰੋਕ ਸਕਦਾ। ਅੰਤ ਉਸ ਨੇ ਖੁਲ੍ਹਮ ਖੁਲ੍ਹੀ ਬਗਾਵਤ ਕਰ ਦਿਤੀ ਅਤੇ ਆਪਣੇ ਧਰਮ ਤੇ ਸਿਖ ਰਾਜ ਵਾਸਤੇ ਆਖਰੀ ਜੰਗ ਵਿਚ ਆਪਣਾ ਜੀਵਨ ਅਰਪਨ ਕਰ ਦਿਤਾ।" *

ਅਸਾਂ ਵੇਖ ਲਿਆ ਹੈ ਕਿ ਹਜ਼ਾਰੇ ਦੇ ਮੁਸਲਮਾਨਾਂ ਦੀ ਬਗ਼ਾਵਤ ਨੂੰ ਰੋਕਣ ਦੇ ਸਿਲਸਿਲੇ ਵਿਚ ਕਨੋਰਾਂ ਨੇ ਹੁਕਮ ਅਦੂਲੀ ਕੀਤੀ ਅਤੇ ਉਹ ਕਤਲ ਕੀਤਾ ਗਿਆ; ਉਸ ਦੇ ਕਤਲ ਦੇ ਸਿਲਸਿਲੇ ਵਿਚ ਸਰਦਾਰ ਚਤਰ ਸਿੰਘ ਦੀ ਜਗੀਰ ਜ਼ਬਤ ਕੀਤੀ ਗਈ ਤੇ ਪਦਵੀ ਖੋਹੀ ਗਈ, ਇਸ ਧਕੇ ਤੇ ਬੇਨਿਆਈਂ ਤੋਂ ਮਜਬੂਰ ਹੋ ਕੇ ਸਰਦਾਰ ਚਤਰ ਸਿੰਘ ਨੇ ਬਗਾਵਤ ਕੀਤੀ; ਇਸ ਬਗਾਵਤ ਕਰਕੇ ਹੀ ਸਿਖਾਂ ਤੇ ਅੰਗਰੇਜ਼ਾਂ ਦਾ ਦੂਜਾ ਜੰਗ ਹੋਇਆ। ਤਾਂ ਤੇ ਸਪਸ਼ਟ ਹੈ ਕਿ ਹਜਾਰੇ ਦੇ ਮੁਸਲਮਾਨਾਂ ਦੀ ਬਗਾਵਤ ਹੀ ਇਸ ਜੰਗ ਦਾ ਕਾਰਨ ਬਣੀ। ਸਗੋਂ, ਕਿਉਂਕਿ ਇਨ੍ਹਾਂ ਮੁਸਲਮਾਨਾਂ ਦੀ ਬਗਾਵਤ ਐਬਟ ਦੇ ਜਤਨਾਂ ਕਰਕੇ

---

*The Annexctin of the Punjab, Major Evans Beil.

ਹੋਈ ਸੀ, ਇਸ ਕਰਕੇ ਦੂਜੇ ਅੰਗਰੇਜ਼-ਸਿਖ ਜੰਗ ਦਾ ਅਸਲ ਕਾਰਨ ਐਬਟ ਦੀਆਂ ਕਾਰਵਾਈਆਂ ਹੀ ਸਨ।

## ਸਰਦਾਰ ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਦੀ ਬਗਾਵਤ

ਇਸ ਤਰ੍ਹਾਂ ਸਰਦਾਰ ਚਤਰ ਸਿੰਘ ਨੂੰ ਮਜਬੂਰ ਹੋ ਕੇ ਬਗਾਵਤ ਕਰਨੀ ਪਈ। ਹੁਣ ਚਾਰ ਚੁਫੇਰੇ ਅੱਗ ਲਗ ਗਈ। ਉਸ ਦੇ ਬਾਗੀ ਹੋਣ ਦਾ ਐਲਾਨ ਸੁਣ ਕੇ ਦਲਾਂ ਦੇ ਦਲ ਉਸ ਦੇ ਝੰਡੇ ਹੇਠ ਇਕਠੇ ਹੋਣ ਲਗ ਪਏ। ਇਨ੍ਹਾਂ ਵਿਚ ਬਹੁਤੇ ਨਾਮ-ਕਟੇ ਸਿਪਾਹੀ ਸਨ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਨੌਕਰੀਆਂ ਤੋਂ ਜਵਾਬ ਦਿੱਤਾ ਹੋਇਆ ਸੀ। ਕਈ ਛਾਉਣੀਆਂ ਵਿਚ ਵੀ ਸਿਪਾਹੀ ਬਾਗੀ ਹੋ ਗਏ।

ਸਰਦਾਰ ਚਤਰ ਸਿੰਘ ਨੇ ਆਪਣੇ ਬਾਗੀ ਹੋਣ ਦੀ ਖਬਰ ਆਪਣੇ ਪੁਤ, ਰਾਜਾ ਸ਼ੇਰ ਸਿੰਘ, ਨੂੰ ਘੱਲੀ। ਉਹ ਉਸ ਵੇਲੇ ਫੌਜ ਸਮੇਤ ਮੁਲਤਾਨ ਵਿਚ ਮੂਲਰਾਜ ਦੀ ਬਗਾਵਤ ਦਬਾਉਣ ਵਿਚ ਸਹਾਇਤਾ ਦੇ ਰਿਹਾ ਸੀ। ਉਹ ਅੰਗਰੇਜ਼ਾਂ ਨਾਲ ਵਿਗਾੜਨੀ ਨਹੀਂ ਸੀ ਚਾਹੁੰਦਾ। ਪਰ ਮਹਾਰਾਣੀ ਜਿੰਦਾਂ ਨਾਲ ਹੋਏ ਸਲੂਕ ਤੋਂ ਸੜੇ ਭੁਜੇ ਹੋਏ ਉਸ ਦੇ ਸਿਪਾਹੀ ਉਸ ਨੂੰ ਬਾਗੀ ਹੋਣ ਲਈ ਜੋਰ ਲਾਉਂਦੇ ਸਨ, ਉਸ ਨੂੰ ਕੌੜੇ ਬਚਨ ਵੀ ਬੋਲਦੇ ਸਨ। ਉਸ ਨੇ ਵੀ ੧੪ ਸਤੰਬਰ ੧੮੪੮ ਨੂੰ ਬਗਾਵਤ ਦਾ ਐਲਾਨ ਕਰ ਦਿਤਾ ਅਤੇ ੯ ਅਕਤੂਬਰ ਨੂੰ ਆਪਣੇ ਪਿਤਾ ਵੱਲ ਨੂੰ ਤੁਰ ਪਿਆ।

ਰਾਜਾ ਸ਼ੇਰ ਸਿੰਘ ਦਾ ਇਰਾਦਾ ਆਪਣੇ ਪਿਤਾ ਅਤੇ ਪਹਾੜੀ ਖਾਲਸਾ ਫੌਜਾਂ ਨੂੰ ਨਾਲ ਲੈ ਕੇ ਮਾਝੇ ਵਿਚ ਖਿਲਰ ਜਾਣ ਦਾ ਸੀ। ਉਥੇ ਬਹੁਤੀ ਵਸੋਂ ਸਿਖਾ ਦੀ ਸੀ ਅਤੇ ਉਸ ਨੂੰ ਹਰ ਪਾਸਿਓਂ ਮਦਦ ਮਿਲ ਸਕਦੀ ਸੀ। ਜੇ ਉਹ ਅਜੇਹਾ ਕਰ ਸਕਦਾ, ਤਾਂ ਕੋਈ ਤਾਕਤ ਅੰਗਰੇਜ਼ਾਂ ਨੂੰ ਬਚਾ ਨਾ ਸਕਦੀ, ਪਰ ਕੁਦਰਤ ਨੂੰ ਇਹ ਗਲ ਮਨਜ਼ੂਰ ਨਹੀਂ ਸੀ। ਉਸ ਨੂੰ ਰਣਭੂਮੀ ਲਈ ਅਜੇਹਾ ਇਲਾਕਾ ਚੁਣਨਾ ਪਿਆ ਜਿਥੇ ਬਹੁਤੀ ਵਸੋਂ ਮੁਸਲਮਾਨਾਂ ਦੀ ਸੀ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਸਿਖਾਂ ਵਿਰੁਧ

ਭੜਕਾ ਛਡਿਆ ਹੋਇਆ ਸੀ।

ਉਸ ਦਾ ਐਲਾਨ ਸੁਣ ਕੇ ਪਸ਼ੌਰ ਬੰਨੂੰ ਆਦਿ ਪਹਾੜੀ ਛਾਉਣੀਆਂ ਦੇ ਸਿੱਖ ਸਿਪਾਹੀਆਂ ਨੇ ਬਗ਼ਾਵਤ ਕਰ ਦਿਤੀ ਅਤੇ ਉਨ੍ਹਾਂ ਨੇ ਆਪਣੇ ਸਰਦਾਰਾਂ ਨੂੰ ਬਗਾਵਤ ਵਿਚ ਸ਼ਾਮਲ ਹੋਣ ਲਈ ਮਜਬੂਰ ਕੀਤਾ। ਬਾਗੀ ਅਤੇ ਨਾਮ-ਕਟੇ ਸਿਖ ਸਿਪਾਹੀ ਰਾਜਾ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਦੇ ਝੰਡਿਆਂ ਹੇਠ ਜੁੜਨ ਲਗ ਪਏ।

ਪਛਮੀ ਪੰਜਾਬ ਵਿਚ ਖੁਲ੍ਹਮ ਖੁਲ੍ਹੀ ਬਗ਼ਾਵਤ ਹੋ ਗਈ। ਇਹ ਬਗਾਵਤ ਅੰਗਰੇਜ਼ ਹਾਕਮਾਂ ਦੇ ਮਨ ਦੀ ਮੁਰਾਦ ਅਤੇ ਉਨ੍ਹਾਂ ਦੇ ਜਤਨਾਂ ਦੀ ਸਫਲਤਾ ਸੀ। ਸਭ ਨਿਰਪੱਖ ਇਤਿਹਾਸਕਾਰ, ਅੰਗਰੇਜ਼ ਤੇ ਹੋਰ, ਮੰਨਦੇ ਹਨ ਕਿ ਇਹ ਬਗ਼ਾਵਤ ਅੰਗਰੇਜ਼ਾਂ ਨੇ ਜਾਣ-ਬੁਝ ਕੇ ਕਰਾਈ। ਮਿਸਾਲ ਵਜੋਂ ਮੇਜਰ ਐਡਵਰਡਸ, ਜੋ ਬੰਨੂੰ ਤੋਂ ਮੁਲਤਾਨ ਦੀ ਬਗ਼ਾਵਤ ਦਬਾਉਣ ਲਈ ਗਿਆ ਸੀ, ਲਿਖਦਾ ਹੈ, "ਉਸ ਵੇਲੇ ਮੇਰਾ ਆਪਣਾ ਇਹ ਯਕੀਨ ਸੀ ਕਿ ਜੇ ਮੁਲਤਾਨ ਦੀ ਬਗਾਵਤ ਛੇਤੀ ਦਬਾ ਦਿਤੀ ਜਾਂਦੀ, ਤਾਂ ਫੇਰ ਸਿਖਾਂ ਦੀ ਖੁਲ੍ਹੀ ਬਗਾਵਤ ਕਦੇ ਨਾ ਹੁੰਦੀ ਜਿਥੋਂ ਤੀਕ ਮੈਨੂੰ ਚੇਤਾ ਹੈ ਹਰੇਕ ਸਿਪਾਹੀ ਤੇ ਅਫਸਰ ਦੀ ਇਹੋ ਰਾਇ ਸੀ। ਮੇਰੀ ਨਿਜੀ ਰਾਇ ਅਜੇ ਵੀ ਉਹੋ ਹੈ।"*

ਇਸ ਬਗਾਵਤ ਦੇ ਖਾਸ ਕਾਰਨ ਇਹ ਸਨ :-(੧) ਮੁਲਤਾਨ ਦੀ ਬਗਾਵਤ ਨੂੰ ਦਬਾਉਣ ਵਿਚ ਜਾਣ ਬੁਝ ਕੇ ਕੀਤੀ ਗਈ ਢਿੱਲ; (੨) ਮਹਾਰਾਜਾ ਦਲੀਪ ਸਿੰਘ ਦੇ ਵਿਆਹ ਦਾ ਦਿਨ ਮਿਥਣੋਂ ਨਾਂਹ, (੩) ਮਹਾਰਾਣੀ ਜਿੰਦਾਂ ਨਾਲ ਸਖਤੀ ਤੇ ਉਸ ਦਾ ਦੇਸ-ਨਿਕਾਲਾ, (੪) ਕਪਤਾਨ ਐਬਟ ਦਾ ਪਛਮੀ ਪੰਜਾਬ ਦੇ ਮੁਸਲਮਾਨਾਂ ਨੂੰ ਸਿਖਾਂ ਦੇ ਵਿਰੁਧ ਭੜਕਾਉਣਾ ਤੇ ਲੜਨ ਲਈ ਚੁਕਣਾ, (੫) ਸਰਦਾਰ ਚਤਰ ਸਿੰਘ ਨਾਲ ਧਕਾ ਤੇ ਬੇਇਨਸਾਫੀ, ਅਤੇ (੬) ਹਜ਼ਾਰਾਂ ਦੀ ਗਿਣਤੀ ਵਿਚ ਨਾਮ ਕਟੇ ਸਿਪਾਹੀਆਂ ਦੇ ਮਨਾਂ ਵਿਚ ਨੌਕਰੀਆਂ ਤੋਂ ਹਟਾਏ

*A year on the Punjab Frontier,

ਜਾਣ ਕਰਕੇ ਅੰਗਰੇਜ਼ਾਂ ਵਿਰੁਧ ਗੁੱਸਾ।

ਅੰਗਰੇਜ਼ਾਂ ਨੇ ਪੰਜਾਬ ਨੂੰ ਹੜੱਪ ਕਰਨ ਦਾ ਬਹਾਨਾ ਬਣਾਉਣ ਲਈ ਇਹ ਬਗਾਵਤ ਕਰਵਾਈ ਸੀ। ਜਦ ਉਹ ਹੋ ਗਈ, ਤਾਂ ਅੰਗਰੇਜ਼ ਵੱਛਾਂ ਮਾਰਨ ਲਗ ਪਏ। ਗਵਰਨਰ ਜਨਰਲ, ਲਾਰਡ ਡਲਹੌਜ਼ੀ, ਅਤੇ ਅੰਗਰੇਜ਼ ਸੈਨਾਪਤੀ, ਲਾਰਡ ਗੱਫ, ਇਸੇ ਉਡੀਕ ਵਿਚ ਸਨ। ਲਾਰਡ ਗੱਫ ਝਟ ਫੌਜ਼ ਲੈ ਕੇ ਰਾਜਾ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਨੂੰ ਦਬਾਉਣ ਲਈ ਪੰਜਾਬ ਵਿਚ ਆ ਗਿਆ। ਉਹ ੧੩ ਨਵੰਬਰ ੧੮੪੮ ਨੂੰ ਲਾਹੌਰ ਪੁਜਾ ਅਤੇ ੧੬ ਨੂੰ ਓਥੋਂ ਚਲ ਪਿਆ। ਫੀਰੋਜ਼ਪੁਰ, ਲੁਧਿਆਣੇ, ਤੇ ਲਾਹੌਰ ਦੀ ਸਾਰੀ ਅੰਗਰੇਜ਼ੀ ਫੌਜ ਵੀ ਉਸ ਦੇ ਨਾਲ ਸੀ।

੧੮ ਨਵੰਬਰ ੧੮੪੮ ਨੂੰ ਰੈਜ਼ੀਡੈਂਟ ਨੇ ਲਾਹੌਰ ਤੋਂ 'ਮਹਾਰਾਜਾ ਦਲੀਪ ਦੇ ਮੁਲਕ ਦੇ ਲੋਕਾਂ" ਦੇ ਨਾਂ ਇਕ ਐਲਾਨ ਕਢਿਆ ਜਿਸ ਵਿਚ "ਮਹਾਰਾਜਾ ਦਲੀਪ ਸਿੰਘ ਦੀ ਆਗਿਆਕਾਰ ਪਰਜਾ" ਨੂੰ ਯਕੀਨ ਦਿਵਾਇਆ ਗਿਆ ਕਿ "ਅੰਗਰੇਜ਼ੀ ਫੌਜ ਦੁਸ਼ਮਣ ਦੀ ਹੈਸੀਅਤ ਵਿਚ ਨਹੀਂ, ਸਗੋਂ ਮਹਾਰਾਜਾ ਦਲੀਪ ਸਿੰਘ ਦੀ ਹਕੂਮਤ ਦੀ ਮਿਤਰ ਬਣ ਕੇ ਪੰਜਾਬ ਵਿਚ ਅਮਨ ਕਾਇਮ ਕਰਨ ਲਈ ਦਾਖਲ ਹੋਈ ਹੈ।"

ਇਸ ਐਲਾਨ ਦਾ ਲੋਕਾਂ ਉਤੇ ਕਾਫੀ ਅਸਰ ਪਿਆ। ਮਾਝੇ ਵਿਚ ਕਿਸੇ ਪਰਕਾਰ ਦੀ ਗੜਬੜ ਨਾ ਹੋਈ। ਲਾਹੌਰ ਦਰਬਾਰ ਦੀਆਂ ਫੌਜਾਂ ਨੇ ਸੈਨਾਪਤੀ ਗੱਫ ਦੀ ਵਿਤੋਂ ਵਧ ਸਹਾਇਤਾ ਕੀਤੀ। ਰਾਜਾ ਸ਼ੇਰ ਸਿੰਘ ਤੋਂ ਬਿਨਾ ਰੈਜ਼ੀਡੈਂਟ ਦੀ ਕੌਂਸਲ ਦੇ ਸਭ ਮੈਂਬਰਾਂ ਅੰਗਰੇਜਾਂ ਦੇ ਨਾਲ ਸਨ। ਉਹ ਸਮਝੀ ਬੈਠੇ ਸਨ ਕਿ ਅੰਗਰੇਜ਼ ਠੀਕ ਹੀ ਮਹਾਰਾਜਾ ਦਲੀਪ ਸਿੰਘ ਦੇ ਮਿਤਰਾਂ ਤੇ ਰਾਖਿਆਂ ਦੀ ਹੈਸੀਅਤ ਵਿਚ ਉਸ ਦੇ ਰਾਜ ਨੂੰ ਬਚਾਉਣ ਤੇ ਅਮਨ ਕਾਇਮ ਕਰਨ ਆਏ ਹਨ।

## ਰਾਮ ਨਗਰ ਦੀ ਲੜਾਈ (੨੨ ਨਵੰਬਰ, ੧੮੪੮)

ਰਾਜਾ ਸ਼ੇਰ ਸਿੰਘ ਰਾਮਨਗਰ ਪਾਸ ਮੋਰਚੇ ਲਾਈ ਬੈਠਾ ਸੀ। ੨੨ ਨਵੰਬਰ ਨੂੰ ਗੱਫ ਵੀ ਓਥੇ ਪੁਜ ਗਿਆ। ਚੰਗੀ ਘਮਸਾਨ ਦੀ ਲੜਾਈ ਹੋਈ। ਨਪੋਲੀਅਨ ਵਿਰੁਧ ਵਾਟਰਲੂ ਦੇ ਜੰਗ ਵਿਚ ਜਿਤ ਪਰਾਪਤ ਕਰਨ ਵਾਲਾ ਹੈਵਲਾਕ ਆਪਣਾ ਪਰਸਿਧ ਰਸਾਲਾ ਲੈ ਕੇ ਅਗਾਂਹ ਵਧਿਆ ਉਹ ਮਾਰਿਆ ਗਿਆ ਅਤੇ ਉਸ ਦੇ ਰਸਾਲੇ ਦਾ ਬਹੁਤ ਨੁਕਸਾਨ ਹੋਇਆ। ਇਸ ਪਹਿਲੀ ਲੜਾਈ ਵਿਚੋਂ ਅੰਗਰੇਜ਼ ਬੁਰੀ ਤਰ੍ਹਾਂ ਹਾਰੇ। ਉਨ੍ਹਾਂ ਦੀਆਂ ਛੇ ਤੋਪਾਂ ਅਤੇ ਬਹੁਤ ਸਾਰਾ ਸਮਿਆਨ ਸਿਖਾਂ ਦੇ ਹਥ ਆਇਆ। ਲਾਰਡ ਗੱਫ ਨੇ ਰਾਮਨਗਰ ਛੱਡ ਕੇ ਤਿੰਨ ਕੋਹ ਤੇ ਜਾ ਛਾਉਣੀ ਪਾਈ ਅਤੇ ਲੱਗਾ ਹੋਰ ਫੌਜ ਤੇ ਤੋਪਾਂ ਆਦਿ ਦੀ ਉਡੀਕ ਕਰਨ।

ਤੋਪਾਂ ਤੇ ਫੌਜ ਦੇ ਪੁਜ ਜਾਣ ਤੇ ਗੱਫ ਨੇ ਰਾਜਾ ਸ਼ੇਰ ਸਿੰਘ ਦੀ ਫੌਜ ਉਪਰ ਦੋ ਪਾਸਿਆਂ ਤੋਂ ਹੱਲਾ ਕਰਨ ਦੀ ਦਲੀਲ ਕੀਤੀ। ਉਸ ਨੇ ਬਾਥਵੈੱਲ ਨੂੰ ਸਤ ਹਜ਼ਾਰ ਫੌਜ, ੩੦ ਜੰਗੀ ਤੋਪਾਂ, ਅਤੇ ਦੋ ਵਡੀਆਂ ਤੋਪਾਂ ਦੇ ਕੇ ਵਜ਼ੀਰਾਬਾਦ ਵਲ ਭੇਜਿਆ ਕਿ ਓਥੋਂ ਝਨਾਂ ਪਾਰ ਕਰ ਕੇ ਪਿਛਲੇ ਪਾਸਿਓਂ ਪਏ। ਉਸ ਨੇ ੨ ਦਸੰਬਰ ਨੂੰ ਵਜ਼ੀਰਾਬਾਦ ਕੋਲੋਂ ਝਨਾਂ ਪਾਰ ਕੀਤਾ। ਰਾਜਾ ਸ਼ੇਰ ਸਿੰਘ ਨੂੰ ਵੀ ਪਤਾ ਲਗ ਗਿਆ। ਉਹ ਵੀ ਟਾਕਰੇ ਲਈ ਗਿਆ। ਦੋ ਵਜੇ ਦੁਪਹਿਰ ਤੋਂ ਰਾਤ ਪੈਣ ਤੀਕ ਸੈਦੁਲਾਪੁਰ ਦੇ ਪਾਸ ਭਿਆਨਕ ਲੜਾਈ ਹੋਈ। ਬਾਥਵੈੱਲ ਦੀਆਂ ਚਕਰੀਆਂ ਭੌਂ ਗਈਆਂ। ਉਹ ਫੌਜ ਲੈ ਕੇ ਕਮਾਦ ਦੇ ਖੇਤ ਵਿਚ ਜਾ ਲੁਕਿਆ, ਪਰ ਸਿਖਾਂ ਨੇ ਹੱਲਾ ਕਰ ਕੇ ਨਸਾ ਦਿਤਾ। ਹਨੇਰੇ ਦੇ ਕਾਰਨ ਲੜਾਈ ਬੰਦ ਹੋ ਗਈ। ਬਾਥਵੈੱਲ ਕਾਫੀ ਨੁਕਸਾਨ ਉਠਾ ਕੇ ਪਿਛੇ ਹਟ ਗਿਆ।

## ਚੇਲੀਆਂ ਵਾਲੇ ਦੀ ਲੜਾਈ (੧੩ ਜਨਵਰੀ, ੧੮੪੯)

ਰਾਜਾ ਸ਼ੇਰ ਸਿੰਘ ਨੇ 'ਰਸੂਲ' ਜ਼ਿਲ੍ਹਾ ਗੁਜਰਾਤ ਪਾਸ ਮੋਰਚਾ

ਕਾਇਮ ਕੀਤਾ ਸੀ। ਇਹ ਉਸ ਦੀ ਰਣਚਾਤਰੀ ਦਾ ਸਬੂਤ ਸੀ। ਪਿਛਲੇ ਪਾਸੇ ਦਰਿਆ ਜਿਹਲਮ ਵਗਦਾ ਸੀ ਅਤੇ ਸਾਹਮਣੇ ਛੋਟਾ ਜਿਹਾ ਜੰਗਲ ਸੀ। ਫੌਜ ਦਾ ਅਗਲਾ ਹਿਸਾ ਚੇਲੀਆ ਵਾਲੇ ਪਿੰਡ ਪਾਸ ਸੀ।

੧੩ ਜਨਵਰੀ ੧੮੪੯ ਨੂੰ ਅੰਗਰੇਜ਼ੀ ਫੌਜ ਚੇਲੀਆਂ ਵਾਲੇ ਵਲ ਵਧੀ। ਰਾਜਾ ਸ਼ੇਰ ਸਿੰਘ ਨੇ ਇਸ ਉਪਰ ਹੱਲਾ ਬੋਲ ਦਿਤਾ। ਸਖਤ ਲੜਾਈ ਹੋਈ। ਅੰਗਰੇਜ਼ਾਂ ਨੇ ਕਈ ਵੇਰ ਹਮਲੇ ਕੀਤੇ। ਇਕ ਵੇਰ ਉਨ੍ਹਾਂ ਨੇ ਚਾਰ ਤੋਪਾਂ ਵੀ ਖੋਹ ਲਈਆਂ, ਪਰ ਸਿਖਾਂ ਨੇ ਉਹ ਛੜਾ ਲਈਆਂ ਅਤੇ ਹਲੇ ਦੇ ਆਗੂ ਅੰਗਰੇਜ਼ ਨੂੰ ਵਢ ਦਿਤਾ। ਅੰਗਰੇਜ਼ਾਂ ਦੀ ਫੌਜ ਘਾਬਰ ਉੱਠੀ। ਗੱਫ ਨੂੰ ਹਰ ਪਾਸਿਓਂ ਨੁਕਸਾਨ ਉਠਾਉਣਾ ਪਿਆ। ਉਸ ਦੀ ਫੌਜ ਬੁਰੀ ਤਰ੍ਹਾਂ ਹਾਰੀ। ਰਾਤ ਪੈ ਗਈ ਤੇ ਜੁਧ ਬੰਦ ਹੋਇਆ। ਅੰਗਰੇਜ਼ਾਂ ਦੀਆਂ ਕੁਝ ਤੋਪਾਂ ਛੇ ਵਡੀਆਂ ਤੇ ੧੨ ਛੋਟੀਆਂ, ਚੋਖੀ ਰਸਦ, ਬਹੁਤ ਸਾਰਾ ਜ਼ਮਿਆਨ, ਅਤੇ ਕਈ ਝੰਡੇ ਰਾਜਾ ਸ਼ੇਰ ਸਿੰਘ ਦੇ ਹਥ ਆਏ।

ਲੜਾਈ ਬੰਦ ਹੋਣ ਤੇ ਰਾਜਾ ਸ਼ੇਰ ਸਿੰਘ ਨੇ ਫਤਿਹ ਦੀ ਤੋਪ ਚਲਾਈ। ਲਾਰਡ ਡਲਹੌਜ਼ੀ ਨੇ, ਜਾਣਦਿਆਂ ਹੋਇਆਂ ਵੀ ਕਿ ਗੱਫ ਹਾਰਿਆ ਹੈ, ਹਿੰਦੁਸਤਾਨ ਦੇ ਕਈ ਤੋਪਖਾਨਿਆਂ ਵਿਚ ਫ਼ਤਿਹ ਦੀਆਂ ਤੋਪਾਂ ਦਾਗੀਆਂ।

ਸਭ ਨਿਰਪਖ ਇਤਿਹਾਸਕਾਰ ਅੰਗਰੇਜ਼ ਤੇ ਹੋਰ, ਇਹ ਗੱਲ ਸਾਫ ਤੌਰ ਤੇ ਲਿਖਦੇ ਹਨ ਕਿ ਚੇਲੀਆਂ ਵਾਲੇ ਦੀ ਲੜਾਈ ਰਾਜਾ ਸ਼ੇਰ ਸਿੰਘ ਨੇ ਜਿਤੀ ਤੇ ਲਾਰਡ ਗੱਫ ਨੇ ਹਾਰੀ। ਮਿਸਾਲ ਵਜੋਂ ਸਰ ਐਡਵਿਨ ਆਰਨਲਡ ਲਿਖਦਾ ਹੈ, "ਜੇ ਸਿਖ ਅੰਗਰੇਜ਼ਾਂ ਉਤੇ ਇਸ ਤਰ੍ਹਾਂ ਦੀ ਇਕ ਹੋਰ ਜਿੱਤ ਪਰਾਪਤ ਕਰ ਲੈਂਦੇ, ਤਾਂ ਪੰਜਾਬ ਵਿਚੋਂ ਹੀ ਨਹੀਂ, ਸਗੋਂ ਸਾਰੇ ਹਿੰਦੁਸਤਾਨ ਵਲੋਂ ਹੀ ਅੰਗਰੇਜ਼ਾਂ ਨੂੰ ਹੱਥ ਧੋਣੇ ਪੈਂਦੇ।" ਅਨੇਕ ਹੋਰ ਅੰਗਰੇਜ਼ਾਂ ਨੇ ਇਹ ਗੱਲ ਸਾਫ ਤੌਰ ਤੇ

ਮੰਨੀ ਹੈ ਕਿ ਚੇਲੀਆਂ ਵਾਲੇ ਦੀ ਲੜਾਈ ਸਿਖਾਂ ਦੀ ਸ਼ਾਨ ਨੂੰ ਵਧਾਉਂਦੀ ਹੈ।"*

## ਗੁਜਰਾਤ ਦੀ ਲੜਾਈ (੨੧ ਫਰਵਰੀ ੧੮੪੯)

ਜੇ ਰਾਜਾ ਸ਼ੇਰ ਸਿੰਘ ਅਗਲੇ ਦਿਨ ਹੀ ਅੰਗਰੇਜ਼ਾਂ ਉਤੇ ਹੱਲਾ ਬੋਲ ਦੇਂਦਾ, ਤਾਂ ਉਹ ਪੂਰੀ ਤਰ੍ਹਾਂ ਮਦਾਨੋਂ ਨਿਕਲ ਜਾਂਦੇ। ਪਰ ਉਸ ਪਾਸ ਜੰਗੀ ਸਮਿਆਨ ਅਤੇ ਖੁਰਾਕ ਦੀ ਕਮੀ ਸੀ। ਉਹ ਮਾਝੇ ਅੱਪੜਨਾ ਚਾਂਹੁੰਦਾ ਸੀ ਜਿਥੋਂ ਉਸ ਨੂੰ ਸਹਾਇਤਾ ਦੀ ਆਸ ਸੀ।

ਓਧਰੋਂ ਮੁਲਤਾਨ ਫਤਹਿ ਹੋ ਗਿਆ ਓਥੋਂ ਦੀ ਫੌਜ ਵੀ ੨੦ ਫਰਵਰੀ ਤੀਕ ਗੱਫ ਪਾਸ ਪਹੁੰਚ ਗਈ। ਗੱਫ ਪਾਸ ਰਾਜਾ ਸ਼ੇਰ ਸਿੰਘ ਨਾਲੋਂ ਡਿਓੜ੍ਹੀ ਤੋਂ ਵਧ ਫੌਜ, ਦੋਓੜਕਾ ਜੰਗੀ ਸਮਿਆਨ, ਅਤੇ ਤੀਣੀਆਂ ਤੋਂ ਵਧੀਕ ਤੋਪਾਂ ਸਨ। ਜਿੰਨੀਆਂ ਤੋਪਾਂ ਅੰਗਰੇਜ਼ਾਂ ਨੇ ਇਸ ਲੜਾਈ ਵਿਚ ਵਰਤੀਆਂ, ਇੰਨੀਆਂ ਸਾਰੇ ਹਿੰਦੁਸਤਾਨ ਵਿਚ ਹੋਰ ਕਿਸੇ ਲੜਾਈ ਵਿਚ ਨਹੀਂ ਸਨ ਵਰਤੀਆਂ।

ਰਾਜਾ ਸ਼ੇਰ ਸਿੰਘ ਨੇ ਲਾਹੌਰ ਵੱਲ ਕੂਚ ਕੀਤਾ। ਗੱਫ ਫੌਜ ਲੈ ਕੇ ਉਸ ਦਾ ਰਾਹ ਰੋਕਣ ਲਈ ਅਗੋਂ ਦੀ ਹੋਇਆ। ੨੦ ਫਰਵਰੀ ਨੂੰ ਦੋਵੇਂ ਫੌਜਾਂ ਗੁਜਰਾਤ ਪਾਸ ਇਕੱਠੀਆਂ ਹੋਈਆਂ। ੨੧ ਫਰਵਰੀ ਨੂੰ ਸਵੇਰੇ ਹੀ ਲੜਾਈ ਅਰੰਭ ਹੋਈ। ਸਿਖਾਂ ਨੇ ਡਟ ਕੇ ਟਾਕਰਾ ਕੀਤਾ ਅਤੇ ਵੈਰੀ ਦੇ ਛੱਕੇ ਛੁੜਾ ਦਿੱਤੇ। ਰਾਜਾ ਸ਼ੇਰ ਸਿੰਘ ਦਾ ਦਾਰੂ ਸਿੱਕਾ ਮੁਕ ਗਿਆ। ਤੋਪਾਂ ਤੇ ਬੰਦੂਕਾਂ ਨਕੰਮੀਆਂ ਹੋ ਗਈਆਂ। ਉਸ ਦੀ ਫੌਜ ਨੇ ਤਲਵਾਰਾਂ ਧੂਹ ਕੇ ਤੋਪਖਾਨੇ ਉਤੇ ਹਲਾ ਬੋਲ ਦਿਤਾ। ਇਕ ਪਾਸੇ ਤੋਪਾਂ ਤੇ ਇਕ ਪਾਸੇ ਨਿਰੀਆਂ ਤਲਵਾਰਾਂ! ਕਿੰਨਾਂ ਕੁ ਚਿਰ ਇਹ ਟਾਕਰਾ ਨਿਭ ਸਕਦਾ ਸੀ? ਰਾਜਾ ਸ਼ੇਰ ਸਿੰਘ ਦੀ ਫੌਜ ਅੰਤ ਨੂੰ

---

*The Marquis of Dalhousie's Administration of British India.

ਹਾਰ ਗਈ ਤੇ ਮਦਾਨੋਂ ਨਸ ਪਈ।

ਸਰਦਾਰ ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਨੇ ਹਾਰ ਕੇ ਰਾਵਲਪਿੰਡੀ ਵਲ ਰੁਕ ਕੀਤਾ। ੧੪ ਮਾਰਚ, ੧੮੪੯ ਨੂੰ ਅੰਗਰੇਜ਼ੀ ਫੌਜ ਨੇ ਉਨ੍ਹਾਂ ਨੂੰ ਰਾਵਲਪਿੰਡੀ ਜਾ ਘੇਰਿਆ। ਉਸ ਵੇਲੇ ਉਨ੍ਹਾਂ ਪਾਸ ਨਾ ਖਾਣ ਵਾਸਤੇ ਹੀ ਸਮਿਆਨ ਸੀ ਤੇ ਨਾ ਲੜਾਈ ਕਰਨ ਵਾਸਤੇ। ਤਨ ਦੇ ਕਪੜੇ ਤੇ ਗਾਤਰੇ ਕਿਰਪਾਨਾਂ ਹੀ ਸਨ। ਮਜਬੂਰ ਹੋ ਕੇ ਉਨ੍ਹਾਂ ਤੇ ਉਨ੍ਹਾਂ ਦੀ ਫੌਜ ਨੇ ਹਥਿਆਰ ਸੁਟ ਦਿਤੇ। ਸਰਦਾਰ ਤੇ ਸਿਪਾਹੀ ਜਿਸ ਵੇਲੇ ਹਥਿਆਰ ਸੁਟਦੇ ਸਨ, ਪਹਿਲਾਂ ਉਨ੍ਹਾਂ ਨੂੰ ਚੁੰਮਦੇ ਸਨ ਤੇ ਫੇਰ ਅਥਰੂਆਂ ਨਾਲ ਤਰ ਕਰਦੇ ਸਨ। ਕਈ ਸਿਪਾਹੀ ਉਚੀ ਉਚੀ ਧਾਈਂ ਮਾਰਦੇ ਸਨ ਤੇ ਆਖਦੇ ਸਨ, "ਅੱਜ ਮਹਾਰਾਜਾ ਰਣਜੀਤ ਸਿੰਘ ਮੋਇਆ।"

ਰਾਜਾ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਨਜ਼ਰਬੰਦ ਕਰ ਕੇ ਕਲਕੱਤੇ ਭੇਜੇ ਗਏ।

ਇਸ ਲੜਾਈ ਦੇ ਮੁਕਣ ਤੇ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਤਖਤੋਂ ਲਾਹ ਦਿਤਾ ਅਤੇ ਪੰਜਾਬ ਉਪਰ ਕਬਜ਼ਾ ਕਰ ਲਿਆ। ਉਹ ਆਏ ਤਾਂ ਸਨ ਆਪਣੀ ਰਾਖੀ ਹੇਠ ਪਲ ਰਹੇ ਮਹਾਰਾਜਾ ਦਲੀਪ ਸਿੰਘ ਵਿਰੁਧ ਹੋਈ ਬਗਾਵਤ ਨੂੰ ਰੋਕਣ, ਉਸ ਬਗਾਵਤ ਨੂੰ ਰੋਕਣ ਜਿਸ ਦੀ ਜ਼ੁੰਮੇਵਾਰੀ ਉਨ੍ਹਾਂ ਦੇ ਸਿਰ ਸੀ ਅਤੇ ਜਿਸ ਨੂੰ ਦਬਾਉਣਾ ਉਨ੍ਹਾਂ ਦਾ ਫਰਜ਼ ਸੀ, ਪਰ ਉਨ੍ਹਾਂ ਨੇ ਉਸ ਦਾ ਤਖਤ ਹੀ ਖੋਹ ਲਿਆ। ਉਨ੍ਹਾਂ ਨੇ ਆਪਣੇ ਕਸੂਰ ਦੀ ਸਜ਼ਾ ਉਸ ਨੂੰ ਦਿਤੀ, ਉਸ ਨਾਲ ਹੋਏ ਹੋਏ ਅਹਿਦਨਾਮੇ ਨੂੰ ਪੂਰਨ ਤੌਰ ਤੇ ਨਿਰਲੱਜਤਾ ਨਾਲ ਤੋੜਿਆ।



# ਨਾਮਧਾਰੀ ਜਾਂ ਕੂਕਾ ਲਹਿਰ

## ਅਰੰਭ

'ਨਾਮਧਾਰੀ' ਜਾਂ 'ਕੂਕਾ' ਲਹਿਰ ਦਾ ਅਰੰਭ ਜਾਂ ਮੁੱਢ 'ਜਗਿਆਸੀ' ਜਾਂ 'ਅਭਿਆਸੀ' ਲਹਿਰ ਸੀ ਜੋ ਹਜ਼ਰੋ (ਮਰਦਾਨ, ਪਾਕਿਸਤਾਨ) ਵਿਚ ਪਹਿਲਾਂ ਪਹਿਲ ਸਾਈਂ ਸਾਹਿਬ ਭਗਤ ਜਵਾਹਰ ਮੱਲ ਨੇ ਤੋਰੀ। ਜਾਂ ਇਹ ਕਹਿ ਲਵੋ ਕਿ ਨਾਮਧਾਰੀ ਲਹਿਰ ਸਾਈਂ ਜੀ ਦੀ ਤੋਰੀ ਹੋਈ ਜਗਿਆਸੀ-ਅਭਿਆਸੀ ਲਹਿਰ ਦੀ ਇਕ ਸ਼ਾਖ ਸੀ। ਜੋ ਅਸਲੀ ਤਨੇ ਨਾਲੋਂ ਵੱਖ ਹੋ ਕੇ, ਵਧ ਫੁੱਲ ਕੇ, ਵਖਰਾ ਰੁੱਖ ਬਣ ਗਈ। ਜਗਿਆਸੀ-ਅਭਿਆਸੀ ਲਹਿਰ ਪੂਰਨ ਤੌਰ ਤੇ ਨਿਰੋਲ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਸਿਖੀ ਦੇ ਉਤਸ਼ਾਹ ਪੂਰਬਕ ਪਰਚਾਰ ਦੀ ਲਹਿਰ ਸੀ। ਕੂਕਾ ਲਹਿਰ ਵੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿਖੀ ਦੇ ਪਰਚਾਰ ਤੇ ਸਮਾਜ ਸੁਧਾਰਦੇ ਆਸ਼ੇ ਨਾਲ ਹੀ ਅਰੰਭ ਹੋਈ; ਪਰ ਮਗਰੋਂ ਇਹ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿਖੀ ਦੇ ਥਾਂ ਬਾਬਾ ਰਾਮ ਸਿੰਘ ਜੀ ਦੀ ਸਿਖੀ ਦੇ ਪਰਚਾਰ ਦੀ ਲਹਿਰ ਬਣ ਗਈ। ਤੇ ਇਸ ਵਿਚ ਗੁਰਮਤ ਦੇ ਵਿਰੁਧ ਚੋਖਾ ਕੁਝ ਉਹੋ ਜਿਹਾ ਹੀ ਆ ਗਿਆ ਜਿਸ ਨੂੰ ਦੂਰ ਕਰਨ ਲਈ ਇਹ ਲਹਿਰ ਤੋਰੀ ਗਈ ਸੀ। ਇਸ ਤਰ੍ਹਾਂ ਨਾਮਧਾਰੀ ਲਹਿਰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿਖੀ ਨਾਲੋਂ ਵਖਰੀ ਸੰਪਰਦਾ ਦੀ ਕਾਇਮੀ ਦਾ ਕਾਰਨ ਬਣੀ। ਇਹ ਸਭ ਕੁਝ ਕਿਵੇਂ ਹੋਇਆ, ਇਸ ਸੰਬੰਧੀ ਅਗੇ ਦਸਿਆ ਜਾਵੇਗਾ।

ਸਾਈਂ ਸਾਹਿਬ ਭਗਤ ਜਵਾਹਰ ਮੱਲ ਜੀ ਨਾਮ, ਗੁਰਬਾਣੀ ਅਤੇ ਭਜਨ ਕੀਰਤਨ ਦੇ ਰਸੀਏ ਅਤੇ ਗੁਰੂ-ਘਰ ਦੇ ਸੱਚੇ ਤੇ ਪਕੇ ਸਿਦਕੀ ਪਰੇਮੀ ਸਨ। ਗੁਰ-ਸਿੱਖੀ ਦਾ ਪਰਚਾਰ ਉਨ੍ਹਾਂ ਦੇ

ਜੀਵਨ ਦੀ ਮੁਖ ਕਿਰਯਾ ਸੀ। ਉਨ੍ਹਾਂ ਹੀ ਜੀਵਨ ਛੋਹ ਨਾਲ ਅਨੇਕਾਂ ਲੋਕ ਸਿਖੀ ਮੰਡਲ ਵਿਚ ਖਿੱਚੇ ਜਾ ਰਹੇ ਸਨ। ਉਨ੍ਹਾਂ ਦੀ ਬਰਕਤ ਨਾਲ ਹਜ਼ਰੋ ਗੁਰਸਿਖੀ ਦੇ ਪਰਚਾਰ ਦਾ ਉੱਘਾ ਕੇਂਦਰ ਬਣ ਗਿਆ ਸੀ।

ਇਸੇ ਮੰਡਲ ਦੀ ਇਕ ਉੱਚ ਵਿਅਕਤੀ ਬਾਬਾ ਬਾਲਕ ਸਿੰਘ ਜੀ ਹੋਏ ਹਨ, ਜਿਨ੍ਹਾਂ ਨੇ ਨਾਮ-ਅਭਿਆਸ ਅਤੇ ਸਿਖੀ-ਪਰਚਾਰ ਦਾ ਸਦਕਾ ਬੜੀ ਕੀਰਤੀ ਤੇ ਪਰਸਿੱਧਤਾ ਪਰਾਪਤ ਕੀਤੀ। ਉਨ੍ਹਾਂ ਨੇ ਜਗਿਆਸੀ-ਅਭਿਆਸੀ ਲਹਿਰ ਨੂੰ ਉੱਨਤ ਕਰ ਕੇ ਸਰਗਰਮੀ ਨਾਲ ਚਲਾਇਆ ਤੇ ਫੈਲਾਇਆ। ਉਨ੍ਹਾਂ ਦੀ ਪਰਸਿੱਧਤਾ, ਕੀਰਤੀ, ਅਤੇ ਸਫਲਤਾ ਦਾ ਅਨੁਮਾਨ ਇਸ ਗੱਲ ਤੋਂ ਲਗ ਸਕਦਾ ਹੈ ਕਿ ਸਾਈਂ ਸਾਹਿਬ ਭਗਤ ਜਵਾਹਰ ਮੱਲ ਦੀ ਤੋਰੀ ਹੋਈ ਜਗਿਆਸੀ-ਅਭਿਆਸੀ ਲਹਿਰ ਦੇ ਮੁਢਲੇ ਚਾਲਕ ਉਨ੍ਹਾਂ (ਬਾਬਾ ਬਾਲਕ ਸਿੰਘ) ਨੂੰ ਹੀ ਗਿਣਿਆ ਜਾਣ ਲੱਗ ਪਿਆ।

ਨਾਮਧਾਰੀਆਂ ਦੇ 'ਗੁਰੂ' ਬਾਬਾ ਰਾਮ ਸਿੰਘ ਜੀ ਬਾਬਾ ਬਾਲਕ ਸਿੰਘ ਜੀ ਦੇ ਚੇਲੇ ਸਨ। ਇਸ ਲਈ ਇਥੇ ਬਾਬਾ ਬਾਲਕ ਸਿੰਘ ਜੀ ਦਾ ਕੁਝ ਹਾਲ ਦਸ ਕੇ ਦੋਹਾਂ ਦੇ ਮੇਲ ਤੇ ਸੰਬੰਧ ਦਾ ਹਾਲ ਦਸਣਾ ਜਰੂਰੀ ਜਾਪਦਾ ਹੈ। ਬਾਬਾ ਬਾਲਕ ਸਿੰਘ ਦਾ ਜਨਮ ਜਿਲ੍ਹਾ ਅਟਕ (ਪਾਕਿਸਤਾਨ) ਦੇ ਪਿੰਡ ਛੋਈ ਵਿਚ ਭਾਈ ਦਿਆਲ ਸਿੰਘ ਅਰੋੜੇ ਦੇ ਘਰ ਸੰਮਤ ੧੮੫੬ (ਸੰਨ ੧੭੯੯) ਵਿਚ ਹੋਇਆ। ਸੰਮਤ ੧੮੮੫ (ਸੰਨ ੧੮੨੮) ਵਿਚ ਉਨ੍ਹਾਂ ਦਾ ਵਡਾ ਭਰਾ, ਭਾਈ ਮੰਨਾ ਸਿੰਘ, ਆਪਣੀ ਹੱਟੀ ਛੋਈ ਤੋਂ ਹਜ਼ਰੋ ਲੈ ਗਿਆ। ਬਾਬਾ ਬਾਲਕ ਸਿੰਘ ਵੀ ਹਜ਼ਰੋ ਜਾ ਵਸੇ। ਓਥੇ ਉਨ੍ਹਾਂ ਨੂੰ ਸਾਈਂ ਸਾਹਿਬ ਭਗਤ ਜਵਾਹਰ ਮਲ ਦੀ ਸੰਗਤ ਪਰਾਪਤ ਹੋਈ ਜਿਸ ਦਾ ਸਦਕਾ ਉਨ੍ਹਾਂ ਨੂੰ ਨਾਮ, ਬਾਣੀ ਤੇ ਈਸ਼ਵਰ-ਭਗਤੀ ਦੀ ਚੋਖੀ ਰੰਗਣ ਚੜ੍ਹੀ। ਉਨ੍ਹਾਂ ਨੇ ਸਾਈਂ ਸਾਹਿਬ ਪਾਸੋਂ ਗੁਰਮੰਤਰ ਲਿਆ ਅਤੇ ਉਨ੍ਹਾਂ ਦੇ

ਚੇਲੇ ਬਣ ਗਏ। ਜਿਹਾ ਕਿ ਅਗੇ ਦੱਸਿਆ ਗਿਆ ਹੈ, ਨਾਮ-ਅਭਿਆਸ, ਭਗਤੀ, ਕਰਨੀ ਕਮਾਈ, ਅਤੇ ਸਿਖੀ ਪਰਚਾਰ ਲਈ ਉਤਸ਼ਾਹ ਦਾ ਸਦਕਾ ਉਨ੍ਹਾਂ ਦੀ ਕੀਰਤੀ ਖੂਬ ਫੈਲੀ ਅਤੇ ਉਹ ਸਾਈਂ ਸਾਹਿਬ ਦੇ ਜਗਿਆਸੀ ਜਾਂ ਅਭਿਆਸੀ ਮੰਡਲ ਦੇ ਮੋਢੀਆਂ ਜਾਂ ਮੁਖੀਆਂ ਵਿਚ ਗਿਣੇ ਜਾਣ ਲਗ ਪਏ। ਕੁਝ ਸਮੇਂ ਮਗਰੋਂ ਸਾਈ ਸਾਹਿਬ ਰਾਵਲਪਿੰਡੀ ਚਲੇ ਗਏ। ਹਜ਼ਰੋ ਦੇ ਸਿਖੀ-ਪਰਚਾਰ ਕੇਂਦਰ ਦਾ ਪਰਬੰਧ ਉਹ ਬਾਬਾ ਬਾਲਕ ਸਿੰਘ ਹੁਰਾਂ ਨੂੰ ਸੌਂਪ ਗਏ। ਇਹ ਸੇਵਾ ਉਨ੍ਹਾਂ ਨੇ ਅੰਤ ਤੀਕ ਬੜੀ ਯੋਗਤਾ ਤੇ ਸਰਗਰਮੀ ਨਾਲ ਨਿਬਾਹੀ। ਆਪਣੇ ਜੀਵਨ ਦੇ ਅੰਤ ਤੀਕ ਬਾਬਾ ਬਾਲਕ ਸਿੰਘ ਜੀ ਦੀ ਸਾਂਈਂ ਸਾਹਿਬ ਲਈ ਸ਼ਰਧਾ-ਭਗਤੀ ਡੂੰਘੀ ਤੇ ਅਡੋਲ ਬਣੀ ਰਹੀ। ਉਨ੍ਹਾਂ ਦਾ ਦੇਹਾਂਤ **ਸੰਮਤ ੧੯੧੯ (ਸੰਨ ੧੮੬੨)** ਵਿਚ ਹੋਇਆ।

ਬਾਬਾ ਜੀ ਨੇ ਆਪਣੇ ਸ਼ਰਧਾਲੂਆਂ ਸੇਵਕਾਂ ਨੂੰ ਹੇਠ ਲਿਖੀਆਂ ਤੇਰ੍ਹਾਂ ਗੱਲਾਂ ਦਾ ਖਾਸ ਹੁਕਮ ਦਿਤਾ :–

੧. ਬਹਿੰਦੇ ਉਠਦੇ, ਸੌਂਦੇ ਜਾਗਦੇ ਵਾਹਿਗੁਰੂ ਦਾ ਭਜਨ ਕਰਿਆ ਕਰੋ, ਅਤੇ ਅੱਠਾਂ ਪਹਿਰਾਂ ਵਿਚ ਤਿੰਨ ਵੇਰ ਇਸ਼ਨਾਨ ਕਰੋ।

੨. ਚਮੜੇ ਦੇ ਡੋਲ ਵਿਚੋਂ ਪਾਣੀ ਨਾ ਪੀਓ।

੩. ਆਪਣੇ ਗੁਰ-ਭਾਈਆਂ ਤੋਂ ਬਿਨਾਂ ਕਿਸੇ ਹੋਰ ਦੇ ਹਥ ਦਾ ਅੰਨ ਪਾਣੀ ਨਾ ਛਕੋ।

੪. ਵਿਆਹ ਅਨੰਦ ਰੀਤੀ ਨਾਲ ਕਰੋ ਅਤੇ ਖਰਚ ਕੁਝ ਨਾ ਕਰੋ।

੫. ਹਰ ਮਹੀਨੇ ਸਵਾ ਰੁਪਏ ਦਾ ਕੜਾਹ-ਪਰਸ਼ਾਦ ਵਾਹਿਗੁਰੂ ਦੇ ਨਾਂ ਦਾ ਕਰੋ।

੬. ਲੜਕੀ ਨੂੰ ਦਾਜ ਵਿਚ ਕੁਝ ਨਾ ਦਿਓ।

੭. ਲੜਕੀ ਦੇ ਸਹੁਰਿਆਂ ਪਾਸੋਂ ਕੁਝ ਨਾ ਲਵੋ।

੮. ਮਾਸ ਨਾ ਖਾਓ, ਸ਼ਰਾਬ ਨਾ ਪੀਓ, ਤੇ ਤਮਾਕੂ ਨਾ ਵਰਤੋ।
੯. ਭਿਖ ਨਾ ਮੰਗੋ, ਕਿਰਤ ਕਮਾਈ ਕਰ ਕੇ ਗੁਜ਼ਰਾਨ ਕਰੋ।
੧੦. ਆਪਣੇ ਗੁਰਭਾਈਆਂ ਦੀ ਸਹਾਇਤਾ, ਹਮਾਇਤ ਅਤੇ ਖ਼ਬਰਗੀਰੀ ਕਰੋ।
੧੧. ਸਿਰ ਦੀ ਦਸਤਾਰ ਵਿਚ ਇਕ ਛੋਟੀ ਕਿਰਪਾਨ ਰਖੋ।
੧੨. ਝੂਠ ਨਾ ਬੋਲੋ ਤੇ ਕਿਸੇ ਦਾ ਦਿਲ ਨਾ ਦੁਖਾਓ।
੧੩. ਵਿਭਚਾਰ (ਪਰ ਇਸਤਰੀ ਜਾਂ ਪਰਾਏ ਮਰਦ ਦੀ ਸੰਗਤ) ਨਾ ਕਰੋ।

ਬਾਬਾ ਬਾਲਕ ਸਿੰਘ ਜੀ ਦੇ ਤਿੰਨ ਚੇਲੇ ਸਨ—

(੧) ਉਨ੍ਹਾਂ ਦੇ ਭਤੀਜੇ, ਭਾ: ਕਾਨ੍ਹ ਸਿੰਘ, ਜੋ ਉਨ੍ਹਾਂ ਦੇ ਮਗਰੋਂ ਹਜ਼ਰੋ ਵਿਚ ਉਨ੍ਹਾਂ ਦੀ ਗੱਦੀ ਤੇ ਬੈਠੇ, (੨) ਭਾਈ ਲਾਲ ਸਿੰਘ, ਜੋ ਅੰਮ੍ਰਿਤਸਰ ਵਿਚ ਪਰਚਾਰ ਕਰਦੇ ਸਨ; ਅਤੇ (੩) ਬਾਬਾ ਰਾਮ ਸਿੰਘ ਜੀ, ਭੈਣੀ ਜ਼ਿਲ੍ਹਾ ਲੁਧਿਆਣੇ ਵਾਲੇ ਜੋ ਮਗਰੋਂ ਨਾਮਧਾਰੀ ਲਹਿਰ ਦੇ ਚਾਲਕ ਅਤੇ ਨਾਮਧਾਰੀਆਂ ਦੇ ਗੁਰੂ ਬਣੇ। ਇਕ ਚੌਥੀ ਗੱਦੀ ਕੈਮਲਪੁਰ ਵਿਚ ਸੀ। ਓਥੋਂ ਵਾਲੇ ਕਹਿੰਦੇ ਸਨ ਕਿ ਬਾਬਾ ਬਾਲਕ ਸਿੰਘ ਜੀ ਆਪਣੀ ਗੱਦੀ ਕੈਮਲਪੁਰ ਦੇ ਬਾਬਾ ਸੰਗਤਾ ਜੀ ਨੂੰ ਦੇ ਗਏ ਸਨ। ਇਸ ਕਰਕੇ ਹਜ਼ਰੋ ਵਾਲੇ ਜਗਿਆਸੀ-ਅਭਿਆਸੀ ਤਾਂ ਭਾਈ ਕਾਨ੍ਹ ਸਿੰਘ ਨੂੰ ਬਾਬਾ ਬਾਲਕ ਸਿੰਘ ਜੀ ਦਾ ਉਤਰਾਧਿਕਾਰੀ ਮੰਨਦੇ ਸਨ, ਅਤੇ ਕੈਮਲਪੁਰ ਵਾਲੇ, ਬਾਬਾ ਸੰਗਤਾ ਜੀ ਨੂੰ। ਇਸ ਗੱਦੀ ਦਾ ਹੋਰ ਕੋਈ ਦਾਹਵੇਦਾਰ ਜਾਂ ਹੱਕਦਾਰ ਨਹੀਂ ਸੀ। ਅੰਮ੍ਰਿਤਸਰ ਵਾਲੇ ਭਾਈ ਲਾਲ ਸਿੰਘ ਅਤੇ ਭੈਣੀ ਵਾਲੇ ਬਾਬਾ ਰਾਮ ਸਿੰਘ ਜੀ ਦੋਵੇਂ ਬਾਬਾ ਬਾਲਕ ਸਿੰਘ ਜੀ ਦੇ ਚੇਲੇ ਸਨ ਅਤੇ ਜਗਿਆਸੀ-ਅਭਿਆਸੀ ਸੰਪਰਦਾ ਦੇ ਪਰਚਾਰਕ ਸਨ। ਇਸ ਕਰਕੇ ਇਨ੍ਹਾਂ ਦੋਹਾਂ ਦਾ ਦਰਜਾ ਉਨ੍ਹਾਂ ਦੋਹਾਂ ਨਾਲੋਂ ਨੀਵਾਂ ਸੀ।

ਬਾਬਾ ਰਾਮ ਸਿੰਘ ਜੀ ਨੇ ਜਗਿਆਸੀ-ਅਭਿਆਸੀ ਮੰਡਲ ਦੀ

ਇਕ ਸ਼ਾਖ ਭੈਣੀ ਵਿਚ ਕਾਇਮ ਕੀਤੀ। ਉਂਜ ਉਨ੍ਹਾਂ ਦੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਬਾਬਾ ਹਰੀ ਸਿੰਘ ਦੀ ਮਿਹਨਤ ਦਾ ਸਦਕਾ ਇਹ ਸ਼ਾਖ ਵਧ ਫੁਲ ਕੇ ਵੱਡਾ ਬਿਰਛ ਬਣ ਗਈ ਅਤੇ ਇਸ ਨੇ ਹਜ਼ਰੋ ਵਾਲੀ ਜੜ੍ਹ ਅਤੇ ਕੈਮਲਪੁਰ ਤੇ ਅੰਮ੍ਰਿਤਸਰ ਵਾਲੀਆਂ ਸ਼ਾਖਾਂ ਨੂੰ ਮਾਤ ਪਾ ਦਿਤਾ। ਭੈਣੀ ਵਾਲੀ ਸ਼ਾਖ ਮਗਰੋਂ ਆਪਣੇ ਮੁਢ ਜਾਂ ਜੜ੍ਹ ਨਾਲੋਂ ਵੱਖ ਹੋ ਕੇ 'ਨਾਮਧਾਰੀ' ਤੇ 'ਕੂਕਾ' ਨਾਵਾਂ ਨਾਲ ਪਰਸਿੱਧ ਹੋਈ।

## ਬਾਬਾ ਰਾਮ ਸਿੰਘ ਜੀ ਦੇ ਜੀਵਨ ਸਮਾਚਾਰ

### ਜਨਮ, ਵਿਦਿਆ ਤੇ ਕਿੱਤਾ :—

ਬਾਬਾ ਰਾਮ ਸਿੰਘ ਦਾ ਜਨਮ ਭਾਈ ਜਸਾ ਸਿੰਘ ਤਰਖਾਣ ਦੇ ਘਰ ਮਾਘ ਸੁਦੀ ੫, ਸੰਮਤ ੧੮੭੨ (੩ ਫਰਵਰੀ ਸੰਨ ੧੮੧੬) ਨੂੰ ਮਾਈ ਸਦਾ ਕੌਰ ਦੀ ਕੁਖ ਤੋਂ ਪਿੰਡ ਭੈਣੀ ਰਾਈਆਂ ਜਿਲ੍ਹਾ ਲੁਧਿਆਨਾ ਵਿਚ ਹੋਇਆ। ਛੋਟੀ ਅਵਸਥਾ ਤੋਂ ਹੀ ਉਨ੍ਹਾਂ ਦੀ ਰੁਚੀ ਭਜਨ ਬੰਦਗੀ ਵਲ ਸੀ। ਆਪ ਨੇ ਗੁਰਮੁਖੀ ਅਤੇ ਸਿਖ-ਧਾਰਮਕ ਵਿਦਿਆ ਕਿਸੇ ਚੰਗੇ ਵਿਦਵਾਨ ਪਾਸੋਂ ਪਰਾਪਤ ਕੀਤੀ। ਵੱਡੇ ਹੋਣ ਤੇ ਆਪ ਆਪਣੇ ਪਿਤਾ-ਪੁਰਖੀ ਕਿੱਤੇ ਤਰਖਾਣੇ, ਲੁਹਾਰੇ ਅਤੇ ਰਾਜਗਰੀ ਦੇ ਕੰਮ ਵਿਚ ਲੱਗ ਪਏ।

ਆਪ ਦਾ ਵਿਆਹ ਛੇ ਸੱਤ ਸਾਲ ਦੀ ਉਮਰੇ (ਸੰਨ ੧੮੨੨ ਵਿਚ) ਪਿੰਡ ਧਰੋੜ ਜ਼ਿਲ੍ਹਾ ਲੁਧਿਆਣਾ ਵਿਚ ਮਾਈ ਜੱਸਾਂ ਨਾਲ ਹੋਇਆ। ਮਾਈ ਜੱਸਾਂ ਸਨ ਤਾਂ ਅਨਪੜ੍ਹ, ਪਰ ਬੜੇ ਸਿਆਣੇ ਅਤੇ ਗੁਰਸਿਖੀ ਦੇ ਸ਼ਰਧਾਲੂ ਸਨ। ਉਨ੍ਹਾਂ ਦੀ ਕੁਖ ਤੋਂ ਦੋ ਧੀਆਂ ਪੈਦਾ ਹੋਈਆ।

### ਫੌਜ ਵਿਚ ਭਰਤੀ

ਬਾਬਾ ਰਾਮ ਸਿੰਘ ਕੱਦ ਦੇ ਲੰਮੇ ਉਚੇ ਅਤੇ ਸਰੀਰ ਦੇ ਬੜੇ ਸਡੌਲ ਸਨ। ਉਨ੍ਹਾਂ ਦੀ ਚੜ੍ਹਦੀ ਜਵਾਨੀ ਦੇ ਦਿਨਾਂ ਵਿਚ ਸਿਖ ਰਾਜ

ਚੜ੍ਹਦੀਆਂ ਕਲਾਂ ਵਿਚ ਸੀ। ਸੰਮਤ ੧੮੯੩ (ਸੰਨ ੧੮੩੬) ਵਿਚ ਆਪਣੇ ਵਡੇ ਭਣਵਈਏ, ਭਾਈ ਕਾਬਲ ਸਿੰਘ; ਦੀ ਪਰੇਰਨਾ ਨਾਲ ਉਹ ਲਾਹੌਰ ਜਾ ਕੇ ਕੰਵਰ ਨੌ-ਨਿਹਾਲ ਸਿੰਘ ਦੇ ਤੋਪਖਾਨੀ ਡੇਰੇ ਵਿਚ ਭਰਤੀ ਹੋ ਗਏ।

ਭਜਨ ਬੰਦਗੀ ਵੱਲ ਤਾਂ ਆਪ ਦੀ ਮੁਢ ਤੋਂ ਹੀ ਰੁਚੀ ਸੀ। ਫੌਜੀ ਨੌਕਰੀ ਵਿਚ ਆਪ ਨੂੰ ਕਾਫੀ ਵਿਹਲ ਮਿਲਦਾ ਸੀ। ਇਸ ਵਿਹਲ ਨੂੰ ਆਪ ਨੇ ਭਜਨ-ਬੰਦਗੀ ਵਿਚ ਲਾਇਆ। ਆਪਣੀ ਲਿਖਤ ਮੁਜਬ ਪਹਿਲਾਂ ਆਪ ਕਿਸੇ ਉਦਾਸੀ ਦੇ ਚੇਲੇ ਬਣੇ ਅਤੇ ਮਗਰੋਂ ਕਿਸੇ ਨਿਰਮਲੇ ਦੇ। ਪਰ ਮਨ ਨੂੰ ਸ਼ਾਂਤੀ ਨਾ ਹੋਈ।

ਸੰਮਤ ੧੮੯੮ (ਸੰਨ ੧੮੩੧) ਵਿਚ ਆਪ ਦੀ ਪਲਟਣ ਕਿਸੇ ਸਰਕਾਰੀ ਕੰਮ ਤੇ ਹਜ਼ਰੋ ਵੱਲ ਗਈ। ਉਥੇ ਆਪ ਦਾ ਮੇਲ ਬਾਬਾ ਬਾਲਕ ਸਿੰਘ ਜੀ ਨਾਲ ਹੋਇਆ। ਉਨ੍ਹਾਂ ਦਾ ਇਨ੍ਹਾਂ ਦੇ ਦਿਲ ਉਤੇ ਅਜੇਹਾ ਅਸਰ ਪਿਆ ਕਿ ਇਹ ਉਨ੍ਹਾਂ ਦੇ ਚੇਲੇ ਬਣ ਗਏ ਅਤੇ ਉਨ੍ਹਾਂ ਪਾਸੋਂ ਖੰਡੇ ਦੀ ਪਾਹੁਲ ਲੈ ਕੇ (ਅੰਮ੍ਰਿਤ ਛਕ ਕੇ) ਅਤੇ 'ਵਾਹਿਗੁਰੂ ਗੁਰਮੰਤਰ ਪਰਾਪਤ ਕਰ ਕੇ, ਨਾਮ ਅਭਿਆਸ ਵਿਚ ਲਗ ਗਏ।

## ਫੌਜੀ ਨੌਕਰੀ ਦਾ ਤਿਆਗ :-

ਦਸੰਬਰ ਸੰਨ ੧੮੪੫ ਵਿਚ, ਜਦ ਸਿਖਾਂ ਦੀ ਅੰਗਰੇਜ਼ਾਂ ਨਾਲ ਮੁਦਕੀ ਦੀ ਲੜਾਈ ਹੋਣ ਵਾਲੀ ਸੀ, ਅਤੇ ਬਾਬਾ ਰਾਮ ਸਿੰਘ ਹੁਰਾਂ ਦੀ ਪਲਟਣ ਵੀ ਰਣ-ਭੂਮੀ ਤੇ ਪੁਜੀ ਹੋਈ ਸੀ, ਆਪ ਨੇ ਆਪਣੀ ਬੰਦੂਕ ਦਰਿਆ ਵਿਚ ਸੁਟ ਦਿਤੀ ਅਤੇ "ਆਪ ਬਿਨਾਂ ਕਿਸੇ ਨੂੰ ਕੁਝ ਕਹੇ ਸੁਣੇ" ਅਰਥਾਤ, ਬਿਨਾਂ ਆਗਿਆ, ਆਪਣੇ ਘਰ ਭੈਣੀ ਆ ਗਏ। ਨੌਕਰੀ ਛੱਡ ਆਉਣ ਮਗਰੋਂ ਉਹ ਕੁਝ-ਚਿਰ ਤਰਖਾਣਾ-ਲੁਹਾਰਾ ਤੇ ਰਾਜਾਂ ਮਿਸਤਰੀਆਂ ਵਾਲਾ ਕੰਮ ਕਰਦੇ ਰਹੇ। ਸੰਨ ੧੮੫੦ ਦੇ ਗਿਰਦੇ ਆਪ ਲੁਧਿਆਣੇ ਦੇ ਪਰਸਿਧ ਕਾਰੀਗਰ ਪੰਜਾਬੇ ਦੇ ਕਾਰਖਾਨੇ ਵਿਚ ਕੰਮ

ਕਰਦੇ ਸਨ। "ਪਤਾ ਨਹੀਂ ਪੰਜਾਬੇ ਨਾਲ ਕਿਸ ਗੱਲੇ ਤੇ ਕਿਵੇਂ ਵਿਗਾੜ ਹੋ ਗਿਆ ਥਾ ਕੀ ਹੋਇਆ ਕਿ ਭਾਈ ਰਾਮ ਸਿੰਘ ਉਸ ਦੀ ਚੋਖੀ ਰਕਮ ਲੈ ਕੇ ਬਿਨਾਂ ਦੱਸੇ ਦੇ ਚਲੇ ਗਏ।"* ਇਸ ਤੋਂ ਮਗਰੋਂ ਉਨ੍ਹਾਂ ਨੇ ਆਪਣੇ ਪਿੰਡ ਲੋਹੇ ਤੇ ਕਪੜੇ ਦੀ ਹਟੀ ਪਾਈ। ਇਸ ਹੱਟੀ ਵਿਚ ਆਪ ਦਾ ਇਕ ਭਿਆਲ ਸੀ। ਉਹ ਹੱਟੀ ਦੀ ਸਾਰੀ ਨਕਦੀ ਲੈ ਕੇ ਕਿਧਰੇ ਚਲਿਆ ਗਿਆ।

ਇਸ ਤਰ੍ਹਾਂ ਆਪ ਦੁਕਾਨਦਾਰੀ ਤੋਂ ਕੁਝ ਚਿਰ ਲਈ ਵਿਹਲੇ ਹੋ ਗਏ। ਇਨ੍ਹੀਂ ਦਿਨੀਂ ਅਰਥਾਤ ਸੰਨ ੧੮੫੫-੫੬ ਵਿਚ ਆਪ ਦੂਜੀ ਵੇਰ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨਾਂ ਲਈ ਹਜ਼ਰੋ ਗਏ। ਇਹ ਉਨ੍ਹਾਂ ਦੇ ਚੇਲੇ ਤੇ ਸੇਵਕ ਤਾਂ ਅੱਗੇ ਹੀ ਬਣ ਚੁਕੇ ਸਨ। ਹੁਣ ਆਪ ਪੂਰਨ ਤੌਰ ਤੇ ਉਨ੍ਹਾਂ ਦੀ ਸੰਪਰਦਾ ਵਿਚ ਸ਼ਾਮਲ ਹੋ ਗਏ ਅਤੇ ਕੁਝ ਚਿਰ ਹਜ਼ਰੋ ਵਿਚ ਰਹਿ ਕੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਸਮਝਣ ਅਤੇ ਆਪਣੇ ਜੀਵਨ ਨੂੰ ਉਨ੍ਹਾਂ ਦੇ ਸੱਚੇ ਵਿਚ ਢਾਲਣ ਦਾ ਜਤਨ ਕਰਦੇ ਰਹੇ।

ਗੁਰਸਿੱਖੀ ਪਰਚਾਰ :—

ਹਜ਼ਰੋ ਤੋਂ ਆ ਕੇ ਆਪ ਨੇ ਆਪਣੀ ਉਪਜੀਵਕਾ ਲਈ ਕਿਰਤ ਕਮਾਈ ਦੀ ਖ਼ਾਤਰ ਲੋਹੇ ਕਪੜੇ ਦੀ ਦੁਕਾਨ ਫੇਰ ਜਾਰੀ ਕਰ ਦਿਤੀ। ਨਾਲ ਹੀ ਆਪ ਨੇ ਬਾਬਾ ਬਾਲਕ ਸਿੰਘ ਜੀ ਦੀ ਜਗਿਆਸੀ-ਅਭਿਆਸੀ ਸੰਪਰਦਾਇਕ ਸਿਖਿਆ ਦੀ ਲੋ ਵਿਚ ਸਿੱਖੀ ਦਾ ਪਰਚਾਰ ਕਰਨਾ ਸ਼ੁਰੂ ਕੀਤਾ। ਸੰਨ ੧੮੫੭ ਦੀ ਵਿਸਾਖੀ ਨੂੰ ਆਪ ਨੇ ਭੈਣੀ ਵਿਚ ਇਕ ਇਕੱਠ ਕੀਤਾ ਜਿਸ ਵਿਚ ਆਪ ਨੇ ਕੁਝ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਆਪਣੇ ਸੇਵਕ ਬਣਾਇਆ। ਫੇਰ ਆਪ ਥਾਂ ਥਾਂ ਜਾ ਕੇ ਗੁਰ-ਸਿਖੀ ਦਾ ਪਰਚਾਰ ਕਰਦੇ ਰਹੇ। ਉਨ੍ਹਾਂ ਦੇ ਪਰਚਾਰ ਦਾ ਮੁਖ ਮੰਤਵ ਇਹ ਸੀ ਕਿ ਧਾਰਮਕ ਤੌਰ ਤੇ ਡਾਵਾਂ ਡੋਲ ਹੋ ਰਹੇ ਸਿਖਾਂ ਦੇ ਮਨਾਂ

*ਕੂਕਿਆਂ ਦੀ ਵਿਥਿਆ, ਸ: ਗੰਡਾ ਸਿੰਘ, ਪੰਨਾ ੩੧

ਵਿਚ ਸਿਖੀ ਲਈ ਉਤਸ਼ਾਹ ਤੇ ਲਗਨ ਪੈਦਾ ਕਰ ਕੇ ਅਤੇ ਕੁਰੀਤੀਆਂ ਦੂਰ ਕਰ ਕੇ, ਗੁਰ-ਸਿੱਖੀ ਨੂੰ ਪਰਫੁਲਤ ਕੀਤਾ ਤੇ ਸੁਰਜੀਤ ਰਖਿਆ ਜਾਵੇ। ਆਪ ਦਾ ਕੰਮ ਇਕ ਸੁਧਾਰਕ ਗੁਰਸਿਖ ਆਗੂ ਵਾਲਾ ਸੀ। ਜਿਥੇ ਵੀ ਉਹ ਜਾਂਦੇ, ਸਿਖੀ ਤੋਂ ਦੁਰੇਡੇ ਹੋ ਚੁਕੇ ਸਿਖਾਂ ਅਤੇ ਹੋਰਨਾਂ ਧਰਮਾਂ ਵਿਚੋਂ ਬਣੇ ਸ਼ਰਧਾਲੂਆਂ ਨੂੰ, ਬਿਨਾਂ ਇਸਤਰੀ ਮਰਦ ਦੇ ਵਿਤਕਰੇ ਦੇ, ਖੰਡੇ ਦਾ ਅੰਮ੍ਰਿਤ ਛਕਾਉਂਦੇ ਅਤੇ ਪੰਜ ਕਕਾਰ ਤੇ ਖਾਲਸਾ ਰਹਿਤ ਦੇ ਧਾਰਨੀ ਬਣਾਉਂਦੇ ਸਨ।

ਆਪ ਦੀ ਸ਼ਖਸੀਅਤ, ਰਹਿਣੀ ਬਹਿਣੀ, ਅਤੇ ਕਥਨੀ ਵਿਚ ਜਾਦੂ ਦਾ ਅਸਰ ਸੀ। ਥੋੜ੍ਹੇ ਹੀ ਚਿਰ ਵਿਚ ਹਜ਼ਾਰਾਂ ਹੀ ਸਿਖ; ਚੋਖੇ ਹਿੰਦੂ, ਅਤੇ ਕਾਫੀ ਮੁਸਲਮਾਨ ਵੀ, ਆਪ ਦੀ ਸੰਪਰਦਾ ਵਿਚ ਸ਼ਾਮਲ ਹੋ ਗਏ। ਆਪ ਦੇ ਉੱਦਮ ਦਾ ਸਦਕਾ ਥਾਂ ਥਾਂ ਸਿਖੀ ਪਰਚਾਰ ਦੀ ਜ਼ਬਰਦਸਤ ਲਹਿਰ ਚਲ ਪਈ ਅਤੇ ਲੋਕੀਂ ਕੁਰੀਤੀਆਂ ਅਤੇ ਮਨਮਤ ਦਾ ਤਿਆਗ ਕਰਕੇ ਨਿਰੋਲ ਗੁਰਮਤ ਦੇ ਧਾਰਨੀ ਹੋ ਗਏ।

ਆਪ ਦੇ ਸ਼ਰਧਾਲੂਆਂ ਨੂੰ ਆਪ ਕੰਨ ਵਿਚ 'ਵਾਹਿਗੁਰੂ' ਗੁਰਮੰਤਰ ਦਿਆ ਕਰਦੇ ਸਨ ਅਤੇ ਨਾਮ-ਬਾਣੀ ਦੇ ਅਭਿਆਸ ਵਿਚ ਲਾਉਂਦੇ ਸਨ। ਆਪ ਦੇ ਅਨੁਯਾਈਆਂ (ਸ਼ਰਧਾਲੂਆਂ) ਨੂੰ 'ਨਾਮਧਾਰੀਏ' ਕਿਹਾ ਜਾਂਦਾ ਸੀ। ਪਰ ਇਨ੍ਹਾਂ ਦਾ ਵਧੇਰੇ ਪਰਸਿਧ ਤੇ ਪਰਚਲਤ ਨਾਂ 'ਕੂਕੇ' ਪੈ ਗਿਆ। ਇਸ ਦਾ ਕਾਰਨ ਇਹ ਸੀ ਕਿ ਨਾਮਧਾਰੀਏ ਸ਼ਬਦ ਪੜ੍ਹਦੇ ਪੜ੍ਹਦੇ ਅਜੇਹੇ ਜੋਸ਼ ਵਿਚ ਆ ਜਾਂਦੇ ਸਨ ਕਿ ਮਸਤਾਨੇ ਹੋ ਕੇ ਕੂਕਣ ਜਾਂ ਕੂਕਾਂ ਮਾਰਨ ਲਗ ਪੈਂਦੇ ਸਨ। ਇਸ ਕਰਕੇ ਲੋਕ ਉਨ੍ਹਾਂ ਨੂੰ 'ਕੂਕੇ' (ਕੂਕਾਂ ਮਾਰਨ ਵਾਲੇ ਜਾਂ ਕੂਕਣ ਵਾਲੇ) ਆਖਣ ਲੱਗ ਪਏ।

ਮੁਢ ਵਿਚ ਇਸ ਸੰਪਰਦਾ ਦੇ ਮੁਖ ਨੇਮ ਉਹੋ ਹੀ ਸਨ ਜੋ ਬਾਬਾ ਬਾਲਕ ਸਿੰਘ ਜੀ ਨੇ ਜਗਿਆਸੀ-ਅਭਿਆਸੀ ਲਹਿਰ ਲਈ ਮਿਥੇ ਸਨ ਅਤੇ ਜੋ ਪਿੱਛੇ ਦੱਸੇ ਗਏ ਹਨ।

ਇਕ ਵੱਡੀ ਕੁਰੀਤੀ ਜਿਸ ਨੂੰ ਬਾਬਾ ਰਾਮ ਸਿੰਘ ਜੀ ਸਿਖ-ਧਰਮ ਦੇ ਵਿਰੁਧ ਅਤੇ ਇਸ ਦੇ ਵਾਧੇ ਲਈ ਹਾਨੀਕਾਰਕ ਸਮਝਦੇ ਸਨ ਇਹ ਸੀ ਕਿ ਬਰਾਹਮਣਾਂ ਤੇ ਹੋਰ ਹਿੰਦੂ ਸਾਧਾਂ ਸੰਤਾਂ ਦੀ ਪੂਜਾ ਵਧਦੀ ਜਾ ਰਹੀ ਸੀ ਅਤੇ ਕਈ ਸੋਢੀ ਤੇ ਬੇਦੀ ਥਾਂਓਂ ਥਾਂਈਂ ਗੁਰੂ ਬਣੀ ਜਾ ਰਹੇ ਸਨ। ਆਪ ਥਾਂ ਥਾਂ ਇਸ ਗਲ ਉਤੇ ਜ਼ੋਰ ਦੇਂਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਮਗਰੋਂ ਕੋਈ ਦੇਹ ਧਾਰੀ ਨਹੀਂ ਹੋ ਸਕਦਾ ਅਤੇ ਨਹੀਂ ਮੰਨਿਆ ਜਾ ਸਕਦਾ, ਅਤੇ ਨਾ ਹੀ ਗੁਰੂ ਗਰੰਥ ਸਾਹਿਬ ਤੋਂ ਬਿਨਾਂ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਤਾ ਸੌਂਪੀ ਤੇ ਪਰਵਾਨੀਕ ਕੀਤਾ ਤੇ ਜੋ 'ਧੁਰ ਕੀ ਬਾਣੀ' ਹੈ, ਹੋਰ ਕੋਈ ਗਰੰਥ ਸਿਖਾਂ ਲਈ ਪਰਵਾਨੀਕ ਹੈ। ਗੁਰੂ ਕਹਾਉਣ ਵਾਲਿਆਂ ਨੂੰ ਆਪ "ਪਖੰਡੀ ਬਹੁਰੂਪੀਏ' ਕਹਿੰਦੇ ਹਨ ਅਤੇ ਲੋਕਾਂ ਨੂੰ ਉਨ੍ਹਾਂ ਦੀ ਮਾਨਤਾ ਤੋਂ ਵਰਜਦੇ ਸਨ।

ਸੰਨ ੧੮੬੦ ਵਿਚ ਆਪ ਨੇ 'ਭਾਈ' ਦੀ ਪਦਵੀ ਧਾਰਨ ਕੀਤੀ। ਅਖੀਰ ਤੀਕ ਉਹ ਆਪਣੇ ਆਪ ਨੂੰ 'ਭਾਈ' ਹੀ ਲਿਖਦੇ ਤੇ ਅਖਵਾਉਂਦੇ ਰਹੇ। ਪਰ ਕੁਝ ਚਿਰ ਮਗਰੋਂ ਉਨ੍ਹਾਂ ਦੇ ਕੁਝ ਸ਼ਰਧਾਲੂ ਤੇ ਮੁਖ-ਪਰਚਾਰਕ ਉਨ੍ਹਾਂ ਸੰਬੰਧੀ ਉਹੋ ਕੁਝ ਕਹਿਣ ਤੇ ਕਰਨ ਲਗ ਪਏ ਜਿਸ ਤੋਂ ਆਪ ਲੋਕਾਂ ਨੂੰ ਹੋਰਨਾਂ ਸੰਬੰਧੀ ਕਹਿਣੋਂ ਤੇ ਕਰਨੋਂ ਹਟਾਉਣਾ ਚਾਹੁੰਦੇ ਸਨ। ਅਰਥਾਤ, ਇਹ ਸ਼ਰਧਾਲੂ ਆਪ ਨੂੰ ਗੁਰੂ ਮੰਨਣ ਤੇ ਮਸ਼ਹੂਰ ਕਰਨ ਲਗ ਪਏ। ਕਈ ਤਾਂ ਉਨ੍ਹਾਂ ਨੂੰ ਵਾਹਿਗੁਰੂ ਦਾ ਅਵਤਾਰ; 'ਆਪ ਪਰਮੇਸ਼ਰ' ਕਹਿਣ ਲਗ ਪਏ। ਕਈ ਇਹ ਮੰਨਣ ਤੇ ਪਰਚਾਰਨ ਲਗ ਪਏ ਕਿ ਆਪ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ, ਉਨ੍ਹਾਂ ਦੇ ਬਰਾਬਰ, ਉਨ੍ਹਾਂ ਦੀ ਗੁਰਗਦੀ ਤੇ ਬਿਰਾਜਮਾਨ, ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਹਨ। ਬਾਬਾ ਰਾਮ ਸਿੰਘ ਜੀ ਨੇ ਵੀ ਅਜੇਹੇ ਸ਼ਰਧਾਲੂਆਂ ਨੂੰ ਖੁਲ੍ਹ ਕੇ ਰੋਕਿਆ ਵਰਜਿਆ ਨਾ। ਅਸਲ ਗੱਲ ਤਾਂ ਇਹ ਹੈ ਕਿ ਜਿਓਂ ਜਿਓਂ ਆਪ ਦੀ ਪ੍ਰਭਤਾ ਵਧਦੀ ਗਈ, ਤਿਓਂ ਤਿਓਂ ਆਪ ਵਿਚ ਗੁਰੂ ਅਖਵਾਉਣ ਦੀ ਇੱਛਾ ਪੈਦਾ ਹੁੰਦੀ ਤੇ ਜ਼ੋਰ

ਫੜਦੀ ਗਈ। ਇਸ ਦਾ ਨਤੀਜਾ ਇਹ ਹੋਇਆ ਕਿ ਆਪ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿੱਖੀ ਤੋਂ ਇਕ ਅੱਡਰੀ ਸੰਪਰਦਾ ਕਾਇਮ ਕਰ ਲਈ ਅਤੇ ਦੇਹਧਾਰੀ ਗੁਰੂਆਂ ਦਾ ਸਿਲਸਿਲਾ ਤੋਰ ਦਿੱਤਾ। ਇਸ ਬਾਰੇ ਹੋਰ ਹਾਲ ਤੇ ਵਿਚਾਰ ਅਗਾਂਹ ਦਿਤੇ ਜਾਣਗੇ।

ਸਹਿਜੇ ਸਹਿਜੇ ਆਪ ਆਪਣੇ ਪਰਚਾਰ ਦਾ ਦਾਇਰਾ ਵਡੇਰਾ ਕਰੀ ਗਏ । ਸੰਨ ੧੮੬੩ ਵਿਚ ਆਪ ਨੇ ਵਿਸਾਖੀ ਦੇ ਮੌਕੇ ਉਤੇ ਸ੍ਰੀ ਅੰਮ੍ਰਿਤਸਰ ਵਿਚ ਇਕੱਠ ਕਰਨ ਦਾ ਫੈਸਲਾ ਕੀਤਾ ਅਤੇ ਥਾਂ ਥਾਂ, ਆਪਣੇ ਸ਼ਰਧਾਲੂਆਂ ਨੂੰ ਇਸ ਵਿਚ ਸ਼ਾਮਲ ਹੋਣ ਲਈ ਸੁਨੇਹੇ ਭੇਜੇ । ਸਰਕਾਰ ਅੰਗਰੇਜ਼ੀ ੧੮੫੭ ਦੇ ਗਦਰ ਦੀ ਡਰੀ ਹੋਈ ਸੀ। ਉਸ ਨੂੰ ਇਸ ਇਕੱਠ ਵਿਚ ਖਤਰਾ ਭਾਸਿਆ। ਇਸ ਲਈ ਉਸ ਨੇ ਮੌਕਿਆ ਸੰਭਾਲਣ ਲਈ ਪਹਿਲਾਂ ਪਰਬੰਧ ਕਰ ਲਏ। ਪਰ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਇਸ ਮੌਕੇ ਉਤੇ ਕੋਈ ਗੱਲ ਸਰਕਾਰ ਵਿਰੁਧ ਨਾ ਕੀਤੀ। ਇਸ ਕਰਕੇ ਸਰਕਾਰ ਵਲੋਂ ਉਨ੍ਹਾਂ ਉਪਰ ਕੋਈ ਪਾਬੰਧੀ ਨਾ ਲਾਈ ਗਈ।

ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੀ ਵਹੀਰ ੧੧ ਅਪਰੈਲ ੧੮੬੩, ਨੂੰ ਅੰਮ੍ਰਿਤਸਰ ਪੁਜੇ। ਜਦ ਬਾਬਾ ਜੀ ਕੜਾਹ ਪਰਸ਼ਾਦ ਲੈ ਕੇ ਸ੍ਰੀ ਅਕਾਲ ਤਖਤ ਸਾਹਿਬ ਗਏ, ਤਾਂ ਪੁਜਾਰੀਆਂ ਨੇ ਉਨ੍ਹਾਂ ਦਾ ਪਰਸ਼ਾਦ ਪਰਵਾਨ ਕਰਨੋਂ ਤੇ ਅਰਦਾਸਾ ਸੋਧਣੋ ਨਾਂਹ ਕਰ ਦਿਤੀ। ਪੁਜਾਰੀਆਂ ਨੇ ਕਿਹਾ, "ਤੁਹਾਡੇ ਸ਼ਰਧਾਲੂ ਨਾਮਧਾਰੀਏ (ਕੂਕੇ) ਜਦ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਸ਼ਬਦ ਪੜ੍ਹਦੇ ਹਨ, ਤਾਂ ਮਸਤੀ ਵਿਚ ਆ ਕੇ ਪੱਗ ਲਾਹ ਤੇ ਕੇਸ ਖਿਲਾਰ ਲੈਂਦੇ ਹਨ, ਅਤੇ ਮੁਸਲਮਾਨਾਂ ਵਾਂਙੂ ਹਾਲ ਖੇਡਣ ਤੇ ਨਚਣ ਭੁੜਕਣ ਲੱਗ ਪੈਂਦੇ ਹਨ। ਇਹ ਸਿਖੀ ਮਰਯਾਦਾ ਦੇ ਵਿਰੁਧ ਤੇ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਹੈ। ਦੂਜੀ ਗੱਲ ਇਹ ਹੈ ਕਿ ਤੁਸੀਂ ਆਪਣੇ ਆਪ ਨੂੰ ਗੁਰੂ ਅਖਵਾਉਂਦੇ, ਮੁਸਲਮਾਨੀ ਕਲਾਮ ਪੜ੍ਹਦੇ, ਅਤੇ ਸਿਖਾਂ ਨੂੰ ਝਟਕਾ ਖਾਣੋਂ ਰੋਕਦੇ ਹੋ।

ਇਸ ਕਰਕੇ ਨਾ ਤੁਹਾਡਾ ਪਰਸ਼ਾਦ ਪਰਵਾਨ ਹੋ ਸਕਦਾ ਹੈ ਅਤੇ ਨਾ ਹੀ ਤੁਹਾਡਾ ਅਰਦਾਸਾ ਹੀ ਕੀਤਾ ਜਾ ਸਕਦਾ ਹੈ।"

ਬਾਬਾ ਜੀ ਦੀ ਨਜ਼ਰਬੰਦੀ

ਇਸ ਤੋਂ ਮਗਰੋਂ ਬਾਬਾ ਰਾਮ ਸਿੰਘ ਜੀ ਨੇ ਫੀਰੋਜ਼ਪੁਰ ਦੇ ਇਲਾਕੇ ਵਿਚ ਪਰਚਾਰ ਦੌਰਾ ਕੀਤਾ। ਸਰਕਾਰ ਨੂੰ ਰਪੋਟਾਂ ਪੁਜੀਆਂ ਕਿ ਉਹ ਸਰਕਾਰ ਵਿਰੁਧ ਗਲਾਂ ਕਰਦੇ ਤੇ ਲੋਕਾਂ ਨੂੰ ਚੁੱਕਦੇ ਹਨ; ਅਤੇ ਕਹਿੰਦੇ ਹਨ ਕਿ ਛੇਤੀ ਹੀ ਅੰਗਰੇਜ਼ਾਂ ਦਾ ਰਾਜ ਹਟ ਕੇ ਸਾਡਾ ਰਾਜ ਕਾਇਮ ਹੋ ਜਾਵੇਗਾ। ਸਰਕਾਰ ਨੇ ਪੁਛ ਪੜਤਾਲ ਤੇ ਤਸਦੀਕ ਕਰ ਕੇ ਜਿਲ੍ਹਾ ਫੀਰੋਜ਼ਪੁਰ ਵਿਚ ਨਾਮਧਾਰੀਆਂ ਦੇ ਦੀਵਾਨਾਂ ਦੀ ਮਨਾਹੀ ਕਰ ਦਿੱਤੀ ਅਤੇ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਭੈਣੀ ਪੁਚਾ ਦਿੱਤਾ।

ਸਰਕਾਰ ਨੇ ਵਧੇਰੇ ਗਲ ਕੱਢਣ ਲਈ ਸੂਹੀਏ ਲਾਏ। ਉਹ ਬਾਬਾ ਜੀ ਦੇ ਸਰਧਾਲੂ ਬਣ ਕੇ, ਗੁਰਮੰਤਰ ਲੈ ਕੇ ਉਨ੍ਹਾਂ ਦੇ ਭੇਤ ਕੱਢਣ ਵਿਚ ਕਾਮਯਾਬ ਹੋ ਗਏ। ਬਾਬਾ ਜੀ ਤੇ ਉਨ੍ਹਾਂ ਦੇ ਨਿਕਟਵਰਤੀਆਂ ਤੋਂ ਮਲੂਮ ਹੋਈਆਂ ਗੱਲਾਂ ਤੋਂ ਬਿਨਾਂ ਇਕ ਹਥ ਲਿਖਤ ਉਨ੍ਹਾਂ ਦੇ ਹੱਥ ਆ ਗਈ। ਇਸ ਤੋਂ ਪਤਾ ਲਗਾ ਕਿ ਨਾਮਧਾਰੀਆਂ ਦਾ ਤੇ ਬਾਬਾ ਜੀ ਦਾ ਇਹ ਪੱਕਾ ਯਕੀਨ ਸੀ ਕਿ ਆਪ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਹਨ, ਆਪ ਨੇ ਫਰੰਗੀਆਂ (ਅੰਗਰੇਜ਼ਾਂ) ਨੂੰ ਹਰ ਜੰਗ ਵਿਚ ਪੂਰਨ ਹਾਰ ਦੇ ਕੇ ਅਤੇ ਸਭ ਨੂੰ ਵੱਢ ਕੇ ਸੰਮਤ ੧੯੨੧ (ਸੰਨ ੧੮੬੪) ਵਿਚ ਤਖਤ ਉਪਰ ਬੈਠਣਾ ਅਤੇ ਸਾਰੇ ਦੇਸ ਦਾ ਰਾਜ ਸੰਭਾਲਣਾ ਹੈ, ਅਤੇ "ਸੰਮਤ ੧੯੨੨ (ਸੰਨ ੧੮੬੫) ਵਿਚ ਸਾਰੇ ਦੇਸ ਅੰਦਰ ਰਾਮ ਸਿੰਘ ਦਾ ਰਾਜ ਹੋਵੇਗਾ, ਵਾਹਿਗੁਰੂ ਦਾ ਹੁਕਮ ਹੈ, ਇਹ ਭਾਣਾ ਵਰਤੇਗਾ।"

ਇਸ ਤੋਂ ਬਿਨਾਂ ਸੂਹੀਆਂ ਦੀ ਰਪੋਟ ਇਸ ਪਰਕਾਰ ਸੀ :-

ਨਾਮਧਾਰੀਏ ਰੋਜ ਰਾਤ ਨੂੰ ਡਾਂਗਾਂ ਹਥੀਂ ਲੈ ਕੇ ਕਵਾਇਦ ਕਰਦੇ ਹਨ ।......ਬਾਬਾ ਜੀ ਆਪ ਕਹਿੰਦੇ ਹਨ ਕਿ ਅੰਗਰੇਜ਼ੀ ਰਾਜ

ਛੇਤੀ ਹੀ ਖਤਮ ਹੋ ਜਾਵੇਗਾ, ਲੋੜ ਪੈਣ ਤੇ ਸਾਨੂੰ ਤੋਪਾਂ ਬੰਦੂਕਾਂ ਤੇ ਹੋਰ ਹਥਿਆਰ ਵੀ ਮਿਲ ਜਾਣਗੇ ।......ਸੰਨ ੧੮੬੩ ਦੀ ਦੀਵਾਲੀ ਤੀਕ ਬਾਬਾ ਜੀ ਦੀਆਂ ਸਭ ਤਿਆਰੀਆਂ ਮੁਕੰਮਲ ਹੋ ਜਾਣਗੀਆਂ, ਅਤੇ ਅੰਮ੍ਰਿਤਸਰ ਵਿਚ ਬਲਵਾ ਹੋ ਜਾਵੇਗਾ। ਉਸ ਮੌਕੇ ਉਤੇ ਅੰਮ੍ਰਿਤਸਰ ਵਿਚ ਨਾਮਧਾਰੀਆਂ ਦਾ ਵਡਾ ਇਕਠ ਹੋਵੇਗਾ।"

ਸੂਹੀਆਂ ਦੀਆਂ ਤੇ ਨੰਬਰਦਾਰਾਂ ਦੀਆਂ ਰਪੋਟਾਂ ਤੋਂ ਸਰਕਾਰ ਨੂੰ ਯਕੀਨ ਹੋਗਿਆ ਕਿ ਸੰਨ ੧੮੬੩ ਦੀ ਦੀਵਾਲੀ ਉਤੇ ਨਾਮਧਾਰੀਆਂ ਦਾ ਅੰਮ੍ਰਿਤਸਰ ਇਕੱਠ ਖਤਰੇ ਭਰਿਆ ਹੋਵੇਗਾ। ਇਸ ਕਰਕੇ ਜੁਲਾਈ ੧੮੬੩ ਵਿਚ ਸਰਕਾਰ ਪੰਜਾਬ ਨੇ ਇਕ ਹੁਕਮ ਰਾਹੀਂ ਬਾਬਾ ਰਾਮ ਸਿੰਘ ਜੀ ਨੂੰ ਪਿੰਡ ਭੈਣੀ ਵਿਚ ਨਜ਼ਰ-ਬੰਦ ਕਰ ਦਿਤਾ, ਅਰਥਾਤ, ਹੁਕਮ ਕੀਤਾ ਕਿ ਉਹ ਇਸ ਦੀ ਹਦੋਂ ਬਾਹਰ ਨਾ ਨਿਕਲਣ। ਸਾਰੇ ਪੰਜਾਬ ਵਿਚ ਨਾਮਧਾਰੀਆਂ ਉਪਰ ਪੁਲਸ ਦੀ ਨਿਗਰਾਨੀ ਹੋ ਗਈ ਅਤੇ ਉਨ੍ਹਾਂ ਦੇ ਦੀਵਾਨ ਬੰਦ ਕੀਤੇ ਗਏ।

ਇਸ ਨਜ਼ਰਬੰਦੀ ਦਾ ਪਰਤੱਖ ਨਤੀਜਾ ਇਹ ਹੋਇਆ ਕਿ ਨਾਮਧਾਰੀ ਸ਼ਰਧਾਲੂਆਂ ਦੇ ਵਿਸ਼ਵਾਸ਼ ਮੂਜਬ ਜਿਸ ਸਮੇਂ (ਸੰਨ ੧੮੬੪-੬੫ ਵਿਚ) ਬਾਬਾ ਜੀ ਨੇ ਅੰਗਰੇਜ਼ਾਂ ਨੂੰ ਹਰਾ ਕੇ ਤੇ ਵਢ ਕੇ ਤਖਤ ਉਪਰ ਬੈਠਣਾ ਅਤੇ ਸਾਰੇ ਦੇਸ ਦਾ ਰਾਜ ਸੰਭਾਲਣਾ ਸੀ। ਉਹ ਭੈਣੀ ਵਿਚ ਬੈਠਿਆਂ ਦਾ ਹੀ ਲੰਘ ਗਿਆ।

## ਢਾਹ ਭੰਨ ਦੀ ਮੁਹਿੰਮ

ਜਿਹਾ ਕਿ ਅੱਗੇ ਕਿਹਾ ਗਿਆ ਹੈ, ਨਾਮਧਾਰੀ ਲਹਿਰ ਦਾ ਇਕ ਵਡਾ ਮੰਤਵ ਇਹ ਸੀ ਕਿ ਸਿਖਾਂ ਵਿਚ ਪਰਚੱਲਤ ਹੋਈਆਂ ਕੁਰੀਤੀਆਂ ਤੇ ਧਰਮ ਵਿਰੁਧ ਰਸਮਾਂ-ਰੀਤਾਂ ਤੇ ਮਰਜਾਦਾ ਨੂੰ ਬੰਦ ਕਰ ਕੇ ਗੁਰਮਤ ਤੇ ਗੁਰਮਰਜਾਦਾ ਦਾ ਤੋਰਾ ਕੀਤਾ ਜਾਵੇ। ਇਕ ਅਜੇਹੀ ਕੁਰੀਤੀ ਸੀ ਸਮਾਧਾਂ, ਕਬਰਾਂ, ਤੇ ਬੁੱਤਾਂ (ਮੂਰਤੀਆਂ) ਦੀ ਪੂਜਾ, ਜੋ ਗੁਰੂ ਸਾਹਿਬਾਂ ਦੇ ਸਪੱਸ਼ਟ ਹੁਕਮਾਂ ਤੇ ਗੁਰਮਰਜਾਦਾ ਦੇ ਵਿਰੁਧ ਅਤੇ

ਅਨਮਤੀਆਂ ਦੀ ਰੀਸੇ, ਸਿਖਾਂ ਵਿਚ ਚੋਖੀ ਪਰਚਲਤ ਹੋ ਗਈ ਸੀ। ਬਾਬਾ ਰਾਮ ਸਿੰਘ ਜੀ ਨੇ ਇਸ ਮਨਮਤ ਭਰੀ ਕੁਰੀਤੀ ਵਿਰੁਧ ਉਪਦੇਸ਼ ਕੀਤਾ। ਨਾਮਧਾਰੀਆਂ ਨੇ ਜੋਸ਼ ਵਿਚ ਆ ਕੇ ਇਹ ਫੈਸਲਾ ਕਰ ਲਿਆ ਕਿ ਮੜ੍ਹੀ-ਪੂਜਾ ਦੇ ਅੱਡਿਆਂ (ਗੁੱਗੇ, ਸੁਲਤਾਨ ਆਦਿ ਦੀਆਂ ਮੜ੍ਹੀਆਂ ਕਬਰਾਂ, ਤੇ ਮੂਰਤੀ ਵਾਲੇ ਅਸਥਾਨਾਂ) ਨੂੰ ਢਾਹ ਉਡਾ ਦਿਤਾ ਜਾਵੇ। ਉਹ ਜੋਸ਼ ਵਿਚ ਆਏ ਆਪਣੀਆਂ ਜੋੜੀਆਂ ਹੋਈਆਂ ਹੇਠ ਲਿਖੀਆਂ ਤੁਕਾਂ ਪੜ੍ਹਦੇ ਗਾਉਂਦੇ ਅਤੇ ਇਨ੍ਹਾਂ ਮੂਜਬ ਕੰਮ ਕਰਦੇ ਫਿਰਦੇ ਸਨ :-

'ਮੜ੍ਹੀ ਮਸੀਤਾਂ ਢਾਹਿ ਕੇ, ਕਰ ਦਿਓ ਮੈਦਾਨਾ।
ਪਹਿਲਾਂ ਮਾਰੋ ਪੀਰ ਬਨੋਈ, ਫਿਰ ਮਾਰੋ ਸੁਲਤਾਨਾ।
ਉਮਤ ਸਭੀ ਮੁਹੰਮਦੀ, ਖਪਿ ਜਾਇ ਮੈਦਾਨਾ।
ਸੁੰਨਤ ਕਈ ਨਾ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰ ਜਾਗਿਆ, ਔਰ ਝੂਠ ਜਹਾਨਾ।"

ਇਸ ਨਜ਼ਰ-ਬੰਦੀ ਤੇ ਨਿਗਰਾਨੀ ਦੇ ਸਮੇਂ ਵਿਚ ਨਾਮਧਾਰੀਆਂ ਨੇ ਬਹੁਤ ਸਾਰਾ ਗੁਸਾ ਮੜ੍ਹੀਆਂ ਤੇ ਕਬਰਾ, ਤੇ ਕਈ ਥਾਈਂ, ਮਸੀਤਾਂ ਤੇ ਠਾਕਰਦੁਆਰੇ, ਢਾਹੁਣ ਉਤੇ ਅਤੇ ਮੂਰਤੀਆਂ, ਭੰਨਣ ਉਤੇ ਕਢਿਆ। ਇਹ ਭੰਨ ਢਾਹ ਲਗ-ਭਗ ਸਾਰੇ ਹੀ ਜ਼ਿਲ੍ਹਿਆਂ ਵਿਚ ਰਾਤ ਬਰਾਤੇ ਕੀਤੀ ਗਈ। ਜਿਹੜੇ ਕੂਕਿਆਂ ਦਾ ਪਤਾ ਲਗ ਸਕਿਆ, ਉਨ੍ਹਾਂ ਨੂੰ ਇਸ ਭੰਨ-ਢਾਹ ਬਦਲੇ ਸਰਕਾਰ ਵਲੋਂ ਸਜ਼ਾਈਂ ਹੋਈਆਂ।

ਬਾਬਾ ਰਾਮ ਸਿੰਘ ਜੀ ਦੀ ਨਜ਼ਰਬੰਦੀ ਅਤੇ ਕੂਕਿਆਂ ਦੀ ਥਾਂ ਥਾਂ ਪੁਲਸੀ ਨਿਗਰਾਨੀ ਦੇ ਕਾਰਨ ਉਨ੍ਹਾਂ ਦੀਆਂ ਸਰਕਾਰ ਵਿਰੁਧ ਗਲਾਂ ਬਾਤਾਂ ਚੋਖੀਆਂ ਮਧਮ ਪੈ ਗਈਆਂ। ਏਧਰੋਂ ਹਟ ਕੇ ਉਨ੍ਹਾਂ ਦਾ ਸਾਰਾ ਧਿਆਨ ਤੇ ਉੱਦਮ ਆਪਣੇ ਧਾਰਮਕ ਪਰਚਾਰ ਵਲ ਲਗ ਗਿਆ। ਥਾਂ ਥਾਂ ਨਾਮਧਾਰੀਆਂ ਦੀ ਗਿਣਤੀ ਵਿਚ ਚੰਗਾ ਵਾਧਾ ਹੋਇਆ।

## ਅਨੰਦਪੁਰ ਸਾਹਿਬ ਦੇ ਦਰਸ਼ਨ—

ਸੰਨ ੧੯੬੭ ਦੇ ਸ਼ੁਰੂ ਵਿਚ ਬਾਬਾ ਰਾਮ ਸਿੰਘ ਹੁਰਾਂ ਨੇ ਸਰਕਾਰ ਪੰਜਾਬ ਨੂੰ ਬੇਨਤੀ ਕੀਤੀ ਕਿ ਸਾਨੂੰ ਹੋਲੇ ਦੇ ਮੌਕੇ ਤੇ ਸ੍ਰੀ ਅਨੰਦਪੁਰ ਸਾਹਿਬ ਦੇ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਜਾਣ ਦੀ ਆਗਿਆ ਦਿਤੀ ਜਾਵੇ। ਸਰਕਾਰ ਨੂੰ ਯਕੀਨ ਹੋ ਚੁਕਿਆ ਸੀ ਕਿ ਬਾਬਾ ਹੋਰੀਂ ਹੁਣ ਸਰਕਾਰ ਵਿਰੁਧ ਕੁਝ ਨਹੀਂ ਕਹਿੰਦੇ ਕਰਦੇ। ਇਸ ਲਈ ਇਹ ਆਗਿਆ ਦਿਤੀ ਗਈ। ਨਾਲ ਹੀ ਪੁਲਸ ਆਦਿ ਦਾ ਪਰਬੰਧ ਵੀ ਤਕੜਾ ਕੀਤਾ ਗਿਆ। ਤਖਤ ਕੇਸਗੜ੍ਹ ਦੇ ਮਹੰਤ ਨੇ ਸਰਕਾਰੀ ਅਫਸਰਾਂ ਨੂੰ ਕਿਹਾ ਕਿ ਜੇ ਕੂਕੇ ਗੁਰਦੁਆਰੇ ਅੰਦਰ ਸਿਰ ਨੰਗੇ ਨਾ ਕਰਨ, ਮਸਤੀ ਵਿਚ ਆ ਕੇ ਕੇਸ ਨਾ ਖਿਲਾਰਨ, ਕੂਕਾਂ ਨਾ ਮਾਰਨ ਅਤੇ ਕੋਈ ਅਜੇਹੀ ਗੱਲ ਨਾ ਕਰਨ ਜੋ ਗੁਰਦੁਆਰੇ ਦੀ ਰਹੁ-ਰੀਤ ਦੇ ਉਲਟ ਹੋਵੇ, ਤਾਂ ਉਹ ਬੇਸ਼ਕ ਦਰਸ਼ਨ ਆ ਕਰਨ।

੧੯ ਮਾਰਚ ਸੰਨ ੧੯੬੭ ਨੂੰ ਬਹੁਤ ਵਡੇ ਸੰਗ ਅਤੇ ਝੰਡਿਆਂ ਤੇ ਨਗਾਰਿਆ ਨਾਲ ਬਾਬਾ ਰਾਮ ਸਿੰਘ ਜੀ ਸ੍ਰੀ ਅਨੰਦਪੁਰ ਪੁਜੇ। ਸਰਕਾਰੀ ਅਫਸਰਾਂ ਨੇ ਬਾਬੇ ਹੁਰਾਂ ਨੂੰ ਦਸਿਆ ਕਿ ਕੂਕੇ ਗੁਰਦੁਆਰੇ ਦੀ ਰਹੁ-ਰੀਤ ਦੇ ਵਿਰੁਧ ਓਥੇ ਸਿਰ ਨੰਗੇ ਨਾ ਕਰਨ, ਕੇਸ ਨਾ ਖਿਲਾਰਨ, ਤੇ ਕੂਕਾਂ ਨਾ ਮਾਰਨ। ਪ੍ਰਹਿਲਾਂ ਤਾਂ ਬਾਬਾ ਜੀ ਘਬਰਾ ਗਏ ਤੇ ਕਹਿਣ ਲਗੇ ਕਿ ਸ਼ਬਦ ਪੜ੍ਹਦੇ ਪੜ੍ਹਦੇ ਕੂਕੇ ਮਸਤਾਨੇ ਹੋ ਜਾਂਦੇ ਹਨ, ਉਹ ਵੱਸ ਵਿਚ ਨਹੀਂ ਰਹਿੰਦੇ, ਅਸੀਂ ਕਿਵੇਂ ਜ਼ੁੰਮੇਵਾਰੀ ਲਈਏ। ਪਰ ਉਨ੍ਹਾਂ ਨੂੰ ਦੱਸਿਆ ਗਿਆ ਕਿ ਗੁਰਦੁਆਰੇ ਦੇ ਅੰਦਰ ਤਾਂ ਹੀ ਜਾਣ ਦਿਤਾ ਜਾਵੇਗਾ, ਜੇ ਇਹ ਸ਼ਰਤ ਮੰਨੀ ਜਾਵੇਗੀ। ਉਹ ਮੰਨ ਗਏ। ੨੦ ਮਾਰਚ ਨੂੰ ਆਪ ਸੌ ਕੁ ਨਾਮਧਾਰੀਆਂ ਸਮੇਤ ਤਖਤ ਕੇਸਗੜ੍ਹ ਦੇ ਦਰਸ਼ਨਾਂ ਲਈ ਗਏ। ਪੁਜਾਰੀ ਸਿੰਘਾਂ ਨੇ ਉਨ੍ਹਾਂ ਦਾ ਅਰਦਾਸਾ ਸੋਧਣੋਂ ਨਾਂਹ ਕਰ ਦਿਤੀ। ਮਗਰੋਂ ਉਸੇ ਦਿਨ ਬਾਬਾ ਜੀ ਨੇ ਗੁਰਦੁਆਰਾ ਤਖਤ ਕੇਸਗੜ੍ਹ ਦੇ ਪੁਜਾਰੀਆਂ ਨੂੰ ਇਕ ਚਿਠੀ ਲਿਖੀ

ਕਿ ਤੁਸਾਂ ਮੇਰਾ ਅਰਦਾਸਾ ਜੁ ਨਹੀਂ ਕੀਤਾ, ਕੀ ਤੁਸੀਂ ਮੈਨੂੰ ਸਿਖ ਨਹੀਂ ਸਮਝਦੇ। ਪੁਜਾਰੀਆਂ ਨੇ ਜ਼ਬਾਨੀ ਉਤਰ ਭੇਜਿਆ ਕਿ ਗੁਰੂ ਕੇ ਖਾਲਸੇ ਅਤੇ ਕੂਕਿਆਂ ਵਿਚ ਹੇਠ ਲਿਖੇ ਭੇਦ ਹਨ, ਇਸ ਕਰਕੇ ਤੁਹਾਡਾ ਅਰਦਾਸਾ ਨਹੀਂ ਕੀਤਾ ਜਾ ਸਕਦਾ :–

"੧. ਤੁਸੀਂ ਆਪਣੇ ਆਪ ਨੂੰ ਅਵਤਾਰ ਮਨਾਉਂਦੇ ਹੋ।

੨. ਨਵਾਂ ਕੂਕਾ ਬਣਾਉਣ ਵੇਲੇ ਸਿਖੀ ਰੀਤ ਵਿਰੁਧ ਕੰਨ ਵਿਚ ਮੰਤਰ ਫ਼ੂਕਦੇ ਹੋ।

੩. ਨਵੇਂ ਕੂਕੇ ਨੂੰ ਆਖਦੇ ਹੋ 'ਜਨਮ ਗੁਰੂ ਹਜ਼ਰੋ ਅਰ ਬਾਸੀ ਗੁਰੂ ਭੈਣੀ' ਹਾਲਾਂ ਕਿ ਸਿਖ ਮੰਨਦੇ ਹਨ 'ਜਨਮ ਗੁਰੂ ਪਟਨਾ ਅਰ ਵਾਸੀ ਗੁਰੂ ਅਨੰਦਪੁਰ।"*

੪. ਸਿਖ ਰਹੁ-ਰੀਤ ਵਿਰੁਧ ਕੂਕੇ ਗੁਰਦੁਆਰਿਆਂ ਵਿਚ ਪੱਗਾਂ ਲਾਹ ਲੈਂਦੇ ਹਨ ਤੇ ਕੇਸ ਖਿਲਾਰ ਲੈਂਦੇ ਹਨ।

੫. ਗੁਰੂ ਦੇ ਸਿਖਾਂ ਦੀ ਰਹੁ-ਰੀਤ ਦੇ ਵਿਰੁਧ ਕੂਕੇ ਕਈ ਵਾਰੀ ਇਸ ਹਦ ਤਕ ਮਸਤਾਨੇ ਹੋ ਜਾਂਦੇ ਹਨ ਕਿ ਮੁਸਲਮਾਨ ਫਕੀਰਾਂ ਵਾਂਗੂ ਕਰਨ ਲੱਗ ਪੈਂਦੇ ਹਨ।

ਇਸ ਲਈ ਕੂਕੇ ਗੁਰੂ ਦੇ ਸਿਖ ਨਹੀਂ ਹੋ ਸਕਦੇ।"

ਬਾਬੇ ਰਾਮ ਸਿੰਘ ਹੋਰਾਂ ਨੇ ਅਗੋਂ ਉਤਰ ਦਿਤਾ ਕਿ ਕੂਕੇ ਤੁਹਾਨੂੰ ਸਿਖ ਨਹੀਂ ਸਮਝਦੇ। ਬਾਬਾ ਹੋਰੀਂ ਕੂਕਿਆਂ ਨੂੰ 'ਸੰਤ ਖਾਲਸਾ' ਅਤੇ

---

*ਖਾਲਸਾ ਪੰਥ ਦੇ ਸਾਜਣਹਾਰੇ, ਅੰਮ੍ਰਿਤ ਦੇ ਦਾਤੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਨੇ ਸਾਹਿਬ ਹੋਇਆ ਸੀ ਤੇ ਉਹ ਨਿਵਾਸ ਅਨੰਦਪੁਰ ਸਾਹਿਬ ਕਰਦੇ ਸਨ। ਇਸ ਕਰਕੇ ਸਿਖਾਂ ਦਾ ਇਹ ਮੰਨਣਾ ਕਿ "ਜਨਮ ਗੁਰੂ ਪਟਨਾ ਅਰ ਵਾਸੀ ਗੁਰੂ ਅਨੰਦਪੁਰ" ਵਾਕਿਆ ਤੇ ਅਸਲੀਅਤ ਦੇ ਅਨਕੂਲ ਹੈ। ਪਰ ਕੂਕਿਆਂ ਦਾ ਕੋਈ ਗੁਰੂ ਹਜ਼ਰੋ ਨਹੀਂ ਸੀ ਜੰਮਿਆ, ਫੇਰ "ਜਨਮ ਗੁਰੂ ਹਜ਼ਰੋ" ਦੇ ਕੀ ਅਰਥ?

ਹੋਰ ਸਭ ਸਿਖਾਂ ਨੂੰ 'ਮਲੇਛ ਖਾਲਸਾ' ਜਾਂ 'ਮਲੇਛ ਪੰਥ' ਕਿਹਾ ਕਰਦੇ ਸਨ।

ਇਸ ਮੌਕੇ ਤੇ ਸਰਕਾਰੀ ਅਫਸਰਾਂ ਨੇ ਬਾਬਾ ਰਾਮ ਸਿੰਘ ਜੀ ਨੂੰ ਕਿਹਾ ਕਿ ਕੂਕਿਆਂ ਦੀਆਂ ਹੋਰਨਾਂ ਦੇ ਬਜ਼ੁਰਗਾਂ ਦੀਆਂ ਸਮਾਧਾਂ ਕਬਰਾਂ, ਠਾਕਰ ਦੁਆਰਿਆਂ ਤੇ ਮਸੀਤਾਂ ਨੂੰ ਢਾਹੁਣ ਅਤੇ ਮੂਰਤੀਆਂ ਭੰਨਣ ਦੀਆਂ ਕਾਰਵਾਈਆਂ ਤੁਹਾਨੂੰ ਬਦਨਾਮ ਕਰ ਰਹੀਆਂ ਹਨ, ਇਨ੍ਹਾਂ ਨੂੰ ਰੋਕੋ। ਬਾਬਾ ਰਾਮ ਸਿੰਘ ਜੀ ਨੇ ਉਤਰ ਦਿਤਾ ਕਿ ਮੈਂ ਕੂਕਿਆਂ ਨੂੰ ਮਨਾਹੀ ਕਰ ਦਿਤੀ ਹੈ, ਜੇ ਉਹ ਫੇਰ ਵੀ ਬਾਜ਼ ਨਾ ਆਉਣ, ਤਾਂ ਸਰਕਾਰ ਉਨ੍ਹਾਂ ਨੂੰ ਸਜ਼ਾ ਦੇਵੇ।

ਸੰਨ ੧੮੬੭ ਵਿਚ ਸਰਕਾਰ ਨੂੰ ਸਭ ਜ਼ਿਲਿਆਂ ਤੋਂ ਇਹੋ ਰਪੋਟ ਪੁਜੀ ਕਿ ਹੁਣ ਨਾਮਧਾਰੀਆਂ ਦੀਆਂ ਸਰਗਰਮੀਆਂ ਨਿਰੋਲ ਧਾਰਮਕ ਹੋ ਗਈਆਂ ਹਨ। ਇਸ ਕਰਕੇ ਉਸ ਸਾਲ ਦੇ ਸ਼ੁਰੂ ਵਿਚ ਬਾਬਾ ਰਾਮ ਸਿੰਘ ਜੀ ਨੂੰ ਨਜ਼ਰਬੰਦੀ ਤੋਂ ਅਜ਼ਾਦ ਕੀਤਾ ਗਿਆ।

ਉਸ ਸਾਲ ਦੀ ਦੀਵਾਲੀ ਦੇ ਮੌਕੇ ਤੇ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀਆਂ ਦਾ ਬਹੁਤ ਵਡਾ ਇਕੱਠ ਸਦਿਆ। ਉਹ ਮਿਥਵੀਂ ਗਿਣਤੀ ਦੇ ਨਾਮਧਾਰੀਆਂਦੇ ਨਾਲ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਗਏ। ਓਥੇ ਉਨ੍ਹਾਂ ਦੀ ਭੇਟਾ ਪਰਵਾਨ ਕਰ ਕੇ ਅਰਦਾਸ ਕੀਤੀ ਗਈ। ਪਰ ਅਕਾਲ ਤਖਤ ਦੇ ਪੁਜਾਰੀਆਂ ਨੇ ਆਪ ਨੂੰ ਕਿਹਾ ਕਿ ਜੇ ਤੁਸੀਂ ਆਪਣੀਆਂ ਨਵੀਆਂ ਕਾਢਾਂ ਛੱਡ ਦਿਓ ਅਤੇ ਤਨਖਾਹ ਲਵਾਓ, ਤਾਂ ਤੁਹਾਡਾ ਅਰਦਾਸਾ ਹੋ ਸਕਦਾ ਹੈ। ਬਾਬਾ ਹੋਰਾਂ ਨੇ ਅਜੇਹਾ ਕਰਨੋਂ ਨਾਂਹ ਕਰ ਦਿਤੀ। ਅਰਦਾਸਾ ਨਾ ਹੋਇਆ।

## ਕੀਰਤੀ ਨੂੰ ਸੱਟ :–

ਉਸ ਸਮੇਂ ਦੇ ਇਨਸਪੈਕਟਰ ਜਨਰਲ ਪੁਲਸ ਲਾਹੌਰ ਦੇ ਕਥਨ ਮੂਜਬ ਸੰਨ ੧੮੬੮ ਕੂਕਿਆਂ ਵਾਸਤੇ ਬੜਾ ਅਭਾਗਾ ਸਾਲ ਸਾਬਤ ਹੋਇਆ। ਇਸ ਸਮੇਂ ਬਾਬਾ ਜੀ ਦੀ ਤੇ ਉਨ੍ਹਾਂ ਦੀ ਲਹਿਰ ਤੇ

ਸੰਪਰਦਾ ਦੀ ਕੀਰਤੀ ਚੋਖੀ ਘਟ ਗਈ। ਇਸ ਦੇ ਕਈ ਕਾਰਨ ਸਨ। ਬਾਬਾ ਜੀ ਨੇ ਪਰਾਤਨ ਸਿਖ ਰਹੁ-ਰੀਤੀ ਵਿਚ ਚੋਖੀ ਅਦਲਾ ਬਦਲੀ ਕਰਨ ਦੇ ਜਤਨ ਕੀਤੇ ਸਨ ਅਤੇ ਕਈ ਗੱਲਾਂ ਅਜੇਹੀਆਂ ਤੋਰੀਆਂ ਸਨ ਜੋ ਗੁਰਮਤ ਦੇ ਮੂਲੋਂ ਹੀ ਵਿਰੁਧ ਸਨ। ਇਸ ਕਰਕੇ ਜਿਥੇ ਉਹ ਆਮ ਸਿਖਾਂ ਨੂੰ 'ਮਲੇਛ ਖਾਲਸਾ' ਜਾਂ 'ਮਲੇਛ ਪੰਥ' ਕਹਿੰਦੇ ਤੇ ਉਨ੍ਹਾਂ ਨੂੰ ਘਿਰਣਾ-ਯੋਗ ਮੰਨਦੇ ਸਨ, ਓਥੇ ਆਮ ਸਿਖ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਕੂਕਿਆਂ ਨੂੰ 'ਮਨ-ਮਤੀਏ' ਕਹਿੰਦੇ ਸਨ ਅਤੇ ਉਨ੍ਹਾਂ ਦੀਆਂ ਕਈ ਗੱਲਾਂ ਨੂੰ ਸਿਖੀ ਅਸੂਲਾਂ ਤੇ ਮਰਜਾਦਾ ਦੇ ਉਲਟ ਸਮਝਦੇ ਸਨ। ਦੂਜੇ, ਕੂਕਿਆਂ ਦੀ ਮੜ੍ਹੀਆਂ, ਕਬਰਾਂ ਠਾਕਰਦੁਆਰੇ ਆਦਿ ਢਾਹੁਣ ਤੇ ਮੂਰਤੀਆਂ ਆਦਿ ਭੰਨਣ ਦੀ ਕਾਰਵਾਈ ਨੇ ਆਮ ਜਨਤਾ ਦੇ ਮਨਾਂ ਵਿਚ ਉਨ੍ਹਾਂ ਵਿਰੁਧ ਘਿਰਣਾ ਪੈਦਾ ਕਰ ਦਿਤੀ। ਓਧਰੋਂ ਕੁਝ ਉੱਘੇ ਜੁਸ਼ੀਲੇ ਕੂਕਿਆਂ ਨੂੰ ਬਾਬਾ ਹੁਰਾਂ ਨੂੰ ਅਕਾਲ ਪੁਰਖ ਵਾਹਿਗੁਰੂ ਦਾ ਅਵਤਾਰ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਬਰਾਬਰ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਜਗ੍ਹਾ ਬਣੇ ਗੁਰੂ ਆਖਣਾ ਅਤੇ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣੋਂ ਇਨਕਾਰ ਕਰਨਾ ਸ਼ੁਰੂ ਕਰ ਦਿਤਾ। ਇਸ ਤਰ੍ਹਾਂ ਉਨ੍ਹਾਂ ਨੇ ਇਕ ਤਰ੍ਹਾਂ ਨਾਲ ਆਪਣੇ ਆਪ ਨੂੰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿਖੀ ਦੇ ਦਾਇਰੇ ਵਿਚੋਂ ਖਾਰਜ ਕਰ ਲਿਆ।

ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਬਾਬਾ ਰਾਮ ਸਿੰਘ ਦੇ ਉਪਦੇਸ਼ ਦਾ ਵੱਡਾ ਮੁਢਲਾ ਅੰਗ ਇਹ ਸੀ ਕਿ ਸੋਢੀਆਂ, ਬੇਦੀਆਂ, ਬਰਾਹਮਣਾਂ, ਸੰਤਾਂ ਸਾਧਾਂ ਆਦਿ ਕਿਸੇ ਬੰਦੇ ਨੂੰ ਗੁਰੂ ਨਾ ਮੰਨਿਆ ਜਾਵੇ ਅਤੇ ਨਾ ਕਿਸੇ ਦੀ ਮਾਨਤਾ ਕੀਤੀ ਜਾਵੇ। ਪਰ ਹੁਣ ਉਨ੍ਹਾਂ ਦੇ ਹੀ ਚੇਲੇ, ਉਨ੍ਹਾਂ ਦੇ ਸਪਸ਼ਟ ਉਪਦੇਸ਼ ਦੇ ਵਿਰੁਧ, ਉਨ੍ਹਾਂ ਨੂੰ ਗੁਰੂ ਹੀ ਨਹੀਂ ਸਗੋਂ ਅਕਾਲ ਪੁਰਖ ਵਾਹਿਗੁਰੂ ਮੰਨ ਕੇ ਪੂਜਣ ਲਗ ਪਏ ਸਨ। ਬਾਬਾ ਜੀ ਉਨ੍ਹਾਂ ਨੂੰ ਇਨ ਗਲੋਂ ਤੱਕਦੇ ਵਰਜਦੇ ਨਹੀਂ ਸਨ, ਸਗੋਂ ਉਤਸ਼ਾਹਿਤ ਕਰਦੇ ਸਨ। ਇਸ ਕਰਕੇ ਲੋਕਾਂ ਦੇ ਮਨਾਂ ਵਿਚ ਬਾਬਾ ਜੀ ਤੇ ਉਨ੍ਹਾਂ ਦੀ ਸੰਪਰਦਾ ਦੇ ਵਿਰੁਧ ਜੋਰਦਾਰ ਭਾਵ ਪੈਦਾ ਹੋ ਗਏ।

ਬਾਬਾ ਜੀ ਦੀ ਕੀਰਤੀ ਨੂੰ ਇਕ ਹੋਰ ਗਲ ਨੇ ਵੀ ਕਰਾਰੀ ਸੱਟ ਮਾਰੀ। ਗਿਣਤੀ ਵਧਾਉਣ ਦੀ ਲਾਲਸਾ ਦੇ ਕਾਰਨ ਨਵੇਂ ਨਾਮਧਾਰੀ ਬਣਾਉਣ ਸਮੇਂ ਉਨ੍ਹਾਂ ਦੇ ਆਚਰਨ ਦਾ ਅੱਗੇ ਨਾਲੋਂ ਬਹੁਤ ਘਟ ਖਿਆਲ ਕੀਤਾ ਜਾਣ ਲੱਗ ਪਿਆ। ਉਂਜ ਵੀ ਕਈ ਸਧਾਰਨ ਅਤੇ ਕਈ ਮੁਖੀ ਕੂਕਿਆਂ ਦੀਆਂ ਆਚਰਨ ਵਿਰੁਧ ਕਰਤੂਤਾਂ ਨਾਮਧਾਰੀ ਸੰਪਰਦਾ ਦੀ ਭੰਡੀ ਦਾ ਕਾਰਨ ਬਣੀਆਂ। ਇਸ ਸੰਬੰਧ ਵਿਚ ਬਾਬਾ ਜੀ ਵੀ ਕੁਝ ਘੱਟ ਕਰੜੇ ਹੋ ਗਏ ਸਨ ਅਤੇ ਆਪ-ਹੁਦਰੇ ਕੂਕਿਆਂ ਨੂੰ ਮਨ-ਮਰਜ਼ੀ ਕਰਨ ਦਾ ਵਧੇਰੇ ਹੀਆ ਪੈਣ ਲੱਗ ਪਿਆ ਸੀ। ਇਸ ਸਭ ਕਾਸੇ ਦਾ ਅਸਰ ਪੈਣਾ ਹੀ ਸੀ। ਕੂਕੇ ਲੋਕਾਂ ਦੀਆਂ ਨਜ਼ਰਾਂ ਵਿਚ ਡਿਗ ਗਏ ਅਤੇ ਇਸ ਸੰਪਰਦਾ ਨੂੰ ਕਰਾਰੀ ਸੱਟ ਵਜੀ।

ਨਾਲੇ ਜਦ ਬਾਬਾ ਜੀ ਦੌਰੇ ਤੇ ਜਾਂਦੇ ਸਨ, ਤਾਂ ਉਨ੍ਹਾਂ ਦੇ ਨਾਲ ਵੀਹ ਕੁ ਘੋੜੇ ਅਤੇ ਚੋਖੇ ਸ਼ਰਧਾਲੂ ਸੇਵਕ ਹੁੰਦੇ ਸਨ। ਇਨ੍ਹਾਂ ਸਭ ਦਾ ਖਰਚ ਉਸ ਕੂਕੇ ਨੂੰ ਦੇਣਾ ਪੈਂਦਾ ਸੀ ਜਿਸ ਦੇ ਘਰ ਬਾਬਾ ਹੁਰੀਂ ਉਤਰਦੇ ਸਨ। ਇਹ ਦੌਰੇ ਪੇਂਡੂ ਗਰੀਬ ਕੂਕਿਆਂ ਨੂੰ ਮਹਿੰਗੇ ਪੈਂਦੇ ਸਨ। ਸੰਨ ੧੮੬੮ ਵਿਚ ਮਹਿੰਗਾਈ ਵੀ ਬਹੁਤ ਸੀ; ਜਿਸ ਕਰਕੇ ਇਹ ਖਰਚ ਹੋਰ ਵੀ ਵਧੇਰੇ ਭਾਰੂ ਸਨ। ਇਸ ਗਲ ਨੇ ਵੀ ਲੋਕਾਂ ਦੇ ਉਤਸ਼ਾਹ ਨੂੰ ਬਹੁਤ ਹਦ ਤੀਕ ਠੰਢਾ ਪਾ ਦਿਤਾ।

ਇਨ੍ਹਾਂ ਕਾਰਨਾਂ ਕਰਕੇ ਸੰਨ ੧੮੬੮ ਵਿਚ ਨਾਮਧਾਰੀਆਂ ਦੀ ਗਿਣਤੀ ਵਿਚ ਬਹੁਤ ਥੋੜਾ ਵਾਧਾ ਹੋਇਆ। ਅਗਲੇ ਸਾਲ ਵੀ ਇਹੋ ਹਾਲ ਰਿਹਾ।

ਸੰਨ ੧੮੬੯ ਵਿਚ ਕੁਝ ਕੂਕਿਆਂ ਨੇ ਫੀਰੋਜ਼ਪੁਰ ਜਿਲ੍ਹੇ ਵਿਚ ਛੋਟੀ ਜਿਹੀ ਬਗ਼ਾਵਤ ਖੜੀ ਕੀਤੀ। ਉਹ ਛੇਤੀ ਹੀ ਦਬਾਈ ਗਈ ਅਤੇ ਮੁਖੀਆ ਨੂੰ ਸਜਾਈਂ ਦਿਤੀਆਂ ਗਈਆਂ। ਇਸ ਗਲ ਦਾ ਅਸਰ ਬੁਰਾ ਹੀ ਪਿਆ।

## ਕਸ਼ਮੀਰ ਤੇ ਨਿਪਾਲ ਨਾਲ ਸੰਬੰਧ :–

ਸੰਨ ੧੮੬੯ ਵਿਚ ਬਾਬਾ ਹੁਰਾਂ ਨੇ ਕੁਝ ਨਾਮਧਾਰੀ ਨੌਜਵਾਨ ਫੌਜ ਵਿਚ ਭਰਤੀ ਹੋਣ ਲਈ ਮਹਾਰਾਜਾ ਕਸ਼ਮੀਰ ਪਾਸ ਜੰਮੂ ਭੇਜੇ ਅਤੇ ਓਥੇ ਇਕ ਕੂਕਾ ਪਲਟਣ ਖੜੀ ਕੀਤੀ ਗਈ। ਹੋਰ ਕਈ ਰਾਜਿਆਂ ਦੀਆਂ ਪਲਟਣਾਂ ਵਿਚ ਵੀ ਇੱਕੇ ਦੁੱਕੇ ਨਾਮਧਾਰੀਏ ਭਰਤੀ ਹੋਏ।

ਸੰਨ ੧੮੭੦ ਵਿਚ ਬਾਬਾ ਜੀ ਦਾ ਇਕ ਨਾਮਧਾਰੀ ਮਿਸ਼ਨ ਨਿਪਾਲ ਦੇ ਵਡੇ ਵਜ਼ੀਰ, ਮਹਾਰਾਜਾ ਸਰ ਜੰਗ ਬਹਾਦਰ ਕੰਵਰ ਰਾਣਾ ਪਾਸ ਗਿਆ। ਉਸ ਮਿਸ਼ਨ ਨਾਲ ਬਾਬਾ ਜੀ ਨੇ ਵਡੇ ਵਜ਼ੀਰ ਵਾਸਤੇ ਦੋ ਮਤਾਂ ਤੇ ਦੋ ਖਰਗਾਂ ਭੇਜੀਆਂ। ਆਪ ਦਾ ਮੰਤਵ ਉਨ੍ਹਾਂ ਨਾਲ ਮਿਤਰਾਨਾ ਸੰਬੰਧ ਪੈਦਾ ਕਰਨ ਦਾ ਸੀ।

## ਅੰਮ੍ਰਿਤਸਰ ਦੇ ਬੁਚੜਾਂ ਦਾ ਕਤਲ :–

ਗਊ-ਹੱਤਿਆ ਦੇ ਮਾਮਲੇ ਵਿਚ ਕੂਕੇ ਹਿੰਦੂਆਂ ਨਾਲੋਂ ਵੀ ਵਧੇਰੇ ਕੱਟੜ ਹੋ ਚੁਕੇ ਸਨ। ਇਸ ਕੱਟੜਪੁਣੇ ਦੇ ਕਾਰਨ ਉਨ੍ਹਾਂ ਨੇ ਬੁਚੜਾਂ ਨੂੰ ਮਾਰਨ ਦੀ ਮੁਹਿੰਮ ਚਾਲੂ ਕਰ ਦਿਤੀ।

ਇਸ ਮੁਹਿੰਮ ਦੀ ਪਹਿਲ ਅੰਮ੍ਰਿਤਸਰ ਤੋਂ ਹੋਈ। ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤੇ ਜਾਣ ਤੋਂ ਛੇਤੀ ਹੀ ਮਗਰੋਂ ਅੰਮ੍ਰਿਤਸਰ ਵਿਚ ਇਕ ਬੁਚੜਖਾਨਾ ਖੋਲ੍ਹਿਆ ਗਿਆ ਸੀ। ਸ਼ਹਿਰ ਦੇ ਹਿੰਦੂ ਤੇ ਸਿਖ ਇਸ ਤੋਂ ਬੜੇ ਦੁਖੀ ਹੋਏ ਅਤੇ ਵਿਚੋ ਵਿਚ ਰਿਝਦੇ ਕੁੜ੍ਹਦੇ ਰਹੇ। ਸੰਨ ੧੮੭੦ ਵਿਚ ਇਸ ਬਾਰੇ ਸ਼ਹਿਰ ਵਿਚ ਚੋਖਾ ਰੋਸ ਤੇ ਭੜਕਣ ਸੀ। ਉਸ ਸਾਲ ਧਾਰਾਂ ਕੂਕਿਆਂ ਨੇ ਅੰਮ੍ਰਿਤਸਰ ਦੇ ਬੁਚੜਾਂ ਨੂੰ ਵਢ ਘਤਣ ਦਾ ਫੈਸਲਾ ਕੀਤਾ। ਉਨ੍ਹਾਂ ਨੇ ੧੪ ਜੂਨ ਸੰਨ ੧੮੭੦ ਦੀ ਰਾਤ ਨੂੰ ਬੁਚੜਖਾਨੇ ਉਤੇ ਹੱਲਾ ਕੀਤਾ ਅਤੇ ਚਾਰ ਬੁਚੜ ਮਾਰ ਦਿਤੇ ਤੇ ਤਿੰਨ ਜ਼ਖਮੀ ਕੀਤੇ। ਆਪਣੇ ਵੱਲੋਂ ਸ਼ੱਕ ਹਟਾਉਣ ਤੇ

ਹੋਰਨਾਂ ਨੂੰ ਫਸਾਉਣ ਲਈ ਕੂਕੇ ਜਾਂਦੀ ਵੇਰ ਇਕ ਲੋਹੇ ਦਾ ਚੱਕਰ, ਜੋ ਨਿਹੰਗ ਸਿੰਘ ਦੁਮਾਲਿਆਂ ਉਪਰ ਪਹਿਨਦੇ ਹਨ, ਤੇ ਇਕ ਨੀਲੀ ਦਸਤਾਰ ਬੁਚੜਖਾਨੇ ਵਿਚ ਸੁਟ ਗਏ। ਉਨ੍ਹਾਂ ਦੀ ਜੁਗਤ ਸਫਲ ਹੋ ਗਈ। ਕੁਝ ਨਿਹੰਗ ਸਿੰਘ ਫੜੇ ਗਏ ਅਤੇ ਕੂਕਿਆਂ ਉਪਰ ਕੋਈ ਸ਼ੱਕ ਨਾ ਕੀਤਾ ਗਿਆ।

## ਗਊ-ਹੱਤਿਆ ਬਾਰੇ ਬਾਬਾ ਜੀ ਦਾ ਉਪਦੇਸ਼ :–

ਮਾਰਚ ਸੰਨ ੧੮੭੧ ਵਿਚ ਨਾਮਧਾਰੀਆਂ ਦਾ ਇਕ ਇਕੱਠ ਪਿੰਡ ਖੋਟੇ, ਜ਼ਿਲ੍ਹਾ ਫੀਰੋਜ਼ਪੁਰ ਵਿਚ ਹੋਇਆ। ਬਾਬਾ ਰਾਮ ਸਿੰਘ ਜੀ ਇਸ ਇਕੱਠ ਵਿਚ ਸ਼ਾਮਲ ਸਨ। ਓਥੇ ਨਾਮਧਾਰੀਆਂ ਦੇ ਦੋ ਧੜੇ ਬਣ ਗਏ ਜੋ ਆਪੋ ਵਿਚ ਲੜਨ ਲਗ ਪਏ। ਬਾਬਾ ਜੀ ਨੇ ਕਿਹਾ, 'ਆਪੋ ਵਿਚ ਕਿਉਂ ਲੜਦੇ ਹੋ? ਜੇ ਤੁਸੀਂ ਆਪਣੇ ਧਰਮ ਵਿਚ ਪੱਕੇ ਹੋਵੋ, ਤਾਂ ਆਪੋ ਵਿਚ ਲੜਨ ਦੇ ਥਾਂ ਦੇਸ ਨੂੰ ਗਊ ਮਾਰਨ ਵਾਲਿਆਂ ਤੋਂ ਸਾਫ ਕਰ ਦਿਓ ਅਤੇ ਕੋਈ ਅਜੇਹਾ ਬੰਦੋਬਸਤ ਕਰੋ ਕਿ ਗਊਆਂ ਮਾਰਨ ਦਾ ਕੰਮ ਹੀ ਬੰਦ ਹੋ ਜਾਵੇ। ਜੇ ਲੜਨਾ ਹੀ ਜੇ, ਤਾਂ ਗਊ-ਗਰੀਬ ਦੇ ਭਲੇ ਲਈ ਲੜੋ, ਤਾਂ ਜੁ ਦੇਸ ਕੌਮ ਨੂੰ ਕੋਈ ਲਾਭ ਵੀ ਹੋਵੇ।

ਬਾਬਾ ਜੀ ਦੇ ਇਸੇ ਉਪਦੇਸ਼ ਨੇ ਨਾਮਧਾਰੀਆਂ ਨੂੰ ਬੁਚੜਾਂ ਵਿਰੁਧ ਹੋਰ ਵੀ ਭੜਕਾ ਦਿਤਾ। ਇਸ ਤੋਂ ਇਹ ਵੀ ਪਤਾ ਲਗ ਗਿਆ ਕਿ ਆਪ ਅੰਗਰੇਜ਼ਾਂ ਨੂੰ ਦੇਸ ਵਿਚੋਂ ਕਢਣ ਦੇ ਚਾਹਵਾਨ ਸਨ।

## ਰਾਇਕੋਟ ਦੇ ਬੁਚੜਾਂ ਉਤੇ ਹੱਲਾ :–

੧੬ ਜੁਲਾਈ ਸੰਨ ੧੮੭੧ ਨੂੰ ਕੁਝ ਕੂਕਿਆਂ ਨੇ ਰਾਇਕੋਟ ਜ਼ਿਲ੍ਹਾ ਲੁਧਿਆਣਾ, ਦੇ ਬੁਚੜਖਾਨੇ ਉਤੇ ਹੱਲਾ ਜਾ ਕੀਤਾ। ਉਨ੍ਹਾਂ ਨੇ ਇਕ ਆਦਮੀ, ਇਕ ਜ਼ਨਾਨੀ, ਅਤੇ ਤਿੰਨ-ਚਾਰ ਸਾਲ ਦੇ ਇਕ ਮੁੰਡੇ ਨੂੰ ਮਾਰ ਦਿਤਾ ਅਤੇ ਦਸਾਂ ਕੁ ਹੋਰ ਮਰਦਾਂ ਤੀਵੀਆਂ ਨੂੰ ਫਟੜ ਕੀਤਾ।

ਦੋਸ਼ੀ ਫੜੇ ਗਏ ਅਤੇ ਚਹੁੰ ਨੂੰ ਫਾਂਸੀ ਦੀ ਸਜ਼ਾ ਦਾ ਹੁਕਮ ਹੋਇਆ। ਇਨ੍ਹਾਂ ਚਹੁੰ ਵਿਚੋਂ ਇਕ ਨੇ ਬੇਨਤੀ ਕੀਤੀ ਕਿ ਜੇ ਮੇਰੀ ਜਾਨ ਬਖਸ਼ ਦਿਤੀ ਜਾਵੇ, ਤਾਂ ਮੈਂ ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲਾਂ ਦਾ ਸਾਰਾ ਹਾਲ ਦੱਸ ਦੇਂਦਾ ਹਾਂ। ਉਸ ਨੂੰ ਵਾਹਦਾ-ਮਾਫ ਗਵਾਹ ਬਣਾਇਆ ਗਿਆ। ਉਸ ਨੇ ਆਪਣੇ ਸਾਰੇ ਦਸਾਂ ਹੀ ਸਾਥੀਆਂ ਦੇ ਨਾਂ ਪਤੇ ਦੱਸ ਦਿਤੇ ਜਿਨ੍ਹਾਂ ਨੇ ਉਸ ਦੇ ਨਾਲ ਹੋ ਕੇ ਉਹ ਕਤਲ ਕੀਤੇ ਸਨ। ਉਨ੍ਹਾਂ ਦਸਾਂ ਵਿਚੋਂ ਤਿੰਨ ਤਾਂ ਕਿਤੇ ਭਜ ਗਏ ਤੇ ਫੜੇ ਨਾ ਗਏ, ਪਰ ਸੱਤ ਫੜੇ ਗਏ। ਉਨ੍ਹਾਂ ਵਿਚੋਂ ਵੀ ਇਕ ਵਾਹਦਾ-ਮਾਫ ਗਵਾਹ ਬਣ ਗਿਆ। ਬਾਕੀ ਦੇ ਛਿਆਂ ਵਿਚੋਂ ਚਹੁੰ ਨੂੰ ਫਾਂਸੀ ਅਤੇ ਦੋਂਹ ਨੂੰ ਕਾਲੇ ਪਾਣੀ ਉਮਰ ਕੈਦ ਦੀ ਸਜ਼ਾ ਹੋਈ।

ਰਾਇਕੋਟ ਦੇ ਬੁਚੜਾਂ ਦੇ ਕਤਲ ਦੇ ਸੰਬੰਧ ਵਿਚ ਇਕ ਪਰਸਿਧ ਨਾਮਧਾਰੀ ਵਿਦਵਾਨ, ਗਿਆਨੀ ਰਤਨ ਸਿੰਘ, ਨੂੰ ਵੀ ਫੜਿਆ ਗਿਆ। ਦੋਂਹ ਕੂਕਿਆਂ ਨੇ ਉਗਾਹੀ ਦਿਤੀ ਕਿ ਗਿਆਨੀ ਹੋਰੀਂ ਵੀ ਇਸ ਹੱਲੇ ਵਿਚ ਸ਼ਾਮਲ ਸਨ। ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਦਿਤੀ ਗਈ। ਪਰ ਆਮ ਕੂਕੇ ਗਿਆਨੀ ਰਤਨ ਸਿੰਘ ਨੂੰ ਬੇਗੁਨਾਹ ਸਮਝਦੇ ਸਨ। ਇਸ ਕਰਕੇ ਉਨ੍ਹਾਂ ਦੇ ਅਨੇਕਾਂ ਸ਼ਰਧਾਲੂ ਨਾਮਧਾਰੀਆਂ ਦੇ ਦਿਲਾਂ ਵਿਚ ਬਦਲੇ ਦੀ ਅੱਗ ਭੜਕ ਉੱਠੀ ਅਤੇ ਮਲੋਦ ਤੇ ਮਲੇਰ ਕੋਟਲੇ ਦੇ ਕਤਲਾਂ ਦਾ ਕਾਰਨ ਬਣੀ।

### ਭੈਣੀ ਵਿਚ ਮਾਘੀ ਦਾ ਮੇਲਾ ਸੰਨ ੧੯੭੨ :—

ਬਾਬਾ ਰਾਮ ਸਿੰਘ ਦੇ ਹੁਕਮ ਅਨੁਸਾਰ ਸੰਨ ੧੮੭੨ ਦੀ ਲੋਹੜੀ ਤੇ ਮਾਘੀ ਨੂੰ ਭੈਣੀ ਵਿਚ ਨਾਮਧਾਰੀਆਂ ਦਾ ਵਡਾ ਇਕੱਠ ਹੋਇਆ। ਕਿਹਾ ਗਿਆ ਸੀ ਕਿ ਮੇਲੇ ਦੇ ਮੌਕੇ ਉਤੇ ਖਾਸ ਹੁਕਮ ਦਿਤੇ ਜਾਣਗੇ। ਇਸ ਤੋਂ ਪਹਿਲਾਂ ਭੈਣੀ ਵਿਚ ਕਦੇ ਮਾਘੀ ਦਾ ਮੇਲਾ ਨਹੀਂ ਸੀ ਹੋਇਆ। ਇਹ ਬਾਬਾ ਰਾਮ ਸਿੰਘ ਜੀ ਦੀ ਮੌਜੂਦਗੀ ਵਿਚ ਹੋਇਆ। ਇਹ ਨਾਮਧਾਰੀਆਂ ਦਾ ਅਖੀਰੀ ਇਕੱਠ ਸੀ। ਹਾਜ਼ਰੀ ਇਕ

ਹਜ਼ਾਰ ਦੇ ਕਰੀਬ ਸੀ। ਮਾਘੀ ਤੋਂ ਅਗਲੇ ਦਿਨ (੧੩ ਜਨਵਰੀ ਸੰਨ ੧੮੭੨ ਨੂੰ) ਮੇਲਾ ਵਿਝੜ ਗਿਆ; ਪਰ ਕੁਝ ਕੂਕੇ ਮਸਤਾਨੇ ਨਾ ਗਏ। ਉਹ ਕਹਿੰਦੇ ਸੁਣੇ ਗਏ 'ਚਲੋ ਖਾਲਸਾ ਜੀ, ਕੋਟਲਾ ਮਾਰੋ'। ਨੰਬਰਦਾਰ ਤੇ ਰਪਟੀਏ ਨੇ ਠਾਣੇ ਜਾ ਇਤਲਾਹ ਦਿਤੀ। ਠਾਣੇਦਾਰ ਝਟ ਭੈਣੀ ਪੁਜ ਗਿਆ। ਉਸ ਦੇ ਪੁਛਣ ਤੇ ਬਾਬਾ ਰਾਮ ਸਿੰਘ ਜੀ ਨੇ ਕਿਹਾ ਕਿ ਇਹ ਮਸਤਾਨੇ ਮੇਰੇ ਆਖੇ ਤੋਂ ਬਾਹਰ ਹੋ ਗਏ ਹਨ। ਠਾਣੇਦਾਰ ਦੇ ਕਹਿਣ ਤੇ ਬਾਬਾ ਜੀ ਨੇ ਆਪਣੇ ਗਲ ਵਿਚ ਪੱਲਾ ਪਾ ਕੇ ਉਨ੍ਹਾਂ ਨੂੰ ਕਿਹਾ, ਕਿ "ਆਪੋ ਆਪਣੇ ਘਰਾਂ ਨੂੰ ਚਲੇ ਜਾਓ, ਕੋਈ ਰੌਲਾ ਨਾ ਪਾਓ, ਨਹੀਂ ਤਾਂ ਮੇਰੇ ਲਈ ਬਹੁਤ ਖਰਾਬੀ ਹੋਵੇਗੀ।" ਉਨ੍ਹਾਂ ਨੇ ਕਿਹਾ ਕਿ ਸਾਨੂੰ ਪਰਸ਼ਾਦ ਛਕਾਓ, ਅਸੀਂ ਚਲੇ ਜਾਵਾਂਗੇ। ਉਨ੍ਹਾਂ ਨੂੰ ਪਰਸ਼ਾਦ ਛਕਾਇਆ ਗਿਆ ਤੇ ਉਹ ਓਥੋਂ ਤੁਰ ਗਏ।

### ਮਲੌਦ ਤੇ ਮਲੇਰ ਕੋਟਲੇ ਦੇ ਕਤਲ :–

ਪਰ ਉਹ ਘਰੋ ਘਰੀ ਨਾ ਗਏ ਇਹ ਸਾਰੇ ਗਿਆਨੀ ਰਤਨ ਸਿੰਘ ਦੇ ਪਕੇ ਸ਼ਰਧਾਲੂ ਸਨ ਅਤੇ ਬੁਚੜਾਂ ਪਾਸੋਂ ਬਦਲਾ ਲੈਣਾ ਚਾਹੁੰਦੇ ਸਨ। ਇਸ ਕੰਮ ਵਿਚ ਉਨ੍ਹਾਂ ਨੇ ਬਾਬਾ ਰਾਮ ਸਿੰਘ ਜੀ ਨੂੰ ਰਲਾਉਣਾ ਚਾਹਿਆ। ਬਾਬਾ ਜੀ ਨੇ ੧੮ ਜਨਵਰੀ ਸੰਨ ੧੮੭੨ ਨੂੰ ਅੰਬਾਲੇ ਦੇ ਕਮਿਸ਼ਨਰ ਰੂਬਰੂ ਜੋ ਬਿਆਨ ਦਿਤਾ, ਉਸ ਵਿਚ ਆਪ ਇਸ ਮਾਮਲੇ ਸੰਬੰਧੀ ਕਹਿੰਦੇ ਹਨ, ਜਦ ਮੈਂ ਉਨ੍ਹਾਂ ਦੇ ਕਿਸੇ ਕੰਮ ਵਿੱਚ ਕੋਈ ਹਿੱਸਾ ਲੈਣੋਂ ਨਾਂਹ ਕਰ ਦਿਤੀ, ਤਾਂ ਉਹ ਮੇਰੇ ਨਾਲ ਗੁਸੇ ਹੋ ਗਏ ਤੇ ਕਹਿਣ ਲਗੇ, "ਚੂੰਕਿ ਤੂੰ ਸਾਡੇ ਨਾਲ ਨਹੀਂ ਰਲਦਾ ਹੈਂ, ਇਸ ਲਈ ਜਿਸ ਵੇਲੇ ਅਸੀਂ ਮੁੜ ਕੇ ਆਵਾਂਗੇ, ਤਾਂ ਤੇਰੇ ਸਿਰ ਵਿੱਚ ਤੇਲ ਪਾ ਕੇ ਸਾੜਾਂਗੇ।" ਨੰਦ ਸਿੰਘ ਸਾਡੇ ਡੇਰੇ ਦੀ ਛੱਤ ਉਤੇ ਚੜ੍ਹ ਗਿਆ ਤੇ ਉੱਚੀ ਅਵਾਜ਼ ਨਾਲ ਮੇਰੇ ਟੱਬਰ ਨੂੰ ਕਹਿਣ ਲਗਾ ਕਿ

ਤੁਹਾਡੇ ਸਾਰਿਆਂ ਦੇ ਕੇਸਾਂ ਨੂੰ ਅਗ ਲਾਈ ਜਾਵੇਗੀ।'*

ਕੂਕਿਆਂ ਦੇ ਇਸ ਟੋਲੇ ਦਾ ਖਿਆਲ ਸੀ ਕਿ ਬੁੱਚੜਾਂ ਤੋਂ ਚੰਗਾ ਬਦਲਾ ਲੈਣ ਵਾਸਤੇ ਪਹਿਲਾਂ ਹਥਿਆਰ ਤੇ ਘੋੜੇ ਲਏ ਜਾਣ। ਇਸ ਗਰਜ਼ ਨਾਲ ਉਨ੍ਹਾਂ ਨੇ ਮਲੇਰ ਕੋਟਲੇ ਉਪਰ ਹਲਾ ਕਰ ਕੇ ਹਥਿਆਰ-ਖਾਨਾ ਭੰਨਣ ਦਾ ਫੈਸਲਾ ਕੀਤਾ। ਰਾਹ ਵਿਚ ਖਿਆਲ ਆਇਓਂ ਨੇ ਕਿ ਮਲੋਦ ਦੇ ਸ: ਬਦਨ ਸਿੰਘ ਪਾਸੋਂ ਘੋੜੀਆਂ ਤੇ ਹਥਿਆਰ ਲਏ ਜਾਣ। ਇਨ੍ਹਾਂ ਦੀ ਸਹਾਇਤਾ ਨਾਲ ਮਲੇਰਕੋਟਲੇ ਵਾਲਾ ਹਲਾ ਵਧੇਰੇ ਸਫਲ ਹੋ ਸਕੇਗਾ। ਉਨ੍ਹਾਂ ਨੇ ਉਸ ਦੇ ਘਰ ਤੇ ਹਲਾ ਜਾ ਕੀਤਾ। ਉਸ ਦੇ ਦੋ ਆਦਮੀ ਮਾਰੇ ਗਏ ਅਤੇ ਉਹ ਆਪ ਸਖਤ ਫੱਟੜ ਹੋਇਆ। ਕੂਕਿਆਂ ਦੇ ਵੀ ਦੋ ਬੰਦੇ ਮਰੇ ਤੇ ਚਾਰ ਜ਼ਖਮੀ ਹੋਏ। ਉਹ ਤਿੰਨ ਘੋੜੀਆਂ ਲੈ ਗਏ।

ਏਥੋਂ ਮਗਰੋਂ ਕੂਕਿਆਂ ਨੇ ੧੫ ਜਨਵਰੀ ਸੰਨ ੧੮੭੨ ਨੂੰ ਮਲੇਰ ਕੋਟਲੇ ਉਤੇ ਜਾ ਹੱਲਾ ਕੀਤਾ। ਉਨ੍ਹਾਂ ਦੀ ਗਿਣਤੀ ਸਵਾ ਕੁ ਸੌ ਸੀ। ਚੰਗੀ ਲੜਾਈ ਹੋਈ। ਕੋਟਲੇ ਵਾਲਿਆਂ ਦੇ ਅਠ ਆਦਮੀ ਮਰੇ ਅਤੇ ਪੰਦਰਾਂ ਕੁ ਫੱਟੜ ਹੋਏ। ਕੂਕਿਆਂ ਦੇ ਸਤ ਬੰਦੇ ਮਰੇ ਅਤੇ ਦੋ ਬਹੁਤ ਜ਼ਿਆਦਾ ਜ਼ਖਮੀ ਹੋ ਕੇ ਡਿਗ ਪਏ। ਹੋਰ ਵੀ ਬਥੇਰੇ ਜ਼ਖਮੀ ਹੋਏ। ਟਾਕਰੇ ਵਾਲਿਆਂ ਦਾ ਜੋਰ ਪੈਣ ਤੇ ਕੂਕੇ ਭਜ ਉਠੇ। ਕੁਝ ਤਾਂ ਏਧਰ ਓਧਰ ਚਲੇ ਗਏ, ਪਰ ਸੱਤਰ ਕੁ ਜਣੇ ਟੋਲੀ ਦੀ ਸ਼ਕਲ ਵਿਚ ਰੜ ਪੁਜੇ। ਓਥੇ ਉਹ ਘੇਰੇ ਅਤੇ ਫੜੇ ਗਏ। ਉਸ ਵੇਲੇ ਉਨ੍ਹਾਂ ਦੀ

---

*'ਕੂਕਿਆਂ ਦੀ ਵਿਥਿਆ'। ਸਫਾ ੧੬੦। ਇਨ੍ਹਾਂ ਕੂਕਿਆਂ ਨੂੰ ਮਗਰੋਂ ਤੋਪਾਂ ਨਾਲ ਉਡਾਇਆ ਗਿਆ। ਇਨ੍ਹਾਂ ਨੂੰ ਹੁਣ ਕੂਕੇ ਆਪਣੀ ਅਰਦਾਸ ਵਿਚ 'ਸ਼ਹੀਦ' ਕਹਿ ਕੇ ਸਤਕਾਰ ਨਾਲ ਯਾਦ ਕਰਦੇ ਹਨ। ਉਂਜ ਉਹ ਬਾਬਾ ਰਾਮ ਸਿੰਘ ਦੀ ਹੁਕਮ-ਅਦੂਲੀ ਕਰ ਕੇ ਅਤੇ ਉਨ੍ਹਾਂ ਨੂੰ ਸਖਤ ਬੇਅਦਬੀ ਵਾਲੇ ਵਾਕ ਕਹਿ ਕੇ ਉਹ ਕੰਮ ਕਰਨ ਗਏ ਸਨ ਜਿਸ ਕਰਕੇ ਉਨ੍ਹਾਂ ਨੂੰ ਸਜ਼ਾ ਦਿਤੀ ਗਈ।

ਗਿਣਤੀ ੬੮ ਸੀ, ਜਿਨ੍ਹਾਂ ਵਿਚੋਂ ਦੋ ਇਸਤਰੀਆਂ ਸਨ। ਬੰਦਿਆਂ ਵਿਚ ੨੯ ਜ਼ਖਮੀ ਸਨ।

ਇਨ੍ਹਾਂ ਸਾਰਿਆਂ ਨੂੰ ਮਲੇਰ ਕੋਟਲੇ ਪੁਚਾਇਆ ਗਿਆ। ਓਥੇ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਪੁੱਜਾ ਹੋਇਆ ਸੀ। ਜ਼ਨਾਨੀਆਂ ਰਿਆਸਤ ਪਟਿਆਲਾ ਦੀਆਂ ਰਹਿਣ ਵਾਲੀਆਂ ਸਨ। ਉਨ੍ਹਾਂ ਨੂੰ ਪਟਿਆਲੇ ਪੁਚਾਉਣ ਦਾ ਪਰਬੰਧ ਕੀਤਾ ਗਿਆ। ਬਾਕੀਆਂ ਨੂੰ ਉਸ ਨੇ ਤਤਕਾਲ ਤੋਪਾਂ ਨਾਲ ਉਡਾ ਦੇਣ ਦਾ ਫੈਸਲਾ ਕੀਤਾ। ਅਜੇਹਾ ਕਰਨਾ ਨਾ ਉਸ ਦੇ ਅਖਤਿਆਰਾਂ ਅੰਦਰ ਸੀ, ਤੇ ਨਾ ਹੀ ਅਪਰਾਧ ਦੇ ਅਨਕੂਲ ਸੀ। ਅੰਬਾਲੇ ਦੇ ਕਮਿਸ਼ਨਰ ਫੋਰਸਾਈਥ ਨੇ ਵੀ ਉਸ ਨੂੰ ਲਿਖ ਭੇਜਿਆ ਕਿ ਮੇਰੇ ਆਉਣ ਤੀਕ ਕੁਝ ਨਾ ਕਰਨਾ। ਪਰ ਉਹ ਆਪਣੇ ਹਠ ਤੇ ਡਟਿਆ ਰਿਹਾ। ਉਸ ਨੇ ਪੰਜਾਹ ਕੂਕਿਆਂ ਨੂੰ ਉਸੇ ਦਿਨ (੧੭ ਜਨਵਰੀ ਸੰਨ ੧੮੭੨ ਨੂੰ) ਤੋਪਾਂ ਨਾਲ ਉਡਾਏ ਜਾਣ ਦਾ ਹੁਕਮ ਦਿਤਾ। ਕੂਕੇ ਤੋਪਾਂ ਨਾਲ ਬੰਨ੍ਹ ਬੰਨ੍ਹ ਕੇ ਉਡਾਏ ਜਾਣ ਲਗ ਪਏ। ਉਹ ਬਿਲਕੁਲ ਅਡੋਲ ਤੇ ਸ਼ਾਂਤ-ਚਿਤ ਰਹਿ ਕੇ ਇਹ ਸਜ਼ਾ ਭੁਗਤੀ ਗਏ। ਇਕ ਕੂਕਾ ਗਾਰਦ ਵਿਚੋਂ ਨਿਕਲ ਕੇ ਕਾਵਨ ਨੂੰ ਜਾ ਪਿਆ। ਉਸ ਨੇ ਕਾਵਨ ਦੀ ਦਾੜ੍ਹੀ ਫੜ ਕੇ ਉਸ ਦੀ ਸੰਘੀ ਜਾ ਘੁਟੀ। ਇਹ ਕੂਕਾ ਬੜਾ ਤਕੜਾ ਸੀ। ਕਾਵਨ ਨੇ ਬੜੀ ਮੁਸ਼ਕਲ ਨਾਲ ਆਪਣੇ ਆਪ ਨੂੰ ਇਸ ਤੋਂ ਛਡਾਇਆ। ਇਹ ਫੇਰ ਕੁਝ ਫੌਜੀ ਅਫਸਰਾਂ ਨੂੰ ਜਾ ਪਿਆ ਜਿਨ੍ਹਾਂ ਨੇ ਤਲਵਾਰਾਂ ਨਾਲ ਇਸ ਦੇ ਟੋਟੇ ਕਰ ਦਿਤੇ। ੪੯ ਕੂਕੇ ਤੋਪਾਂ ਨਾਲ ਉਡਾਏ ਗਏ।

ਇਹ ਕਾਰਵਾਈ ਬੇ ਕਾਨੂੰਨੀ ਅਤੇ ਅੱਤ ਦਰਜੇ ਦੇ ਨਿਰਦਈ ਪੁਣੇ ਵਾਲੀ ਸੀ। ਇਨ੍ਹਾਂ ਪੰਜਾਹ ਖ਼ੂਨਾਂ ਬਦਲੇ ਕਾਵਨ ਨੂੰ ਕੇਵਲ ਇਹੋ ਸਜ਼ਾ ਮਿਲੀ ਕਿ ਉਸ ਨੂੰ ਨੌਕਰੀ ਤੋਂ ਹਟਾਇਆ ਗਿਆ।

ਬਾਬਾ ਜੀ ਨੂੰ ਦੇਸ਼-ਨਿਕਾਲਾ—

ਓਧਰੋਂ ਕਮਿਸ਼ਨਰ ਫੋਰਸਾਈਥ ਨੇ ਬਾਬਾ ਰਾਮ ਸਿੰਘ ਜੀ ਨੂੰ

ਲੁਧਿਆਣੇ ਤਲਬ ਕੀਤਾ। ਉਹ ੧੭ ਜਨਵਰੀ ਦੀ ਅੱਧੀ ਰਾਤ ਤੋਂ ਮਗਰੋਂ ਇਕ ਵਜੇ (੧੮ ਜਨਵਰੀ ਨੂੰ ਇਕ ਵਜੇ ਸਵੇਰੇ) ਲੁਧਿਆਣੇ ਪੁੱਜੇ। ਕਮਿਸ਼ਨਰ ਨੇ ਉਸੇ ਵੇਲੇ ਉਨ੍ਹਾਂ ਦਾ ਬਿਆਨ ਲਿਆ ਅਤੇ ਉਨ੍ਹਾਂ ਦੀ ਜਲਾਵਤਨੀ (ਦੇਸ਼-ਨਿਕਾਲੇ) ਦਾ ਹੁਕਮ ਦੇ ਕੇ ਉਸੇ ਦਿਨ ਚਾਰ ਵਜੇ ਸਵੇਰ ਦੀ ਗੱਡੀ ਅਲਾਬਾਦ ਨੂੰ ਤੋਰ ਦਿਤਾ।

ਇਸ ਤੋਂ ਮਗਰੋਂ ਉਹ ਮਲੇਰਕੋਟਲੇ ਪੁੱਜਾ। ਓਥੇ ਪਹੁੰਚ ਕੇ ਉਸ ਨੇ ਬਾਕੀ ਦੇ ੧੬ ਕੂਕਿਆਂ ਨੂੰ ਤੋਪਾਂ ਨਾਲ ਉਡਾਉਣ ਦਾ ਹੁਕਮ ਦਿੱਤਾ ਜੋ ਉਸੇ ਵੇਲੇ ਪੂਰਾ ਕੀਤਾ। ਇਹ ਕਾਰਵਾਈ ਵੀ ਬੇ-ਕਾਨੂੰਨੀ ਅਤੇ ਅੱਤ ਦਰਜੇ ਦੇ ਨਿਰਦਈਪੁਣੇ ਦੀ ਸੀ। ਇਸ ਬਦਲੇ ਉਸਨੂੰ ਇੰਨੀ ਹੀ ਸਜ਼ਾ ਮਿਲੀ ਕਿ ਉਸ ਨੂੰ ਹੋਰ ਥਾਂ ਹੋਰ ਕੰਮ ਤੇ ਲਾਇਆ ਗਿਆ।

ਕਮਿਸ਼ਨਰ ਫੋਰਸਾਈਥ ਨੇ ਸਰਕਾਰ ਪੰਜਾਬ ਨੂੰ ਜੋ ਰਪੋਟ ਭੇਜੀ ਉਸ ਵਿਚ ਉਸ ਨੇ ਲਿਖਿਆ ਕਿ ਅੰਮ੍ਰਿਤਸਰ, ਰਾਇਕੋਟ, ਮਲੌਦ, ਤੇ ਮਲੇਰਕੋਟਲੇ ਦੇ ਕਤਲਾਂ ਦੀ ਉਕਸਾਹਟ ਦਾ ਕਾਰਨ ਬਾਬਾ ਰਾਮ ਸਿੰਘ ਜੀ ਹਨ, ਉਨ੍ਹਾਂ ਨੂੰ ਇਨ੍ਹਾਂ ਕਤਲਾਂ ਦੇ ਅਪਰਾਧੀਆਂ ਦਾ ਪਤਾ ਵੀ ਸੀ, ਪਰ ਉਨ੍ਹਾਂ ਨੇ ਸਰਕਾਰ ਨੂੰ ਖਬਰ ਨਾ ਦਿਤੀ, ਇਸ ਕਰਕੇ ਇਹ ਵੀ ਕਸੂਰਵਾਰ ਹਨ। ਇਨ੍ਹਾਂ ਦਾ ਅਜ਼ਾਦ ਰਹਿਣਾ ਸਰਕਾਰ ਲਈ ਅਤੇ ਦੇਸ ਦੇ ਅਮਨ ਲਈ ਖਤਰਨਾਕ ਹੈ। ਉਸ ਦੀ ਸਫਾਰਸ਼ ਮੂਜਬ ਬਾਬਾ ਜੀ ਤੇ ਉਨ੍ਹਾਂ ਦੇ ਦਸ ਸਾਥੀਆਂ ਨੂੰ ਦੇਸ-ਨਿਕਾਲਾ ਦਿੱਤਾ ਗਿਆ। ਪਹਿਲਾਂ ਤਾਂ ਸਭ ਨੂੰ ਅਲਾਹਬਾਦ ਰਖਿਆ ਗਿਆ। ਪਰ ਪੰਜਾਂ ਕੁ ਮਹੀਨਿਆਂ ਮਗਰੋਂ ਬਾਬਾ ਰਾਮ ਸਿੰਘ ਜੀ ਨੂੰ ਰੰਗੂਨ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਹੋਰਨੀਂ ਥਾਈਂ ਭੇਜ ਦਿੱਤਾ ਗਿਆ। ਨਾਲ ਹੀ ਸਾਰੇ ਦੇਸ ਵਿਚ ਕੂਕਿਆਂ ਉਪਰ ਸਖਤ ਨਿਗਰਾਨੀ ਅਰੰਭੀ ਗਈ ਤੇ ਕਰੜੀਆਂ ਪਾਬੰਦੀਆਂ ਲਾਈਆਂ ਗਈਆਂ। ਇਨ੍ਹਾਂ ਅੱਤ ਦੀਆਂ ਦਬਾਊ ਕਾਰਵਾਈਆਂ ਨੇ ਇਸ ਲਹਿਰ ਨੂੰ ਕਰੜੀ ਸੱਟ ਮਾਰੀ।

ਰੰਗੂਨ ਵਿਚ ਜਲਾਵਤਨੀ ਦਾ ਸਮਾਂ—

ਬਾਬਾ ਜੀ ਦੀ ਆਪਣੀ ਲਿਖਤ ਮੂਜਬ ਰੰਗੂਨ ਵਿਚ ਉਨ੍ਹਾਂ ਨੂੰ ਹਰ ਤਰ੍ਹਾਂ ਦਾ ਸਰੀਰਕ ਸੁਖ ਪਰਾਪਤ ਸੀ। ਆਪ ਲਿਖਦੇ ਹਨ, 'ਅਸੀਂ ਏਥੇ ਆਏ, ਤਾਂ ਪਿਛੇ ਤਾਰ ਮੈਂ ਹੁਕਮ ਆਇਆ ਕਿ ਇਸ ਸਰੀਰ ਨੂੰ ਸਭ ਕੁਝ ਦੇਣਾ ਜੋ ਕੁਛ ਖਾਣ ਪੈਹਿਨਣ ਨੂੰ ਮੰਗਣ।' ਆਪ ਨੂੰ ਸਰਦਾਈ, ਘਿਓ, ਖੰਡ, ਚੌਲ, ਆਟਾ, ਦਾਲ, ਮਿਰਚ ਮਸਾਲਾ, ਦੁਧ ਤੇ ਹੋਰ ਸਭ ਕੁਝ ਚੋਖਾ ਤੇ ਰੱਜਵਾਂ ਮਿਲਦਾ ਸੀ। ਲੋੜ ਪੈਣ ਤੇ ਨਕਦ ਰਕਮ ਵੀ ਮਿਲ ਜਾਂਦੀ ਸੀ। ਹਾਂ, ਸੁੱਖੇ (ਭੰਗ) ਦੀ ਟੋਟ ਆਉਂਦੀ ਸੀ, ਤਾਂ ਉਹ ਆਪਣੇ ਸ਼ਰਧਾਲੂਆਂ ਨੂੰ ਲਿਖ ਦੇਂਦੇ ਸਨ ਕਿ ਦੇਸੋਂ ਲਿਆ ਕੇ ਲੁਕ ਲੁਕਾ ਕੇ ਦੇਣ ਦਾ ਜਤਨ ਕਰੋ। ਇਹ ਜਤਨ ਬਹੁਤੀ ਵੇਰ ਸਫਲ ਹੋ ਜਾਂਦੇ ਰਹੇ। ਇਸ ਕਰਕੇ ਆਪ ਸੁਖਨਿਧਾਨ ਮਨਇੱਛਤ ਗੱਫੇ ਲਾਉਂਦੇ ਰਹੇ। ਆਪ ਨੂੰ ਸੇਵਾ ਟਹਿਲ ਲਈ ਇਕ ਬਰਾਹਮਣ ਮਿਲਿਆ ਹੋਇਆ ਸੀ। ਆਪ ਆਪਣੀਆਂ 'ਅਰਦਾਸਾਂ' (ਚਿੱਠੀਆਂ) ਵਿਚ ਬਾਰ ਬਾਰ ਲਿਖਦੇ ਰਹਿੰਦੇ ਸਨ ਕਿ ਸਾਨੂੰ ਸਰੀਰ ਕਰਕੇ ਸਭ ਸੁਖ ਪਰਾਪਤ ਹਨ, ਕੇਵਲ ਸੰਗਤ ਦੇ ਵਿਛੋੜੇ ਦਾ ਦੁਖ ਹੈ, ਉਹ ਵੀ ਗੁਰੂ ਮਿਟਾਵੇਗਾ, ਪਰ ਇਕਾਂਤ ਵਿਚ ਭਜਨ ਬੰਦਗੀ ਕਰਨ ਅਤੇ "ਸੌ-ਸਾਖੀ" ਦੀਆਂ ਸਾਖੀਆਂ ਦੇ ਨਵੇਂ ਨਵੇਂ ਤੇ ਗੁੱਝੇ ਅਰਥ ਲਭਣ ਦਾ ਮੌਕਿਆ ਚੰਗਾ ਮਿਲਦਾ ਹੈ।

ਆਪ ਨੂੰ ਮਿਲਣ ਦੀ ਖੁਲ੍ਹ ਨਹੀਂ ਸੀ। ਫੇਰ ਵੀ ਆਪ ਦੇ ਸ਼ਰਧਾਲੂ ਇਕੜ ਦੁਕੜ ਕਰ ਕੇ ਅਤੇ ਪਹਿਰਾਂਦਾਰਾਂ ਤੋਂ ਅੱਖ ਬਚਾ ਕੇ ਜਾਂ ਉਨ੍ਹਾਂ ਵਿਚੋਂ ਕੁਝ ਕੁ ਦੀ ਸ਼ਹਿ ਨਾਲ ਆਪ ਨੂੰ ਜਾ ਮਿਲਿਆ ਕਰਦੇ ਸਨ, ਏਧਰੋਂ ਚਿਠੀਆਂ ਤੇ ਵਸਤਾਂ ਦੇ ਆਉਂਦੇ ਸਨ, ਤੇ ਉਨ੍ਹਾਂ ਪਾਸੋਂ ਚਿਠੀਆਂ ਲੈ ਆਉਂਦੇ ਸਨ। ਪਹਿਰੇ ਦੀ ਕਰੜਾਈ ਬਹੁਤ ਸੀ। ਇਸ ਕਰਕੇ ਮਿਲਣ ਆਇਆਂ ਨੂੰ ਆਪ ਦੀ ਹਦਾਇਤ ਸੀ ਕਿ ਮਿਲਣ ਦੇ ਇਰਾਦੇ ਦੀ ਜਾਂ ਮਿਲ ਕੇ ਜਾਣ ਦੀ ਗਲ ਕਿਸੇ ਨਾਲ ਨਾ

ਕਰਨੀ ਅਤੇ ਆਪਣਾ ਭੇਦ ਕਿਸੇ ਨੂੰ ਨਾ ਦੱਸਣਾ ਕਿ। "ਜੇ ਕੋਈ ਪੁੱਛੇ ਤਾਂ ਆਖਾਂ ਮੈਂ ਨੌਕਰੀ ਵਾਸਤੇ ਆਇਆ ਹਾਂ" "ਕਹਣਾ ਨੌਕਰੀ ਲੱਗੀ ਤੇ ਕਰਾਂਗੇ, ਨਹੀਂ ਤਾਂ ਕੁਛ ਸੌਦਾ ਲੈ ਜਾਵਾਂਗੇ ਕਲਕਤੇ ਤੇ, ਬਨਾਤਾ ਤੇ ਹੋਰ ਲੀੜਾ, ਇਉਂ ਆਖ ਦੇਨਾ।" ਅੱਛੇ ਆਦਮੀ ਤੋਂ ਬਿਨਾਂ ਤੂੰ ਨਾ ਦੱਸੀਂ ਕਿ ਮੈਂ ਸਤਿਗੁਰਾਂ ਨਾਲ ਮਿਲ ਕੇ ਆਇਆ ਹਾਂ।" ਆਪ ਨੂੰ ਡਰ ਸੀ ਕਿ ਜੇ ਚਿਠੀਆਂ ਜਾਂ ਮੁਲਾਕਾਤਾਂ ਦਾ ਪਤਾ ਲਗ ਗਿਆ, ਤਾ 'ਪਤਾ ਨਹੀਂ ਇਹ "ਖਿੱਲੇ" ਸਾਨੂੰ ਕਿਹੜੇ ਟਾਪੂ ਭੇਜ ਦੇਣ ਤੇ ਕੀ ਦੁਖ ਦੇਣ।'

ਆਪ ਨੇ ਇਹ ਵੀ ਹਦਾਇਤ ਕੀਤੀ ਸੀ ਕਿ ਚਿੱਠੀਆਂ ਵਿੱਚ ਮੇਰਾ ਨਾਂ ਦਿਆਲ ਸਿੰਘ ਲਿਖਿਆ ਕਰੋ, ਰਾਮ ਸਿੰਘ ਨਾ ਲਿਖਿਆ ਕਰੋ, ਤਾਂ ਜੁ ਜੇ ਕਿਤੇ ਕੋਈ ਫੜੀ ਵੀ ਜਾਵੇ, ਤਾਂ ਮੇਰੇ ਨਾਂ ਨਾ ਲੱਗੇ। ਉਹ ਆਪ ਵੀ ਆਪਣੀ ਬਹੁਤ ਸਾਰੀਆਂ ਚਿੱਠੀਆਂ ਵਿਚ ਆਪਣਾ ਨਾਂ ਦਿਆਲ ਸਿੰਘ ਹੀ ਲਿਖਦੇ ਰਹੇ। ਆਪਣੇ ਭਾਈ ਬੁਧ ਸਿੰਘ ਦਾ ਨਾਂ ਉਹ ਬਹੁਤੀ ਵੇਰ ਹਰੀ ਸਿੰਘ ਲਿਖਿਆ ਕਰਦੇ ਸਨ ਤਾਂ ਜੁ ਚਿਠੀ ਫੜੀ ਜਾਣ ਤੇ ਉਸ ਨੂੰ ਸਰਕਾਰ ਵਲੋਂ ਕਸ਼ਟ ਨਾ ਹੋਵੇ।

ਜਿਹੜੀਆਂ ਚਿਠੀਆਂ ਬਾਬਾ ਜੀ ਸ਼ਰਧਾਲੂਆਂ ਦੇ ਹਥ ਭੇਜਦੇ ਸਨ, ਉਨ੍ਹਾਂ ਬਾਰੇ ਆਪ ਦਾ ਹੁਕਮ ਸੀ ਕਿ ਖਾਸ ਆਪਣੇ ਬੰਦਿਆਂ ਨੂੰ ਸੁਣਾਈਆਂ ਜਾਣ ਜਾਂ ਉਨ੍ਹਾਂ ਦੀਆਂ ਨਕਲਾਂ ਦਿਤੀਆਂ ਜਾਣ, ਅਤੇ ਮਗਰੋਂ ਅਸਲ ਚਿਠੀਆਂ ਪਾਣੀ ਵਿਚ ਪਾ ਕੇ ਗਾਲ ਦਿਤੀਆਂ ਜਾਣ। ਇਕ ਚਿਠੀ ਬਾਰੇ ਆਪ ਲਿਖਦੇ ਹਨ, "ਏਥੇ ਨੈਣਾ ਸਿੰਘ ਹੋਰੀਂ ਆਏ। ਉਨ੍ਹਾਂ ਨੂੰ ਅਸੀਂ ਇਕ ਅਰਦਾਸ ਦਿਤੀ। ਅਰਦਾਸ ਉੱਤੋਂ ਉਤਾਰਾ ਕਰ ਕੇ ਨੈਣਾ ਸਿੰਘ ਨੇ ਬਹੁਤ ਲੋਕਾਂ ਨੂੰ ਦਿਤੀ, ਸਾਰੇ ਲੋਕਾਂ ਮੇ ਡੌਂਡ ਪਾਈ। ਉਹ ਸਾਰੀ ਬਾਤ ਫਰੰਗੀਆਂ ਨੇ ਸੁਣ ਲਈ। ......ਸਾਡੇ ਪਾਸ ਇਕ ਵਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ, ਤੁਮ ਨੇ ਚਿਠੀ ਦਈ। ਅਸਾਂ ਕਿਹਾ ਨਹੀਂ ਦੇਖਾ ਨੈਣਾ ਸਿੰਘ ਆਇਆ, ਤੁਮ ਨੇ ਚਿਠੀ ਦਈ। ਅਸਾਂ ਕਿਹਾ

ਨਹੀਂ ਦੇਖਾ ਨੈਣਾ ਸਿੰਘ।...... ਗੁਰੂ ਹੀ ਪਰਦੇ ਕੱਜੇ ਹੈਂ ਜੇ ਸਾਡੀ ਚਿਠੀ ਪਕੜ ਲੈਣ, ਤਾਂ ਏ ਸਾਡੇ ਆਦਮੀ ਨੂੰ ਕੈਦ ਕਰ ਦੇਣਗੇ। ਸਾਨੂੰ ਕੇ ਜਾਣੇ ਕੇੜ੍ਹੇ ਟਾਪੂ ਲੈ ਜਾਣਗੇ।"*

ਆਪਣੀਆਂ ਚਿਠਆਂ ਨੂੰ ਉਹ 'ਅਰਦਾਸਾ' ਕਹਿੰਦੇ ਸਨ ਅਤੇ ਉਨ੍ਹਾਂ ਦੇ ਸੇਵਕ ਉਨ੍ਹਾਂ ਨੂੰ 'ਹੁਕਮਨਾਮੇ' ਕਿਹਾ ਕਰਦੇ ਸਨ। ਇਨ੍ਹਾਂ ਵਿਚ ਧਾਰਮਕ ਤੇ ਸਮਾਜਕ ਰਹਿਤ ਮਰਜਾਦਾ ਬਾਰੇ ਚਿਠੀਆਂ ਲਿਖਣ ਵਾਲਿਆਂ ਤੇ ਹੋਰਨਾਂ ਖਾਸ ਖਾਸ ਸੇਵਕਾਂ ਦੀਆਂ ਨਿਜੀ ਤੇ ਘਰੋਗੀ ਨਿਕੀਆਂ ਵਡੀਆਂ ਸਮਸਿਆਂ ਬਾਰੇ, ਡੇਰੇ ਤੇ ਡੇਰੇ ਦੇ ਪਸ਼ੂਆਂ ਦੀ ਗਿਣਤੀ ਨ ਸੰਭਾਲ ਬਾਰੇ ਚੋਖੇ ਉਪਦੇਸ਼ ਬੜੀ ਮਿਹਨਤ ਨਾਲ ਲਿਖੇ ਹੁੰਦੇ ਸਨ।

ਨਾਲ ਹੀ ਸੇਵਕਾਂ ਨੂੰ ਤਸਲੀ ਤੇ ਹਲਾ ਸ਼ੇਰੀ ਦਿਤੀ ਹੁੰਦੀ ਸੀ ਕਿ ਅਸੀਂ ਵਾਪਸ ਆਵਾਂਗੇ, 'ਸੰਤ ਖਾਲਸਾ' ਦੀ ਰਛਿਆ ਤੇ 'ਮਲੇਛ ਪੰਥ' ਦਾ ਨਾਸ ਕਰਾਂਗੇ, ਰਾਜ ਕਾਇਮ ਕਰਾਂਗੇ, ਤੇ ਦੇਸ ਵਿਚ ਸੁਖ ਵਰਤਾਵਾਂਗੇ ।

ਆਪ ਨੇ ਆਪਣੇ ਸੇਵਕਾਂ ਨੂੰ ਹਦਾਇਤ ਕੀਤੀ ਕਿ ਸਾਡੀ ਰਿਹਾਈ ਤੇ ਵਾਪਸੀ ਵਾਸਤੇ ਉਪਰਾਲੇ ਕਰੋ। ਇਕ ਚਿਠੀ ਵਿਚ ਆਪ ਨੇ ਲਿਖਿਆ, 'ਸੰਭੂਹ ਸੰਗਤ ਨੂੰ ਹੁਕਮ ਹੈ, ਅਰਜੀਆਂ ਪਾਓ ਗੁਰੂ ਕਾ ਹੁਕਮ ਹੈ, ਚਾਹੇ ਮੋੜਨ ਫੇਰ ਪਾਈ ਜਾਓ।' ਵਲਾਇਤ ਵਿਚ ਅੰਗਰੇਜ਼ਾਂ ਦੇ ਵਸ ਪਏ ਹੋਏ ਮਹਾਰਾਜਾ ਦਲੀਪ ਸਿੰਘ ਨੂੰ ਵੀ ਲਿਖਣ ਲਈ ਆਪ ਨੇ ਆਪਣੇ ਸੇਵਕਾਂ ਨੂੰ ਹੁਕਮ ਦਿਤਾ, ਪਰ ਜਦੋਂ ਉਸ ਦੇ ਈਸਾਈ ਹੋ ਜਾਣ ਦਾ ਪਤਾ ਲੱਗਾ; ਤਾਂ ਅਜੇਹਾ ਕਰਨੋਂ ਵਰਜ ਦਿਤਾ। ਆਪ ਨੇ ਆਪਣੇ ਭਰਾ ਨੂੰ ਲਿਖਿਆ ਕਿ "ਗੋਰਾ ਵਕੀਲ" ਕਰ ਕੇ ਅਪੀਲਾਂ ਕਰੋ।

---

*"ਕੂਕਿਆਂ ਦੀ ਵਿਥਿਆ" ਪੰਨਾ ੨੯੦-੨੯੫

ਪਰ ਕਿਸੇ ਅਰਜੀ ਅਪੀਲ ਦਾ ਕੁਝ ਅਸਰ ਨਾ ਹੋਇਆ। 'ਅੰਤ ਨੂੰ ਰੰਗੂਨ ਵਿਚ ਜਲਾਵਤਨੀ (ਦੇਸ-ਨਿਕਾਲੇ) ਅਤੇ ਕੈਦ ਦੀ ਹਾਲਤ ਵਿਚ ਹੀ ਸੰਨ ੧੮੮੫ ਵਿਚ ਆਪ ਦਾ ਦੇਹਾਂਤ ਹੋ ਗਿਆ।*

ਬਾਬਾ ਜੀ ਦੇ ਪਰਚਾਰ ਦੇ ਮੁਖ ਅੰਗ —

ਜਿਹਾ ਕਿ ਅਗੇ ਦੱਸਿਆ ਗਿਆ ਹੈ, ਬਾਬਾ ਰਾਮ ਸਿੰਘ ਜੀ ਦੇ ਪਰਚਾਰ ਦੀ ਨੀਂਹ ਉਹ ਅਸੂਲ ਤੇ ਸਿਧਾਂਤ ਸਨ ਜੋ ਬਾਬਾ ਬਾਲਕ ਸਿੰਘ ਜੀ ਨੇ ਪਰਚਾਰੇ ਸਨ। ਆਪ ਦੇ ਪਰਚਾਰ ਦਾ ਮੁਖ ਮੰਤਵ ਧਾਰਮਕ ਤੇ ਸਮਾਜਕ ਸੁਧਾਰ ਸੀ। ਧਾਰਮਕ ਤੇ ਸਮਾਜਕ ਮੰਡਲਾਂ ਵਿਚ ਜਿਹੜੀਆਂ ਕੁਰੀਤੀਆਂ ਸਿਖਾਂ ਵਿਚ ਪਰਚਲਤ ਹੋ

---

*ਪਰ ਨਾਮਧਾਰੀਏ ਚੋਖਾ ਚਿਰ, ਘਟੋ ਘਟ ਸੰਨ ੧੯੩੦ ਤੀਕ ਮੰਨਦੇ ਤੇ ਕਹਿੰਦੇ ਰਹੇ ਅਤੇ ਕਈ ਸ਼ਾਇਦ ਅਜੇ ਤੀਕ ਮੰਨਦੇ ਕਹਿੰਦੇ ਹੋਣ, ਕਿ ਬਾਬਾ ਜੀ ਜੀਉਂਦੇ ਹਨ ਅਤੇ ਦੇਸ ਵਾਪਸ ਆਉਣਗੇ। ਨਾਮਧਾਰੀ ਅਖਬਾਰ 'ਸਤਿਜੁਗ' ਦੇ ੨੨ ਮਾਘ, ਸੰਮਤ ੧੯੮੬ (ਫਰਵਰੀ ੧੯੩੦) ਦੇ ਪਰਚੇ 'ਵਿਚ ਛਪਿਆ ਸੀ ਕਿ ਬਾਬਾ ਰਾਮ ਸਿੰਘ ਨੇ ਕਿਹਾ ਸੀ, "ਅੰਗਰੇਜ ਮਨ-ਭਾਂਦੇ ਅਤਿਆਚਾਰ ਕਰਨਗੇ। ਗਊ-ਗਰੀਬ ਦੁਖਾਏ ਜਾਣਗੇ। ਆਖਿਰ ਭਾਈ ਸਾਨੂੰ ਵੀ ਕਿਤੇ ਲੈ ਜਾਣਗੇ। ਫੇਰ ਰੂਸ ਆਵੇਗਾ ਅਤੇ ਨਾਲ ਮੈਂ ਆਵਾਂਗਾ।" ਕੂਕੇ ਕਹਿੰਦੇ ਰਹੇ ਹਨ ਕਿ ਬਾਬਾ ਜੀ ਦੇ ਬਚਨ ਜਰੂਰ ਸੱਤ ਹੋਣਗੇ, ਰੂਸ ਪੰਜਾਬੇ ਆਵੇਗਾ ਅਤੇ ਨਾਲ ਹੀ ਬਾਬਾ ਜੀ ਵੀ ਆਉਣਗੇ। ਵੇਖੀਏ, ਉਹ ਦਿਨ ਕਦ ਆਉਂਦਾ ਹੈ।

ਇਸੇ ਵਿਸ਼ਵਾਸ਼ ਤੇ ਆਸ ਦਾ ਸਦਕਾ ਨਾਮਧਾਰੀਆਂ ਦੀ ਅਰਦਾਸ ਵਿਚ ਬਾਬਾ ਰਾਮ ਸਿੰਘ ਜੀ ਸੰਬੰਧੀ ਇਹ ਸ਼ਬਦ ਪਾਏ ਗਏ :—"ਸਮੂਹ ਸਾਧ ਸੰਗਤ ਦੀ ਇਹ ਅਰਜ ਹੈ ਕਿ ਕ੍ਰਿਪਾ ਕਰਕੇ ਆਪਣੇ ਸਰਗੁਣ ਸਰੂਪ ਦਾ ਦਰਸ਼ਨ ਬਖਸ਼ੋ—ਬੰਦੀ ਖਾਨੇ ਦੀ ਬੰਦ ਖਲਾਸ ਕਰੋ।"

ਗਈਆਂ ਸਨ, ਆਪ ਉਨ੍ਹਾਂ ਨੂੰ ਦੂਰ ਕਰ ਕੇ ਗੁਰਮਤ ਤੇ ਗੁਰਮਰਜਾਦਾ ਦਾ ਪਰਚਾਰ ਕਰਨਾ ਚਾਹੁੰਦੇ ਸਨ। ਉਨ੍ਹੀਂ ਦਿਨੀਂ ਸੰਤਾਂ ਸਾਧਾਂ ਤੇ ਬਰਾਹਮਣਾਂ ਦੀ ਮਾਨਤਾ ਪੂਜਾ ਹੋਣ ਲੱਗ ਪਈ ਸੀ, ਕਈ ਮਨੁਖ, ਖ਼ਾਸ ਕਰ ਕੇ ਬੇਦੀ ਤੇ ਸੋਢੀ ਲੋਕ, ਆਪਣੇ ਆਪ ਨੂੰ ਗੁਰੂ ਅਖਵਾਉਣ ਅਤੇ ਆਪਣੀ ਗੁਰੂਆਂ ਜਿਹੀ ਮਾਨਤਾ ਕਰਾਉਣ ਲੱਗ ਪਏ ਸਨ। ਇਹ ਮਨਮਤ ਸੀ। ਬਾਬਾ ਜੀ ਨੇ ਇਸ ਦੀ ਸਖ਼ਤ ਵਿਰੋਧਤਾ ਕੀਤੀ ਅਤੇ ਸਿਖਾਂ ਨੂੰ ਸਮਝਾਇਆ ਕਿ ਦਸਵੇਂ ਪਾਤਸ਼ਾਹ ਆਪਣੇ ਮਗਰੋਂ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਅਸਥਾਪਨ ਕਰ ਗਏ ਹੋਏ ਹਨ, ਸ੍ਰੀ ਗੁਰੂ ਗਰੰਥ ਸਾਹਿਬ ਸਦਾ ਲਈ ਸਿਖਾਂ ਦੇ ਗੁਰੂ ਹਨ, ਹੁਣ ਹੋਰ ਕੋਈ ਗੁਰੂ ਨਹੀਂ ਬਣ ਸਕਦਾ ਅਤੇ ਕਿਸੇ ਨੂੰ ਗੁਰੂ ਨਹੀਂ ਮੰਨਣਾ ਚਾਹੀਦਾ।

ਸਿਖਾਂ ਨੂੰ ਰਹਿਤ ਵਿਚ ਢਿੱਲੇ ਵੇਖ ਕੇ ਆਪ ਨੇ ਇਸਤਰੀਆਂ ਮਰਦਾਂ ਨੂੰ ਖੰਡੇ ਦਾ ਅੰਮ੍ਰਿਤ ਛਕਣ ਅਤੇ ਪੰਜਾਂ ਕਕਾਰਾਂ ਦੀ ਰਹਿਤ ਰਖਣ ਦਾ ਉਪਦੇਸ਼ ਦਿੱਤਾ ਅਤੇ ਸਿੰਘਾਂ ਨੂੰ ਅਨਮਤੀਆਂ ਦੀਆਂ ਰੀਤਾਂ ਤੋਂ ਵਰਜਿਆ। ਕੇਵਲ ਇਕੋ ਪਰਮਾਤਮਾ ਨੂੰ ਇਸ਼ਟ ਮੰਨਣ ਅਤੇ ਦੇਵੀਆਂ ਦੇਵਤਿਆਂ, ਮੜ੍ਹੀਆਂ ਕਬਰਾਂ, ਆਦਿ ਦੀ ਪੂਜਾ ਤੋਂ ਬਚੇ ਰਹਿਣ ਦੀ ਪਰੇਰਨਾ ਕੀਤੀ।

ਧਾਰਮਕ ਤੇ ਸਦਾਚਾਰਕ ਮੰਡਲ ਵਿਚ ਆਪ ਦੇ ਉਤਮ ਉਪਦੇਸ਼ ਦਾ ਸਾਰ ਇਹ ਸੀ,:–'ਬਾਣੀ ਕੰਠ ਕਰਨੀ, ਪੜ੍ਹਨੀ ਤੇ ਕਮਾਉਣੀ; ਗੁਰੂ ਗਰੰਥ ਸਾਹਿਬ ਦੇ ਭੋਗ ਪਾਉਣੇ, ਗੁਰੂ ਗਰੰਥ ਸਾਹਿਬ ਦੀ ਬਾਣੀ ਤੋਂ ਬਿਨਾਂ ਹੋਰ ਬਾਣੀ ਨੂੰ ਕੱਚੀ ਮੰਨਣਾ, ਚੋਰੀ ਯਾਰੀ, ਮੰਦੇ ਕੰਮਾਂ, ਸ਼ਰਾਬ ਤੇ ਹੋਰ ਨਸ਼ਿਆਂ ਤੋਂ ਬਚ ਕੇ ਰਹਿਣਾ, ਠੱਗੀ, ਚੋਰੀ ਜਾਂ ਧੱਕੇ ਨਾਲ ਕਿਸੇ ਦਾ ਧਨ ਪਦਾਰਥ ਨਹੀਂ ਲੈਣਾ, ਪਰਾਇਆ ਹੱਕ ਨਾ ਮਾਰਨਾ, ਝੂਠ ਨਹੀਂ ਬੋਲਣਾ, ਜੋ ਕੰਮ ਕਰਨਾ ਸੋ ਜ਼ਾਹਿਰਾ ਕਰਨਾ, ਲੁਕਾ ਨਹੀਂ ਕਰਨਾ ਤੇ ਫਰੇਬ ਨਹੀਂ ਕਮਾਉਣਾ, ਧੋਖਾ ਪਖੰਡ ਨਹੀਂ

ਕਰਨਾ, ਕਿਸੇ ਦਾ ਐਬ ਨਹੀਂ ਲੁਕਾਉਣਾ, ਖਿਮਾਂ, ਗਰੀਬੀ ਤੇ ਮਿੱਠਤ ਧਾਰਨ ਕਰਨੀ, ਹਰ ਤਰ੍ਹਾਂ ਉੱਚਾ ਸੁੱਚਾ ਜੀਵਨ ਗੁਜ਼ਾਰਨਾ, ਵਿਹਲੇ ਨਹੀਂ ਬਹਿਣਾ ਤੇ ਵਿਹਲੜ ਨਹੀਂ ਬਣਨਾ, ਕਾਰ ਕਰ ਕੇ ਗੁਜ਼ਰਾਨ ਕਰਨੀ; ਵੰਡ ਕੇ ਛਕਣਾ, ਭੁੱਖੇ ਨੂੰ ਅੰਨ ਤੇ ਨੰਗੇ ਨੂੰ ਕਪੜਾ ਜੋੜਾ ਦੇਣਾ, ਭਾਵੇਂ ਉਹ ਕਿਸੇ ਭੇਖ ਜਾਤ ਜਾਂ ਸ਼ਰੇਣੀ ਦਾ ਹੋਵੇ, ਸ੍ਰੀ ਗੁਰੂ ਗਰੰਥ ਸਾਹਿਬ ਦੇ ਹੁਕਮਾਂ ਮੂਜਬ ਚੱਲਣਾ।

ਇਨ੍ਹਾਂ ਉਤਮ ਉਪਦੇਸ਼ਾਂ ਤੇ ਪੂਰਨਿਆਂ ਦਾ ਸਦਕਾ ਆਪ ਦੇ ਸ਼ਰਧਾਲੂ ਧਾਰਮਕ, ਸਮਾਜਕ, ਤੇ ਨਿੱਜੀ ਆਚਰਨਕ ਜੀਵਨ ਵਿਚ ਉੱਚੇ ਅਤੇ ਸਤਕਾਰਯੋਗ ਬਣ ਗਏ। ਆਪ ਦੀ ਹਰ ਥਾਂ ਇੱਜ਼ਤ ਹੋਣ ਲੱਗ ਪਈ। ਜੇ ਕਿਤੇ ਆਪ ਇਨ੍ਹਾਂ ਹੀ ਲੀਹਾਂ ਉਪਰ ਦ੍ਰਿੜਤਾ ਨਾਲ ਪਰਚਾਰ ਕਰੀ ਜਾਂਦੇ, ਤਾਂ ਆਪ ਗੁਰਸਿੱਖੀ ਦੇ ਪਰਚਾਰ ਤੇ ਵਾਧੇ ਦੇ ਮਦਾਨ ਵਿਚ ਉਚੇ ਦਰਜੇ ਦੀ ਨਿੱਗਰ ਸੇਵਾ ਕਰਦੇ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਆਪ ਦੇ ਪਰਚਾਰ ਵਿੱਚ, ਅਤੇ ਆਪ ਦੇ ਸ਼ਰਧਾਲੂਆਂ ਦੀ ਰਹਿਤ ਬਹਿਤ ਵਿਚ, ਮਨਮਤ ਵੀ ਆ ਦਾਖਲ ਹੋਈ ਅਤੇ ਹਿੰਦੂ-ਮਤ ਦੀਆਂ ਉਹ ਕੁਰੀਤੀਆਂ ਵੀ ਜਿਨ੍ਹਾਂ ਨੂੰ ਦੂਰ ਕਰਨ ਲਈ ਸਿੱਖ ਗੁਰੂ ਸਾਹਿਬਾਨ ਨੇ ਮੁਹਿੰਮ ਤੋਰੀ ਸੀ ਅਤੇ ਜਿਨ੍ਹਾਂ ਨੂੰ ਖਤਮ ਕਰਨ ਵਾਸਤੇ ਬਾਬਾ ਰਾਮ ਸਿੰਘ ਜੀ ਨੇ ਪਰਚਾਰ ਅਰੰਭਿਆ ਸੀ।

ਬਾਬਾ ਜੀ ਨੇ ਆਪਣੇ ਸ਼ਰਧਾਲੂਆਂ ਦੇ ਨਿੱਜੀ ਜੀਵਨ ਦੇ ਜਿਹੜ ਨੇਮ ਬੱਧੇ, ਉਨ੍ਹਾਂ ਵਿੱਚੋਂ ਚੋਖੇ ਗੁਰ-ਸਿਖੀ ਦੀ ਰਹੁ-ਰੀਤ ਤੇ ਰਹਿਤ-ਮਰਯਾਦਾ ਤੋਂ ਹੋਰਵੇਂ ਅਤੇ ਹਿੰਦੂ-ਮਤ ਦੀ ਰੰਗਤ ਵਾਲੇ ਸਨ। ਨਿੱਜੀ ਜੀਵਨ ਬਾਰੇ ਉਨ੍ਹਾਂ ਦਾ ਹੁਕਮ ਇਸ ਪਰਕਾਰ ਸੀ :–"ਅੰਮ੍ਰਿਤ ਵੇਲੇ ਸਣ ਕੇਸੀਂ ਇਸ਼ਨਾਨ ਕਰਨਾ; ਦਿਨ ਵਿੱਚ ਤਿੰਨ ਵੇਰ ਸਣਕੇਸੀਂ

ਇਸ਼ਨਾਨ ਕੀਤਾ ਜਾਵੇ ਤਾਂ ਚੰਗਾ ਹੈ*। ਜਦ ਵੀ ਪਖਾਨੇ ਹੋ ਕੇ ਆਓ, ਇਸ਼ਨਾਨ ਕਰੋ ਅਤੇ ਗਲ ਪਾਏ ਸੂਤੀ ਕਪੜੇ ਸਾਰੇ ਧੋ ਘੱਤੋ। ਚਿੱਟੇ ਕੱਪੜੇ ਪਹਿਨੋ। ਆਪਣੇ ਪਾਸ ਉੱਨ ਦੀ ਮਾਲਾ ਰੱਖੋ। ਜਲ ਪਰਸ਼ਾਦ (ਪਾਣੀ ਤੇ ਖਾਣਾ) ਸੁਚ ਸੋਧ ਦਾ ਵਰਤਣਾ; ਸੁਚ ਸੋਧ ਵਾਲੇ (ਅਰਥਾਤ ਕੂਕੇ) ਤੋਂ ਬਿਨਾਂ ਕਿਸੇ ਦੇ ਹੱਥ ਦਾ ਨਹੀਂ ਛਕਣਾ। ਬਿਨਾਂ ਪਾਣੀ ਦੇ ਗੜਵੇ ਦੇ ਝਾੜੇ ਨਹੀਂ ਜਾਣਾ ਕਿਸੇ ਭੀ। ਚੌਂਕਾ ਦੇ ਕੇ ਪਰਸ਼ਾਦ ਕਰਨਾਂ ਸਭ ਨੇ; ਚੌਂਕੇ ਵਿਚ ਪੈਰ ਧੋ ਕੇ ਵੜਨਾ; ਵਿੱਚ ਬੈਠ ਕੇ ਚੌਂਕੇ ਦੇ ਰੋਟੀ ਨਾ ਖਾਣੀ ਪਰਸ਼ਾਦ ਪਕਾਉਣ ਵਾਲੀ ਨੇ। ਨਾਮਧਾਰੀ ਢੰਗ ਨਾਲ 'ਸਿੱਧੀ' ਦਸਤਾਰ ਬੰਨ੍ਹਣੀ ਨੀਲੇ ਕਪੜੇ ਨਹੀਂ ਪਹਿਨਣੇ ਮਾਸ ਨਹੀਂ ਖਾਣਾ।"†

ਸਮਾਜ ਸੁਧਾਰ ਦੇ ਸੰਬੰਧ ਵਿਚ ਆਪ ਮੁੰਡਿਆਂ ਕੁੜੀਆਂ ਦੀ ਘਰੀਂ ਪੜ੍ਹਾਈ ਕਰਾਉਣੀ, ਜਾਤ-ਪਾਤ ਦੇ ਭਿੰਨ-ਭੇਦ ਨੂੰ ਮਿਟਾਉਣ, ਸਭ ਜਾਤਾਂ ਸ਼ਰੇਣੀਆਂ ਦੇ ਆਪੋ ਵਿਚ ਖੁੱਲ੍ਹੇ ਵਿਆਹ ਕਰਨ, ਅਤੇ ਵਿਧਵਾ-ਵਿਆਹ ਦੀ ਖੁਲ੍ਹ ਦਾ ਉਪਦੇਸ਼ ਦਿਆ ਕਰਦੇ ਸਨ। ਆਪ ਦੇ ਸ਼ਰਧਾਲੂ ਬਹੁਤੇ ਜੱਟਾਂ, ਤਰਖਾਣਾਂ, ਚਮਿਆਰਾਂ ਤੇ ਮਜ਼੍ਹਬੀਆਂ ਵਿਚੋਂ ਸਨ।‡ ਸਮਾਜਕ ਜੀਵਨ ਤੇ ਰਹੁ-ਰੀਤ ਬਾਰੇ ਆਪ ਇਨ੍ਹਾਂ

---

*ਹੁਕਮ ਸੀ ਕਿ ਕੂਕੇ ਜਦ ਵੀ ਇਸ਼ਨਾਨ ਕਰਨ ਕੇਸ ਜ਼ਰੂਰ ਧੋਣ। ਇਹ ਬਾਬਾ ਹੁਰਾਂ ਦੀ ਕਾਢ ਸੀ। ਕੇਸ ਧੋਣ ਤੋਂ ਬਿਨਾਂ ਦੇ ਇਸ਼ਨਾਨ ਨੂੰ ਆਪ ਦੀ ਸੰਪਰਦਾ ਵਾਲੇ 'ਕੁੱਤਾ ਇਸ਼ਨਾਨ' ਕਹਿੰਦੇ ਸਨ ਅਤੇ ਇਸ ਤਰ੍ਹਾਂ ਦਾ ਇਸ਼ਨਾਨ ਕਰਨ ਵਾਲੇ ਸਿੱਖਾਂ ਨੂੰ 'ਮਲੇਛ-ਪੰਥ' ਕਿਹਾ ਜਾਂਦਾ ਸੀ।

†ਇਹ ਹੁਕਮ ਆਪ ਦੀਆਂ ਚਿੱਠੀਆਂ ਵਿਚ ਦਰਜ ਹਨ ਤੇ ਓਥੋਂ ਚੁਣੇ ਗਏ ਹਨ।

‡ਆਪ ਆਪਣੀ ਇਕ ਅਰਦਾਸ ਵਿਚ ਪੁੱਛ ਕਰਦੇ ਹਨ, 'ਗੁਲਾਬਾ ਘੁਮਾਰ ਮਰਾਣੇ ਵਾਲਾ ਸੰਗਤ ਵਿਚ ਆਉਂਦਾਂ ਹੈ ਕਿ ਨਹੀਂ। ਵਤਨ ਦੇਂਦੇ ਸਿੰਘ।' ਇਸ ਤੋਂ ਸਪਸ਼ਟ ਹੈ ਕਿ ਆਪ ਨੂੰ ਨੀਵੀਆ ਜਾਤਾਂ ਨੂੰ ਚੁਕਣ ਦਾ ਕਿੰਨਾ ਖਿਆਲ ਸੀ ਤੇ ਇਹ ਵੀ ਕਿ ਆਪ ਦੇ ਸ਼ਰਧਾਲੂ ਪੁਰਾਣੀ ਵਾਦੀ ਵੱਲੋਂ ਝਕਦੇ ਸਨ।

ਗੱਲਾਂ ਤੇ ਜ਼ੋਰ ਦਿਆ ਕਰਦੇ ਸਨ :–ਕੁੜੀ ਨਾ ਮਾਰੋ, ਵੱਟੇ ਦਾ ਸਾਕ ਨਾ ਕਰੋ, ਧੀ ਭੈਣ ਦਾ ਪੈਸਾ ਨਾ ਲਵੋ, ਜਿਹੜਾ ਕੁੜੀ ਮਾਰੇ ਜਾਂ ਵੇਚੇ ਜਾਂ ਵੱਟੇ ਦਾ ਸਾਕ ਕਰੇ, ਉਸ ਦੇ ਹਥ ਤੇ ਘਰ ਦਾ ਅੰਨ ਪਾਣੀ ਨਾ ਖਾਓ; ਵਿਆਹ ਸਾਦੇ ਤੇ ਘਟ ਖਰਚ ਵਾਲੇ ਕਰੋ; ਗਊ-ਗਰੀਬ ਦੀ ਰਖਿਆ ਕਰੋ; ਆਪਣੇ ਝਗੜੇ ਆਪਣੀਆਂ ਪੰਚਾਇਤਾਂ ਵਿੱਚ ਨਿਬੇੜੋ।" ਅਲੋਪ ਹੋ ਰਹੀ ਅਨੰਦ-ਵਿਆਹ ਦੀ ਰਸਮ ਨੂੰ ਆਪ ਨੇ ਮੁੜ ਸੁਰਜੀਤ ਕੀਤਾ ਅਤੇ ਹੋਰ ਸਭ ਸਮਾਜਕ ਰੀਤਾਂ ਨੂੰ ਗੁਰਮਤ ਦੇ ਸੱਚੇ ਵਿਚ ਢਾਲਣ ਦਾ ਜਤਨ ਅਰੰਭਿਆ।

ਲੜਕੀ ਦਾ ਵਿਆਹ ਕਿਸ ਉਮਰੇ ਕੀਤਾ ਜਾਵੇ, ਇਸ ਬਾਰੇ ਬਾਬਾ ਹੋਰਾਂ ਦੇ ਖਿਆਲ ਸਮੇਂ ਨਾਲ ਬਦਲਦੇ ਰਹੇ ਜਾਪਦੇ ਹਨ। "ਕੂਕਿਆਂ ਦੀ ਵਿਥਿਆ" ਵਿਚ ਛਪੀਆਂ ਉਨ੍ਹਾਂ ਦੀਆਂ ਚਿੱਠੀਆਂ ਨੰਬਰ ੧੧ ਤੇ ੨੪ ਵਿਚ ਉਨ੍ਹਾਂ ਨੇ ਲਿਖਿਆ ਹੈ, 'ਅੱਠ ਬਰਸ ਦੀ ਲੜਕੀ ਦਾ ਅਨੰਦ ਪੜੌਣਾ (ਪੜ੍ਹਾਉਣਾ), ਘੱਟ ਨਹੀਂ ਪੜੌਣਾ।' ਚਿੱਠੀ ਨੰ: ੪੦ ਅਤੇ 'ਸੰਬ੍ਹ ਸੰਗਤ ਦੇ ਨਾਮ ਭੈਣੀ ਤੋਂ ਲਿਖੇ ਰਹਿਤਨਾਮੇ' ਵਿਚ ਆਪ ਲਿਖਦੇ ਹਨ, 'ਪੰਦਰਾਂ ਸੋਲਾਂ ਬਰਸ ਤੇ ਘੱਟ ਕੋਈ ਨਾ ਕੁੜੀ ਵਿਆਹੇ।' ਚਿੱਠੀ ਨੰ: ੪੧ ਵਿਚ ਆਪ ਲਿਖਦੇ ਹਨ, "ਠਾਰਾਂ (੧੮) ਬਰਸ ਦੀ ਲੜਕੀ ਬੀਸ ਬਰਸਾਂ ਦਾ ਲੜਕਾ ਹੋਵੇ, ਤਾਂ ਬਿਆਹ ਕਰਨਾ, ਉਰੇ ਨਹੀਂ ਕਰਨਾ।"

ਬਾਬਾ ਰਾਮ ਸਿੰਘ ਹੁਰਾਂ ਨੇ ਸਿਖ ਰਾਜ ਦੀ ਸ਼ਾਨ ਤੱਕੀ ਹੋਈ ਸੀ। ਆਪ ਨੇ ਇਹ ਵੀ ਵੇਖਿਆ ਸੀ ਕਿ ਅੰਗਰੇਜ਼ਾਂ ਨੇ ਕਿਸ ਤਰ੍ਹਾਂ ਧੋਖੇ, ਧੱਕੇ ਤੇ ਬੇਈਮਾਨੀ ਨਾਲ ਸਿੱਖ ਰਾਜ ਦਾ ਖਾਤਮਾ ਕਰ ਕੇ ਪੰਜਾਬ ਉਤੇ ਕਬਜਾ ਕੀਤਾ ਸੀ। ਆਪ ਦੇ ਦੇਸ-ਪਿਆਰ ਨਾਲ ਭਰਪੂਰ ਹਿਰਦੇ ਵਿਚ ਅੰਗਰੇਜ਼ੀ ਰਾਜ ਵਿਰੁਧ ਡੂੰਘੇ ਤੇ ਜ਼ੋਰਦਾਰ ਵਲਵਲੇ ਸਨ। ਅੰਗਰੇਜ਼ ਗਊਆਂ ਮਾਰ ਕੇ ਖਾਂਦੇ ਸਨ। ਇਸ ਤੋਂ ਉਹ ਬਾਬਾ ਜੀ ਨੂੰ ਬਹੁਤ ਹੀ ਬੁਰੇ ਲਗਦੇ ਸਨ ਇਸ ਕਰਕੇ ਆਪ

ਦੇ ਪਰਚਾਰ ਦਾ ਰਾਜਸੀ ਤੇ ਆਰਥਕ ਪੱਖ ਵੀ ਬੜੀ ਮਹਾਨਤਾ ਵਾਲਾ ਸੀ। ਇਸ ਪੱਖ ਵਿਚ ਆਪ ਨੇ ਉਹ ਉਹ ਗੱਲਾਂ ਕੀਤੀਆਂ ਤੇ ਪਰਚਾਰੀਆਂ ਜਿਹੜੀਆਂ ਮਗਰੋਂ ਮਹਾਤਮਾ ਗਾਂਧੀ ਜਿਹੇ ਅਜ਼ਾਦੀ ਜੇਤੂਆਂ ਨੇ ਕੀਤੀਆਂ । ਆਪ ਨੇ ਅੰਗਰੇਜ਼ੀ ਸਰਕਾਰ ਨਾਲ ਨਾਮਿਲਵਰਤਨ ਦੀ ਲਹਿਰ ਤੋਰੀ ਅਤੇ ਆਪਣੇ ਸ਼ਰਧਾਲੂਆਂ ਨੂੰ ਹੁਕਮ ਦਿੱਤਾ ਕਿ ਸਰਕਾਰੀ ਸਕੂਲਾਂ, ਅਦਾਲਤਾਂ ਤੇ ਡਾਕਖਾਨੇ ਦਾ ਬਾਈਕਾਟ ਕੀਤਾ ਜਾਵੇ। ਆਪ ਨੇ ਹੁਕਮ ਦਿੱਤਾ ਕਿ ਕੋਈ ਨਾਮਧਾਰੀਆ ਫਰੰਗੀ ਦੀ ਨੌਕਰੀ ਨਾ ਕਰੇ। ਆਪਣੀ ਸੰਪਰਦਾ ਲਈ ਉਨ੍ਹਾਂ ਨੇ ਵੱਖਰਾ ਹੀ ਡਾਕ ਪਰਬੰਧ ਕਰ ਲਿਆ ਜੋ ਬੜੇ ਸੋਹਣੇ ਤੇ ਤਾਕ ਢੰਗ ਨਾਲ ਚੱਲਦਾ ਰਿਹਾ। ਆਪ ਨੇ ਅਦਾਲਤਾਂ ਜਾਂ ਪੰਚਾਇਤਾਂ ਵੀ ਆਪਣੀਆਂ ਹੀ ਕਾਇਮ ਕੀਤੀਆਂ ਅਤੇ ਜਤਨ ਕੀਤਾ ਕਿ ਨਾਮਧਾਰੀਆਂ ਦੇ ਮੁਕੱਦਮੇ ਸਰਕਾਰੀ ਕਚਹਿਰੀਆਂ ਵਿਚ ਨਾ ਜਾਣ। ਇਹ ਬਾਈਕਾਟ ਦੀ ਲਹਿਰ ਏਥੋਂ ਤੀਕ ਵਧੀ ਕਿ ਕੂਕਿਆਂ ਨੂੰ ਰੇਲ ਗੱਡੀ ਤੇ ਸਫ਼ਰ ਕਰਨ ਦੀ ਵੀ ਮਨਾਹੀ ਕੀਤੀ ਗਈ। ਨਾਲ ਹੀ ਆਪ ਨੇ ਸੁਦੇਸ਼ੀ ਦੀ ਲਹਿਰ ਤੋਰੀ ਅਤੇ ਖੱਦਰ ਪਹਿਨਣ ਤੇ ਜ਼ੋਰ ਦਿੱਤਾ, ਨਹੀਂ ਸਗੋਂ ਕੂਕਿਆਂ ਲਈ ਖੱਦਰ ਪਹਿਨਣਾ ਜ਼ਰੂਰੀ ਤੇ ਮਜਬੂਰੀ ਕਰ ਦਿਤਾ। ਨਾਮਧਾਰੀਆਂ ਵਿਚ ਫੌਜੀ ਉਤਸ਼ਾਹ ਤੇ ਯੋਗਤਾ ਪੈਦਾ ਕਰਨ ਲਈ ਆਪ ਨੇ ਉਨ੍ਹਾਂ ਨੂੰ ਲਾਠੀਆਂ ਦੇ ਕੇ ਰਾਤ-ਬਰਾਤੇ ਕਵਾਇਦ ਸਿਖਾਉਣੀ ਸ਼ੁਰੂ ਕਰਾਈ ਅਤੇ ਇਹ ਵੀ ਹੁਕਮ ਦਿਤਾ ਕਿ ਹਰੇਕ ਨਾਮਧਾਰੀ ਆਪਣੇ ਹਥ ਲਾਠੀ ਜ਼ਰੂਰ ਰੱਖੇ।

ਜੇ ਕਿਤੇ ਬਾਬਾ ਰਾਮ ਸਿੰਘ ਜੀ ਦੇ ਇਸ ਪਰੋਗਰਾਮ ਨੂੰ ਓਦੋਂ ਸਾਰੇ ਹਿੰਦੀ ਅਪਣਾ ਲੈਂਦੇ ਅਤੇ ਜੇ ਬਾਬਾ ਜੀ ਆਪਣੇ ਮੁਢਲੇ ਆਦਰਸ਼ਾਂ ਉਤੇ ਦ੍ਰਿੜ ਰਹਿ ਕੇ, ਆਪਣੇ ਸ਼ਰਧਾਲੂਆਂ ਨੂੰ ਅਮਨ-ਸਹਿਤ ਉਨ੍ਹਾਂ ਦੀ ਪੂਰਤੀ ਦੇ ਜਤਨਾਂ ਵਿਚ ਲਾਈ ਰੱਖਦੇ, ਤਾਂ ਦੇਸ ਦੇ ਇਤਿਹਾਸ ਦਾ ਪਾਸਾ ਚਿਰੋਕਣਾ ਹੀ ਪਲਟ ਗਿਆ ਹੁੰਦਾ।

ਪਰਚਾਰ-ਪਰਬੰਧ—

ਬਾਬਾ ਰਾਮ ਸਿੰਘ ਜੀ ਪਰਚਾਰ ਵਾਸਤੇ ਸਭ ਥਾਈਂ ਆਪ ਨਹੀਂ ਸਨ ਪੁਜ ਸਕਦੇ, ਅਤੇ ਨਾ ਹੀ ਦੂਰ ਦੁਰਾਡੇ ਇਲਾਕਿਆਂ ਦੇ ਲੋਕ ਉਨ੍ਹਾਂ ਪਾਸ ਛੇਤੀ ਹੀ ਪੁਜ ਸਕਦੇ ਸਨ। ਇਸ ਵਾਸਤੇ ਆਪ ਨੇ ਪਰਚਾਰ ਪਰਬੰਧ ਲਈ ਪਰਚਾਰ ਦੇ ਹਲਕੇ ਬੰਨ੍ਹ ਦਿਤੇ; ਅਤੇ ਹਰੇਕ ਹਲਕੇ ਵਿਚ ਆਪਣਾ ਨਾਇਬ ਨੀਅਤ ਕੀਤਾ, ਜਿਸ ਦਾ ਨਾਂ 'ਸੂਬਾ' ਰਖਿਆ। ਸੂਬਿਆਂ ਦੀ ਗਿਣਤੀ ੨੨ ਸੀ। ਇਨ੍ਹਾਂ ਤੋਂ ਬਿਨਾਂ ਕਾਬਲ, ਗਵਾਲੀਅਰ, ਬਨਾਰਸ, ਲਖਨਊ, ਹੈਦਰਾਬਾਦ, ਨਿਪਾਲ, ਆਦਿ ਵਿਚ ਵੀ ਆਪ ਨੇ ਪਰਚਾਰ ਲਈ ਸੂਬੇ ਨੀਅਤ ਕੀਤੇ। ਸੂਬਿਆਂ ਦੀ ਥਾਪਨਾ ਸੰਨ ੧੮੬੩ ਵਿਚ ਹੋਈ। ਇਹ ਸੂਬੇ ਧਰਮ ਪਰਚਾਰ ਤੋਂ ਇਲਾਵਾ ਨਾਮਧਾਰੀ ਜੱਥੇਬੰਦੀ ਦੇ ਸਥਾਨਕ ਮੁਖੀਏ ਵੀ ਸਨ ਅਤੇ ਬਾਬਾ ਜੀ ਵਲੋਂ ਹੋਏ ਹੁਕਮਾਂ ਨੂੰ ਅਮਲੀ ਜਾਮਾ ਪਹਿਨਾਉਣ ਅਤੇ ਆਪ ਦੀ ਪ੍ਰਭਤਾ ਵਧਾਉਣ ਦਾ ਕੰਮ ਵੀ ਕਰਦੇ ਸਨ।

ਇਸ ਦਾ ਨਤੀਜਾ ਇਹ ਹੋਇਆ ਕਿ ਪੰਜਾਬ ਦੇ ਹਰੇਕ ਇਲਾਕੇ ਵਿਚ ਸਿੱਖੀ ਪਰਚਾਰ ਦੀ ਲਹਿਰ ਤੇਜ਼ੀ ਨਾਲ ਚੱਲ ਪਈ ਅਤੇ ਲੋਕ ਖੰਡੇ ਦਾ ਅੰਮ੍ਰਿਤ ਛੱਕ ਦੇ ਸਿੰਘ ਸਜਣੇ ਸ਼ੁਰੂ ਹੋ ਗਏ। ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਨਾਲ ਹਿੰਦੂਆਂ ਵਿਚ ਵੀ ਸਿੱਖੀ ਲਈ ਸ਼ਰਧਾ ਪਰੇਮ ਵਧਣ ਲੱਗ ਪਿਆ। ਥਾਂ ਥਾਂ ਅਨੇਕਾਂ ਹਿੰਦੂ ਗੁਰਮੁਖੀ ਸਿੱਖਣ, ਗੁਰਬਾਣੀ ਪੜ੍ਹਨ, ਅਤੇ ਗੁਰੂ ਗਰੰਥ ਸਾਹਿਬ ਦਾ ਪਾਠ ਸੁਣਨ ਤੇ ਕਰਨ ਲੱਗ ਪਏ। ਇਸ ਤਰ੍ਹਾਂ ਸਿੰਘਾਂ ਤੇ ਸਹਿਜ-ਧਾਰੀ ਸਿੱਖਾਂ ਦੀ ਗਿਣਤੀ ਵਧਣ ਲੱਗ ਪਈ। ਇਕ ਸਮੇਂ ਦੇ ਅੰਦਾਜ਼ੇ ਮੂਜਬ ਜਿੰਨੀ ਗਿਣਤੀ ਅੰਮ੍ਰਿਤਧਾਰੀ ਨਾਮਧਾਰੀਆਂ ਦੀ ਸੀ, ਉਸ ਨਾਲੋਂ ਤੀਣੀ ਗਿਣਤੀ ਸਾਹਿਜਧਾਰੀਆਂ ਦੀ ਸੀ।

ਨਾਮਧਾਰੀ ਰਹੁ-ਰੀਤ ਅਤੇ ਗੁਰਸਿੱਖੀ ਰਹਿਤ-ਮਰਯਾਦਾ—

ਜਿਹਾ ਕਿ ਅਗੇ ਕਿਹਾ ਗਿਆ ਹੈ, ਮੁੱਢ ਵਿਚ ਬਾਬਾ ਰਾਮ ਸਿੰਘ

ਜੀ ਦੇ ਪਰਚਾਰ ਦਾ ਮੁਖ ਮਨੋਰਥ ਇਹ ਸੀ ਕਿ ਖਾਲਸੇ ਦੀ ਰਹੁ-ਰੀਤ ਵਿਚ ਜੋ ਵਿੱਲ ਆ ਪਈ ਸੀ, ਅਤੇ ਅਨਮਤੀਆਂ ਦੀ ਰੀਸ ਦੇ ਕਾਰਨ ਮੜ੍ਹੀਆਂ ਮੂਰਤੀਆਂ ਆਦਿ ਦੀ ਪੂਜਾ, ਸੰਤਾਂ ਸਾਧਾਂ ਦੀ ਗੁਰੂ ਸਮਝ ਕੇ ਮਾਨਤਾ, ਪੂਜਾ ਅਤੇ ਹੋਰ ਗੁਰਮਤ ਵਿਰੁਧ ਜੋ ਰੀਤਾਂ ਪਰਚਲਤ ਹੋ ਗਈਆਂ ਸਨ, ਉਨ੍ਹਾਂ ਨੂੰ ਦੂਰ ਕਰ ਕੇ ਨਿਰੋਲ ਗੁਰਮਤ ਮਰਯਾਦਾ ਮੁੜ ਕਾਇਮ ਕੀਤੀ ਜਾਵੇ। ਇਸ ਵਿਚ ਉਨ੍ਹਾਂ ਨੂੰ ਸਫਲਤਾ ਚੋਖੀ ਹੋਈ ਅਤੇ ਗੁਰਸਿੱਖੀ ਪਰਚਾਰ ਦੀ ਲਹਿਰ ਜ਼ੋਰ ਨਾਲ ਚੱਲ ਪਈ। ਪਰ ਫੇਰ ਆਪ ਨੇ ਕੁਝ ਗੱਲਾਂ ਅਜੇਹੀਆਂ ਕੀਤੀਆਂ ਤੇ ਕੁਝ ਰੀਤਾਂ ਅਜੇਹੀਆਂ ਤੋਰੀਆਂ ਜੋ ਗੁਰਮਤ ਤੇ ਗੁਰਸਿੱਖੀ ਰਹੁ-ਰੀਤ ਤੋਂ ਹੋਰਵੀਆਂ ਹਨ; ਜਿਵੇਂ :-

(੧) ਗੁਰੂ ਸਾਹਿਬਾਂ ਨੇ ਖਾਣ ਪੀਣ ਬਾਰੇ ਛੂਤ-ਛਾਤ ਅਤੇ ਸੁੱਚ ਭਿੱਟ ਚੌਕਾ ਸੋਧ ਆਦਿ ਮੰਨਣ ਮਨਾਉਣ ਦੀ ਸਖਤ ਮਨਾਹੀ ਕੀਤੀ ਹੈ। ਗੁਰੂ ਸਾਹਿਬਾਂ ਦੇ ਲੰਗਰ ਵਿਚ ਸਭ ਜਾਤਾਂ ਸ਼ਰੇਣੀਆਂ ਤੇ ਧਰਮਾਂ ਦੇ ਲੋਕਾਂ ਨੂੰ ਇਕੋ ਪੰਗਤ ਵਿਚ ਇਕਠੇ ਬੈਠ ਕੇ ਪਰਸ਼ਾਦ ਛਕਾਇਆ ਜਾਂਦਾ ਸੀ। ਕਿਸੇ ਮਨੁਖ ਮਾਤਰ ਪਾਸੋਂ ਭਿੱਟ ਨਹੀਂ ਸੀ ਮਨਾਈ ਜਾਂਦੀ–ਨਾ ਸੰਗਤ ਵਿਚ ਤੇ ਨਾ ਪੰਗਤ ਵਿਚ, ਨਾ ਹੀ ਚੌਂਕਾ ਦੇ ਕੇ ਕਾਰ ਕੱਢਣ ਦੀ ਰੀਤ ਸੀ ਤੇ ਨਾ ਹੀ ਚੌਂਕੇ ਬਾਰੇ ਕੋਈ ਬੰਦਸ਼ਾਂ ਬੰਨੇਝ ਸਨ। ਪਰ ਬਾਬਾ ਰਾਮ ਸਿੰਘ ਜੀ ਨੇ ਹਿੰਦੂਪੁਣੇ ਵਾਲੀ ਛੂਤ-ਛਾਤ, ਸੁਚ ਸੋਧ ਅਤੇ ਭਿੱਟ ਦੇ ਭਰਮਾਂ ਵਹਿਮਾਂ ਭਰੀ ਵਰਤੋਂ ਰੀਤ ਨੂੰ ਨਾ ਕੇਵਲ ਬੰਦ ਹੀ ਨਾ ਕੀਤਾ, ਸਗੋਂ ਇਸ ਨੂੰ ਹੋਰ ਵੀ ਕੱਟੜ ਤੇ ਕਰੜਾ ਕਰ ਦਿਤਾ। ਆਪ ਨੇ ਹੁਕਮ ਕੀਤਾ ਕਿ ਨਾਮਧਾਰੀਏ ਕੇਵਲ ਨਾਮਧਾਰੀਆਂ ਦੇ ਹੱਥ ਦਾ ਹੀ ਰਿੱਧਾ ਪਕਾ ਖਾਣ। ਆਪ ਦਾ ਹੁਕਮ ਸੀ, 'ਸੁੱਚ ਸੋਧ ਵਾਲੇ ਬਿਨਾਂ ਕਿਸੇ ਦੇ ਹਥੋਂ ਨਹੀਂ ਛਕਣਾ।' ਆਪ ਦਾ ਹੁਕਮ ਸੀ ਕਿ ਨਾਮਧਾਰੀਏ ਆਪਣੇ ਚੌਂਕੇ ਵਿਚ ਕਿਸੇ ਗੈਰ-ਨਾਮਧਾਰੀਏ ਨੂੰ ਵੜਨ ਨਾ ਦੇਣ, ਨਹੀਂ ਤਾਂ ਸਭ ਰਿੱਧਾ ਪੱਕਾ ਭਿੱਟਿਆ ਜਾਵੇਗਾ। ਸਕੇ ਭੈਣਾਂ ਭਰਾਵਾਂ, ਧੀਆਂ ਪੁਤਰਾਂ, ਮਾਤਾ ਪਿਤਾ ਵਿਚੋਂ

ਜੇ ਕੋਈ ਗੈਰ-ਨਾਮਧਾਰੀਆ ਹੋਵੇ, ਤਾਂ ਉਸ ਤੋਂ ਚੌਕੇ ਸੰਬੰਧੀ ਭਿੱਟ ਮਨਾਉਣੀ ਜ਼ਰੂਰੀ ਕਰ ਦਿਤੀ। ਪਿਛੇ ਜਿਹੇ ਲੇਖਕ ਦੇ ਇਕ ਬੜੇ ਹੀ ਗੁਰਮੁਖ ਅਤੇ ਗੁਰਸਿੱਖੀ ਰਹਿਤ ਨੇਮ ਦੇ ਪੱਕੇ ਮਿੱਤਰ ਨੂੰ ਆਪਣੀ ਨਾਮਧਾਰਨ ਭਣੇਵੀਂ ਦੇ ਵਿਆਹ ਤੇ ਗਿਆਂ ਨੂੰ ਚੌਕਿਓਂ ਬੂੰਜੇ ਅਤੇ ਵੱਖਰੇ ਭਾਂਡਿਆਂ ਵਿਚ, ਸਭ ਤੋਂ ਮਗਰੋਂ ਰੋਟੀ ਮਿਲਦੀ ਰਹੀ।

ਇਹ ਛੂਤ-ਛਾਤ ਇੰਨੀ ਵਧੀ ਕਿ ਇਹ ਲੋਕ ਹੋਰ ਕਿਸੇ ਨੂੰ ਆਪਣੇ ਭਾਂਡੇ ਨੂੰ ਵੀ ਹੱਥ ਨਹੀਂ ਸਨ ਲਾਉਣ ਦੇਂਦੇ, ਭਾਵੇਂ ਉਹ ਸੱਕਾ ਭਰਾ ਭੈਣ ਹੀ ਕਿਉਂ ਨਾ ਹੋਵੇ। ਹੋਰ ਵੀ ਸੁਚ-ਭਿਟ ਦਾ ਬੜਾ ਤੋਰਾ ਸੀ। ਬਾਬਾ ਜੀ ਲਿਖਦੇ ਹਨ, 'ਪਖਾਨੇ ਜਾਣ ਪਿਛੋਂ ਇਸ਼ਨਾਨ ਕਰਨਾ, ਆ ਕੇ ਕਪਾਹੇ (ਸੂਤੀ) ਕਪੜੇ ਧੋ ਲੈਣੇ।.....ਚੌਂਕਾ ਦੇ ਕੇ ਪ੍ਰਸ਼ਾਦ ਕਰਨਾ ਸਭ ਨੇ, ਚੌਂਕੇ ਵਿਚ ਪੈਰ ਧੋ ਕੇ ਵੜਨਾ। ਵਿਚ ਬੈਠ ਕੇ ਚੌਂਕੇ ਦੇ ਰੋਟੀ ਨਾ ਖਾਣੀ ਪ੍ਰਸ਼ਾਦ ਪਕੌਣ ਵਾਲੀ ਨੇ। ਜੋ ਇਹ ਬਾਤ ਮੰਨੇਗਾ ਉਸ ਨੂੰ ਅੱਛਾ ਫਾਇਦਾ ਹੋਊਗਾ, ਜੋ ਨਾ ਮੰਨੂਗਾ, ਉਹ ਭੂਤ ਹੈ, ਮਨੁਖ ਨਹੀਂ।' (ਕੂਕਿਆਂ ਦੀ ਵਿਥਿਆ, ਬਾਬਾ ਜੀ ਦੀ ਅਰਦਾਸ ਨੰਬਰ ੪੨ ਦਾ ਸਫਾ ੨੯੬)।

ਗੁਰੂ ਸਾਹਿਬਾਂ ਨੇ ਅਜੇਹੀ ਛੂਤ-ਛਾਤ, ਚੌਂਕੇ-ਭਾਂਡੇ ਤੇ ਸੁੱਚ ਭਿੱਟ ਦਾ ਬਾਣੀ ਵਿੱਚ ਵੀ ਤੇ ਵਰਤੋਂ ਵਿਚ ਵੀ ਖੰਡਣ ਕੀਤਾ, ਤੇ ਇਹ ਭਰਮਗੜ੍ਹ ਤੋੜਿਆ, ਸਿੱਖਾਂ ਨੂੰ ਇਸ ਤੋਂ ਵਰਜਿਆ, ਪਰ ਬਾਬਾ ਜੀ ਕਹਿੰਦੇ ਹਨ ਕਿ ਜਿਹੜਾ ਅਜੇਹੀ ਸੁੱਚ-ਭਿੱਟ ਨਾ ਮੰਨੇ ਉਹ ਮਨੁਖ ਨਹੀਂ ਸਗੋਂ ਭੂਤਨਾ ਹੈ!

(੨) ਇਕ ਪਾਸੇ ਤਾਂ ਬਾਬਾ ਰਾਮ ਸਿੰਘ ਜੀ ਹਿੰਦੂ ਧਾਰਮਕ ਗਰੰਥਾਂ, ਮੰਦਰਾਂ, ਦੇਵੀ ਦੇਵਤਿਆਂ, ਅਤੇ ਹਿੰਦੂਪੁਣੇ ਵਾਲੇ ਪੂਜਾ ਪਾਠ ਦੇ ਢੰਗਾਂ ਰਸਮਾਂ ਦੇ ਵਿਰੋਧੀ ਸਨ, ਦੂਜੇ ਪਾਸੇ ਆਪ ਨੇ ਹਵਨ, ਜੱਗ, ਆਦਿ ਦੀ ਰਸਮ ਰੀਤ ਨੂੰ ਓਸਾ ਹੀ ਪਰਚਲਤ ਕੀਤਾ ਅਤੇ ਹਿੰਦੂ ਤਿਉਹਾਰਾਂ ਨੂੰ ਓਸੇ ਦਾ ਓਸਾ ਹੀ ਮਨਾਉਣ ਦਾ ਉਪਦੇਸ਼ ਦਿਤਾ।

ਜੱਗ ਬਾਰੇ ਆਪ ਲਿਖਦੇ ਹਨ, 'ਜੱਗ ਕਰਨਾ ਹੋਵੇ ਤਾਂ ਚੌਂਕਾ ਦੇਣਾ, ਭਾਂਡੇ ਕੋਰੇ ਲਿਆਉਣੇ, ਚੌਂਕੇ ਵਿਚ ਚਰਨ ਧੋਇ ਕੇ ਬੜਨਾ, ਅਰ ਹੋਮ ਭੀ ਕਰਨਾ, ਪਹਿਲਾਂ ਚੌਂਕਾ ਦੇਣਾ ਹੋਮ ਦੀ ਜਗ੍ਹਾ, ਲਕੜੀ ਹੋਮ ਵਿਚ ਪਲਾਸ ਦੀ ਪਾਉਣੀ ਜਾਂ ਬੇਰੀ ਪਾਉਣੀ, ਫੂਕ ਨਹੀਂ ਮਾਰਨੀ ਹੋਮ ਦੀ ਅੱਗ ਨੂੰ, ਪੱਖੀ ਝੱਲਣੀ।......"

(੩) ਆਪ ਆਪਣੇ ਸ਼ਰਧਾਲੂਆਂ ਨੂੰ ਮਾਸ ਖਾਣ ਦੀ ਮਨਾਹੀ ਕਰਦੇ ਸਨ। ਆਪ ਦਾ ਕਥਨ ਸੀ ਕਿ ਮਾਸ ਤਾਂ 'ਮਲੇਛਾਂ ਦਾ ਖਾਣਾ ਹੈ, ਜੋ ਖਾਊ ਉਸ ਦੀ ਬੁੱਧ ਮਲੇਛ ਹੋ ਜਾਊਗੀ।' (ਅਰਦਾਸ ਨੰ: ੪੬)। ਇਥੇ ਅਸੀਂ ਹੋਰ ਗੱਲਾਂ ਨੂੰ ਛੱਡ ਕੇ ਕੇਵਲ ਹੇਠ ਲਿਖੀਆਂ ਗੱਲਾਂ ਦਾ ਚੇਤਾ ਕਰਾਉਂਦੇ ਹਾਂ:-

ਇਕ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁਰਛੇਤਰ ਫੇਰੀ ਸਮੇਂ ਉਨ੍ਹਾਂ ਦਾ ਸੂਰਜ ਗਰਹਿਣ ਵੇਲੇ ਹਰਨ ਦਾ ਮਾਸ ਰਿੰਨ੍ਹਣ ਅਤੇ ਮਗਰੋਂ ਪੰਡਤਾਂ ਨੂੰ ਦਿੱਤੇ ਗਏ ਉਪਦੇਸ਼ ਦਾ। ਦੂਜੇ ਇਸ ਸਾਖੀ ਦਾ ਇਤਿਹਾਸ ਦਸਦਾ ਹੈ ਕਿ ਸ੍ਰੀ ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਘਿਆਲੀ ਖੀਰ ਦੇ ਨਾਲ ਹੀ ਮਾਸ ਵੀ ਬਣਦਾ ਸੀ। ਸ੍ਰੀ ਅਮਰਦਾਸ ਜੀ ਨੇ ਪਹਿਲੇ ਦਿਨ ਮਾਸ ਖਾਣੋਂ ਸੰਕੋਚ ਕੀਤਾ, ਪਰ ਅਗਲੇ ਦਿਨ ਮਾਸ ਖਾਣ ਦੀ ਇੱਛਿਆ ਕੀਤੀ, ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਥਾਲ ਵਿਚੋਂ ਮਾਸ ਵਾਲਾ ਕੌਲ ਸ੍ਰੀ ਅਮਰਦਾਸ ਜੀ ਨੂੰ ਦਿੱਤਾ। ਛੇਵੀਂ ਪਾਤਸ਼ਾਹੀ ਤੇ ਦਸਵੀਂ ਪਾਤਸ਼ਾਹੀ ਦੇ ਸ਼ਿਕਾਰ ਕਰਨ ਤੇ ਮਾਸ ਖਾਣ ਬਾਰੇ ਕੋਈ ਸੰਦੇਹ ਹੀ ਨਹੀਂ। ਸ੍ਰੀ ਦਸਮੇਸ਼ ਜੀ ਨੇ ਸਿੱਖਾਂ ਨੂੰ ਝਟਕਾ ਛਕਣ ਦੀ ਆਗਿਆ ਕੀਤੀ ਅਤੇ ਕੁੱਠਾ ਛਕਣੋਂ ਰੋਕਿਆ।

ਇਨ੍ਹਾਂ ਸਭ ਗਲਾਂ ਨੂੰ ਸਾਹਮਣੇ ਰੱਖ ਕੇ ਬਾਬਾ ਜੀ ਦੇ ਉੱਪਰ ਦਿੱਤੇ ਬਚਨਾਂ ਨੂੰ ਹਾੜ ਵਿਚਾਰ ਕੇ ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਬਾਬਾ ਜੀ ਦੇ ਇਸ ਮਸਲੇ ਬਾਰੇ ਵਿਚਾਰ ਤੇ ਸਿਧਾਂਤ ਸਿੱਖੀ

ਆਸ਼ੇ ਤੇ ਰਹੁ-ਰੀਤ ਦੇ ਕਿੰਨੇ ਕੁ ਅਨਕੂਲ ਹਨ। ਕੀ ਆਪ ਸਭ ਗੁਰੂ ਸਾਹਿਬਾਂ ਦੀ ਨਿੰਦਿਆ ਨਹੀਂ ਕਰ ਰਹੇ ?

(੪) ਨਾਮਧਾਰੀਆਂ ਦੇ ਵਿਆਹ ਵੀ ਹਿੰਦਵੀ ਤੇ ਖਾਲਸਈ ਰੀਤੀ ਦੇ ਮਿਲਵੇਂ ਢੰਗ ਨਾਲ ਹੁੰਦੇ ਹਨ। ਅਨੰਦ ਕਾਰਜ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਵੀ ਹੁੰਦਾ ਹੈ ਤੇ ਲਾਵਾਂ ਵੀ ਪੜ੍ਹੀਆਂ ਜਾਂਦੀਆਂ ਹਨ, ਪਰ ਨਾਲ ਹੀ ਵੇਦੀ ਵੀ ਗੱਡੀ ਜਾਂਦੀ ਹੈ, ਹਵਨ ਵੀ ਹੁੰਦਾ ਹੈ ਅਤੇ ਲਾੜੇ ਲਾੜੀ ਨੂੰ ਅੱਗ ਉਦਾਲੇ ਪਰਕਰਮਾਂ ਵੀ ਕਰਾਈਆਂ ਜਾਂਦੀਆਂ ਹਨ।

(੫) ਕਿਸੇ ਦੇ ਮਰਨ ਪਿੱਛੋਂ ਵੀ ਆਪ ਹਿੰਦੂ-ਪੁਣੇ ਵਾਲੀਆਂ ਰੀਤਾਂ ਰਸਮਾਂ ਦੇ ਹਾਮੀ ਸਨ। ਆਪਣੀ ਬਾਬਤ ਆਪ ਲਿਖਦੇ ਹਨ, ਮੇਰੇ ਮਰਨ ਪਿੱਛੋਂ ਪਤਲ, ਕ੍ਰਿਆ, ਗਊ, ਪੁੰਨ, ਬਾਰਾ ਸਭੋ ਕਰਨਾ, ਭੋਗ ਭੀ ਪੁਆਉਣੇ; ਅਗੇ ਮੰਗ [ਵਾਕੁਰ] ਨਾ ਕਰਨਾ। ਹਿੰਦੂਆਂ ਦੀ ਰੀਤੀ ਭੀ ਕਰਨੀ, ਭੋਗ ਵੀ ਪੁਆਉਣੇ।*

ਅਸਲ ਵਿਚ ਆਪ ਆਪਣੇ ਆਪ ਨੂੰ ਤੇ ਆਪਣੇ ਸ਼ਰਧਾਲੂਆਂ ਨੂੰ ਹਿੰਦੂ ਹੀ ਸਮਝਦੇ ਸਨ, ਉਨ੍ਹਾਂ ਦੇ ਇਕ ਸ਼ਰਧਾਲੂ ਨੇ ਕੰਜਰੀ ਨਾਲ ਸੰਗ ਕੀਤਾ, ਉਸ ਨੂੰ ਸਮਝਾਉਂਦੇ ਹੋਏ ਆਪ ਲਿਖਦੇ ਹਨ; 'ਬੇਸਵਾ [ਕੰਜਰੀ] ਲੋਕ ਜੋ ਹਨ, ਇਨ ਪਾਸ ਭੰਗੀ, ਮੁਸਲੇ ਸਭ ਜਾਂਦੇ ਆਉਂਦੇ ਹਨ, ਜੋ ਮਨੁਖ ਇਨ ਕਾ ਸੰਗ ਕਰਦਾ ਹੈ, ਸੋ ਹਿੰਦੂ ਨਹੀਂ ਰਹਿ ਜਾਂਦਾ।"†

(੬) ਸ੍ਰੀ ਦਸਮੇਸ਼ ਪਿਤਾ ਨੇ ਤਾਂ ਸਭ ਜਾਤਾਂ, ਸ਼ਰੇਣੀਆਂ, ਬਰਾਦਰੀਆਂ ਦੇ ਲੋਕਾਂ ਨੂੰ ਇੱਕੋ ਬਾਟੇ ਵਿਚੋਂ ਅੰਮ੍ਰਿਤ ਛਕਾਇਆ

---

* "ਕੂਕਿਆਂ ਦੀ ਵਿਥਿਆ", ਸਫਾ ੩੩੧,

† ਉਪਰੋਕਤ ਪੁਸਤਕ ਸਫਾ ੨੯੨। ਜੇ ਭਲਾ ਕੋਈ ਕੰਜਰੀ ਨਿਰੋਲ ਹਿੰਦੂਆਂ ਨੂੰ ਹੀ ਸੰਗ ਕਰਨ ਦੇਵੇ, ਤਾ ਉਸ ਨਾਲ ਸੰਗ ਕਰਨਾ ਤਾਂ ਵਿਵਰਜਤ ਨਾ ਨਾ ਹੋਇਆ ਫਿਰ !!!

ਸੀ ਅਤ ਛਕਾਉਣ ਦੀ ਮਰਜਾਦਾ ਬੰਨ੍ਹੀ ਸੀ। ਪਰ ਨਾਮਧਾਰੀਏ ਇਸ ਮਰਜਾਦਾ ਨੂੰ ਨਹੀਂ ਮੰਨਦੇ। ਉਹ ਅੰਮ੍ਰਿਤ ਇੱਕੋ ਬਾਟੇ ਵਿੱਚ ਨਹੀਂ ਵੱਖ ਵੱਖ ਬਾਟਿਆਂ ਵਿਚ ਛਕਦੇ ਹਨ।

(੭) ਜਦ ਨਾਮਧਾਰੀਏ ਸ਼ਬਦ ਪੜ੍ਹਦੇ ਹਨ, ਤਾਂ ਇਨ੍ਹਾਂ ਨੂੰ ਮਸਤੀ ਆ ਜਾਂਦੀ ਹੈ, ਇਹ ਮਸਤਾਨੇ ਹੋ ਜਾਂਦੇ ਹਨ, ਇਨ੍ਹਾਂ ਨੂੰ ਮੁਸਲਮਾਨ ਫਕੀਰਾਂ ਵਾਲਾ ਹਾਲ ਚੜ੍ਹ ਜਾਂਦਾ ਹੈ, ਇਹ ਪੱਗਾਂ ਲਾਹ ਸੁੱਟਦੇ ਹਨ, ਕੇਸ ਖਿਲਾਰ ਲੈਂਦੇ ਹਨ, ਕੂਕਾਂ ਮਾਰਨ ਅਤੇ ਨੱਚਣ ਭੁੜਕਣ ਲੱਗ ਪੈਂਦੇ ਹਨ, ਇਸ ਨੂੰ ਉਨ੍ਹਾਂ ਦੀ ਬੋਲੀ ਵਿਚ 'ਸੂਤ੍ਰ ਪੈਣਾ' ਕਹਿੰਦੇ ਹਨ। ਇਹ ਸਭ ਕੁੱਝ ਗੁਰਮਤ ਤੇ ਗੁਰਸਿੱਖੀ ਦੀ ਰਹੁ-ਰੀਤ ਦੇ ਉਲਟ ਹੈ। ਸਿੱਖ ਗੁਰੂ ਸਾਹਿਬ ਤਾਂ ਕਹਿੰਦੇ ਹਨ ਕਿ ਸ਼ਬਦ ਬਾਣੀ ਪੜ੍ਹਨ ਨਾਲ ਮਨ ਨੂੰ ਸ਼ਾਂਤੀ ਤੇ ਟਿਕਾਉ ਮਿਲਦਾ ਹੈ, ਸਭ ਭੜਕਣ ਤੇ ਨੱਚਣ ਭੱਜਣ ਦੂਰ ਹੋ ਜਾਂਦਾ ਹੈ, ਗੋਬਿੰਦ ਦੇ ਗੀਤ ਗਾਉਣ ਨਾਲ ਛਾਤੀ ਸੀਤਲ ਤੇ ਮਨ ਸੁਖੀ ਹੁੰਦਾ ਹੈ, ਮਨ ਵਿਚ ਨਾਮ ਦਾ ਨਿਵਾਸ ਹੋਇਆਂ ਅੰਦਰ ਸ਼ਾਂਤ ਹੋ ਜਾਂਦਾ ਹੈ; ਤਥਾ :-

"ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿੰਦ ਗੁਨ ਗਾਇ।" (ਮ: ੫)
"ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ।" (ਮ: ੧)
"ਮਨੁ ਤਨੁ ਸੀਤਲ ਸਭ ਥੀਐ ਨਾਮੁ ਵਸੈ ਮਨਿਆਇ।" (ਮ:੫)
"ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ।"
"ਨਾਮੁ ਧਿਆਇ ਮਹਾ ਸੁਖੁ ਪਾਇਆ।
"ਹਰਿ ਗੁਣ ਗਾਏ ਮੇਰਾ ਮਨੁ ਸੀਤਲਾਇਆ।" (ਮ: ੫)

ਪਰ ਨਾਮਧਾਰੀਆਂ ਨਾਲ ਤਾਂ ਹੋਰ ਹੀ ਖੇਡ ਵਰਤ ਜਾਂਦੀ ਹੈ; ਇਨ੍ਹਾਂ 'ਨਾਮ ਦੇ ਧਾਰਨੀਆਂ' ਨੂੰ ਤਾਂ ਨਾਮ ਹੋਰ ਹੀ ਰੰਗ ਚਾੜ੍ਹ ਦੇਂਦਾ ਹੈ। ਚੇਤਾ ਰਹੇ ਕਿ ਇਨ੍ਹਾਂ ਲੋਕਾਂ ਨੂੰ ਬਾਬਾ ਰਾਮ ਸਿੰਘ ਜੀ 'ਸੰਤ ਖਾਲਸਾ' ਆਖਦੇ ਹਨ ਅਤੇ ਗੁਰਮਤ ਮਰਜਾਦਾ ਦੇ ਅਨੁਸਾਰ ਸ਼ਬਦ ਬਾਣੀ ਪੜ੍ਹਨ ਵਾਲਿਆਂ ਨੂੰ 'ਮਲੇਛ ਖਾਲਸਾ' ਅਤੇ ਗੁਰਮਤ ਦੇ ਅਨੁਸਾਰ ਚਲਦਿਆਂ

ਹੋਇਆਂ ਛੂਤ-ਛਾਤ ਤੇ ਸੁੱਚ-ਭਿੱਟ ਨਾ ਮੰਨਣ ਵਾਲਿਆਂ ਨੂੰ 'ਭੂਤ' ਆਖਦੇ ਹਨ ।

ਸਭ ਜਾਣਦੇ ਹਨ ਕਿ ਗੁਰਦੁਆਰੇ ਵਿਚ ਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਸਿਰ ਨੰਗਾ ਕਰਨ ਦੀ ਮੁੱਢ ਤੋਂ ਮਨਾਹੀ ਹੈ, ਸਿੱਖਾਂ ਦੀ ਪਰਚਲਤ ਮਰਜਾਦਾ ਮੁਜਬ ਨੰਗੇ ਸਿਰ ਜਾਂ ਕੇਸ ਖਿਲਾਰ ਕੇ ਸੰਗਤ ਵਿਚ ਜਾਂ ਪਰ੍ਹੇ ਵਿਚ ਬਹਿਣਾ ਵੀ ਠੀਕ ਨਹੀਂ ਮੰਨਿਆ ਜਾਂਦਾ। ਪਰ ਕੂਕੇ ਗੁਰੂ ਗਰੰਥ ਸਾਹਿਬ ਦੇ ਸਾਹਮਣੇ, ਗੁਰਦੁਆਰਿਆਂ ਵਿਚ ਅਤੇ ਭਰੀ ਸੰਗਤ ਵਿਚ ਕੇਸ ਖਿਲਾਰ ਕੇ ਨੱਚਣ ਲਗ ਪੈਂਦੇ ਹਨ।

(੭) ਇਕ ਪਾਸੇ ਤਾਂ ਆਪ ਹੁਕਮ ਕਰਦੇ ਸਨ ਕਿ ਕਿਸੇ ਦੇਵੀ ਦੇਵਤੇ ਦੀ ਮਾਨਤਾ ਨਾ ਕਰੋ, ਉਸ ਅੱਗੇ ਅਰਦਾਸ ਬੇਨਤੀ ਨਾ ਕਰੋ, ਜੋ ਮੰਗਣਾ ਹੈ ਕੇਵਲ ਕਰਤਾਰ ਪਾਸੋਂ ਮੰਗੋ; ਦੂਜੇ ਪਾਸੇ ਆਪ ਆਪਣੇ ਸਿੱਖਾਂ ਸੇਵਕਾਂ ਨੂੰ ਬਾਰ ਬਾਰ ਲਿਖਦੇ ਤੇ ਤਕੀਦ ਕਰਦੇ ਸਨ ਕਿ 'ਸੂਰਜ ਵੱਲ ਮੂੰਹ ਕਰਕੇ' ਚੰਡੀ ਦੀ ਵਾਰ ਦਾ ਪਾਠ ਨੇਮ ਨਾਲ ਹਰ ਰੋਜ਼ ਸਵੇਰੇ ਕਰਨਾ ਅਤੇ ਮਗਰੋਂ ਬੇਨਤੀ ਕਰਨੀ, ਹੱਥ ਜੋੜ ਕੇ, 'ਹੇ ਹਮਾਰੀ ਮਾਤਾ, ਹੇ ਸਕਤਿ ਮਾਤਾ, ਹੇ ਭਗਵਤੀ ਮਾਤਾ, ਹੇ ਜਗਦੰਬਾ ਆਦਿ ਅੰਤ ਦੈਂਤਾ ਦਾ ਨਾਸ ਕਰਨ ਵਾਲੀ.....ਗਊ ਭੱਛਨ ਕਰਨ ਵਾਲਿਆਂ ਦਾ ਨਾਸ ਕਰ। ਹੇ ਭਗਵਤੀ ਮਾਤਾ, ਇਹ ਦਾਨ ਦੇਹ ਜੋ ਮੇਰੇ ਸਰੀਰ ਬਿਖੇ ਜੋ ਸੁਭਾਉ ਹੈਨ ਅਤੇ ਬਾਹਰ ਤੇ ਜੋ ਖੋਟੇ ਸੁਭਾਉ ਵਾਲੇ ਦੁਖ ਦੇਣ ਵਾਲੇ ਹੈਂ, ਏਨਾ ਸਭ ਦਾ ਨਾਸ ਕਰੀਂ, ਹੇ ਸਕਤਿ ਮਾਤਾ।" ਨਿਤ ਪਾਠ ਕਰਨਾ, ਏਹੁ ਮੰਗ ਮੰਗਣੀ ।.....ਇਹ ਪਾਠ ਕਰਨਾ ਹਮੇਸ਼ਾ, ਹੋਰ ਪਾਠ ਭਾਵੇਂ ਅੱਗੇ ਪਿੱਛੇ ਹੋਵੇ ਤਾਂ ਪਰਵਾਹ ਨਹੀਂ।' *

(੮) ਆਪ ਦਾ ਇਹ ਵੀ ਹੁਕਮ ਸੀ ਕਿ ਕੱਪੜੇ ਚਿੱਟੇ ਪਹਿਨੇ ਜਾਣ। ਨੀਲੇ ਕਪੜਿਆਂ ਦੀ ਆਪ ਨੇ ਖਾਸ ਤੌਰ ਤੇ ਮਨਾਹੀ ਕੀਤੀ।

---

*ਕੂਕਿਆਂ ਦੀ ਵਿਥਿਆ", ਬਾਬਾ ਜੀ ਦੀਆਂ ਚਿੱਠੀਆਂ, ਸਫਾ ੨੨੯, ੨੩੦–੩੧, ੨੩੭–੩੮,੨੬੩,੨੬੪,੨੯੫, ਆਦਿ

ਆਪ ਲਿਖਦੇ ਹਨ, 'ਨੀਲਾ ਭੀ ਮਲੇਛਾਂ ਦਾ ਬਾਣਾ ਹੈ, ਨਿਹੰਗਾਂ ਦੀ ਬੁੱਧ ਵੀ ਨੀਲ ਨੇ ਮਾਰ ਲਈ ਹੈ।...ਨੀਲਾ ਨਹੀਂ ਪਹਿਨਣਾ, ਜੋ ਪਹਿਨੂੰ ਉਸ ਦੀ ਮਤ ਮਾਰੀ ਜਾਵੇਗੀ।' (ਬਾਬਾ ਜੀ ਦੀ ਅਰਦਾਸ ਜਾਂ ਚਿੱਠੀ ਨੰਬਰ ੪੭,੪੮)। ਗੁਰਸਿਖੀ ਰਹਿਤ ਵਿਚ ਕੋਈ ਅਜੇਹੀ ਬੰਦਸ਼ ਨਹੀਂ।

(੯) ਸ੍ਰੀ ਦਸਮੇਸ਼ ਜੀ ਦੀ ਆਗਿਆ ਅਨੁਸਾਰ ਸਿੱਖ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਦਸਾਂ ਗੁਰੂ ਸਾਹਿਬਾਂ ਦੀ ਜੋਤ ਅਤੇ ਗੁਰੂ ਸਮਝਦੇ ਹਨ। ਸਿੱਖ ਇਹ ਵੀ ਮੰਨਦੇ ਹਨ ਕਿ ਸ੍ਰੀ ਦਸਮੇਸ਼ ਜੀ ਆਖਰੀ ਦੇਹਧਾਰੀ ਗੁਰੂ ਹੋਏ ਹਨ ਅਤੇ ਆਪ ਨੇ ਆਪਣੇ ਮਗਰੋਂ ਦੇਹਧਾਰੀ ਗੁਰੂਆਂ ਦਾ ਸਿਲਸਿਲਾ ਬੰਦ ਕਰ ਦਿੱਤਾ। ਪਰ ਬਾਬਾ ਰਾਮ ਸਿੰਘ ਜੀ ਆਪਣੇ ਆਪ ਨੂੰ 'ਬਾਰ੍ਹਵਾਂ ਗੁਰੂ' ਮੰਨਣ ਮਨਾਉਣ ਲੱਗ ਪਏ ਸਨ. ਉਂਜ ਭਾਵੇਂ, ਆਪ ਵੀ ਕਹਿੰਦੇ ਸਨ. "ਦਸਾਂ ਪਾਤਸ਼ਾਹੀਆਂ ਤੇ ਪਿੱਛੇ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਸੋ ਸਦਾ ਹੀ ਇਸਥਿਤ ਹੈ, ਗੁਰੂ ਕੋਈ ਨਹੀਂ।" (ਅਰਦਾਸ ਨੰ: ੫੫)। ਨਾਮਧਾਰੀਏ ਬਾਬਾ ਰਾਮ ਸਿੰਘ ਜੀ ਦੇ ਇਨ੍ਹਾਂ ਬਚਨਾਂ ਦੀ ਪਰਵਾਹ ਨਾ ਕਰਦੇ ਹੋਏ, ਨਹੀਂ ਸਗੋਂ ਉਲੰਘਣਾ ਕਰ ਕੇ, ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਅਤੇ ਯਾਰ੍ਹਵੇਂ, ਬਾਰ੍ਹਵੇਂ, ਤੇਰ੍ਹਵੇਂ, ਚੌਧਵੇਂ ਤੇ ਪੰਦਰ੍ਹਵੇਂ ਗੁਰੂ ਦੀ ਲੜੀ ਚਾਲੂ ਕਰ ਬੈਠੇ ਹਨ।

ਬਾਬਾ ਰਾਮ ਸਿੰਘ ਜੀ ਤੇ ਗੁਰਤਾ :—

ਕੀ ਬਾਬਾ ਰਾਮ ਸਿੰਘ ਜੀ ਆਪਣੇ ਆਪ ਨੂੰ ਗੁਰੂ ਮੰਨਦੇ ਸਨ ! ਇਸ ਸਵਾਲ ਦਾ ਜਵਾਬ 'ਹਾਂ' ਵੀ ਤੇ 'ਨਹੀਂ' ਵੀ। ਉਹ ਇਸ ਤਰ੍ਹਾਂ ਜਦ ਉਨ੍ਹਾਂ ਦਾ ਮਨ ਭਜਨ ਬਾਣੀ ਵਿਚ ਲੱਗਾ ਹੋਇਆ ਤੇ ਸੁਖੀ ਹੁੰਦਾ ਸੀ। ਜਦ ਉਨ੍ਹਾਂ ਦਾ ਚਿਤ ਸਿੱਖੀ ਸਿਦਕ, ਭਰੋਸੇ, ਗੰਭੀਰਤਾ, ਸ਼ਾਂਤੀ ਅਤੇ ਟਿਕਾਉ ਸਹਿਤ ਹੁੰਦਾ ਸੀ, ਤਾਂ ਉਹ ਆਪਣੇ ਆਪ ਨੂੰ ਗੁਰੂ

ਸਾਹਿਬਾਂ ਦਾ ਨਿਰਮਾਣ ਨਿਮਾਣਾ ਸਿੱਖ, ਰਪਟੀਆ, ਬਰਵਾਲਾ, ਕੂਕਰ, ਆਦਿ ਸਮਝਦੇ ਸਨ ਅਤੇ ਬਾਰ ਬਾਰ ਕਹਿੰਦੇ ਸਨ ਕਿ ਮੈਂ ਗੁਰੂ ਨਹੀਂ ਜੇ। ਪਰ ਜਦ ਆਪ ਦਾ ਮਨ "ਸੌ ਸਾਖੀ*" ਦੇ ਅਸਰ ਹੇਠ ਦੁਖੀ, ਅਸ਼ਾਂਤ ਅਤੇ ਟਿਕਾਉ-ਹੀਣ ਹੁੰਦਾ ਸੀ, ਤਾਂ ਆਪ ਆਪਣੇ ਆਪ ਨੂੰ ਗੁਰੂ ਮੰਨਦੇ ਹਨ।†

ਆਪਣੀ ਗੁਰਤਾ ਬਾਰੇ ਵੀ ਉਨ੍ਹਾਂ ਦੇ ਦੋ ਪੈਂਤੜੇ ਜਾਂ ਦਰਜੇ ਸਨ; ਪਹਿਲਾ ਉਹ ਜੋ ਉਨ੍ਹਾਂ ਨੂੰ ਮਿਲੀ 'ਸੌ ਸਾਖੀ' ਦੀ ਖਾਸ ਸਚੀ ਵਿਚਲੀ ਇਕ ਸਾਖੀ ਦੇ ਅਧਾਰ ਉਤੇ ਬਣਿਆ, ਜਿਸ ਮੂਜਬ ਉਹ ਆਪਣੇ

---

*ਬਾਬਾ ਜੀ ਆਪਣੀ ਅਰਦਾਸ ਨੰ: ੩ ਵਿਚ ਲਿਖਦੇ ਹਨ "ਅਸੀਂ ਏਥੇ ਆ ਕੇ ਬਹੁਤ ਸਾਖੀਆਂ ਦੇ ਅਰਥ ਸਮਝੇ ਹੈਨ, ਗੁਰੂ ਸਾਹਿਬ ਦੀ ਮਿਹਰਬਾਨੀ ਨਾਲ, ਅਗੇ ਸਾਖੀਆਂ ਵੱਲ ਥੋੜਾ ਧਿਆਨ ਸੀ, ਜਿਸ ਕਰਕੇ ਕੋਈ ਦੁਖ ਨਹੀਂ ਸੀ। ਭਜਨ ਬਾਣੀ ਸੁਖ ਸਹਿਤ ਕਰਦੇ ਸੀ।......ਸੁਖੀ ਸੇ। ਹੁਣ ਦੁਖ ਹੋਣ ਲਗਾ ਤਾਂ ਗੁਰੂ ਜੀ ਦੇ ਬਚਨ [ਸੌ ਸਾਖੀ] ਵਲ ਲਗੇ ਢੂੰਢ ਕਰਨ।"

†'ਸੌ ਸਾਖੀ' ਇਕ ਪੋਥੀ ਹੈ ਜਿਸ ਵਿਚ ਪਹਿਲਾਂ ਸੌ ਸਾਖੀਆਂ ਸਨ, ਪਰ ਮਗਰੋਂ ਵਧਦੀਆਂ ਗਈਆਂ। ਹੱਥ-ਲਿਖਤ ਪੋਥੀਆਂ ਦੇ ਆਪੋ ਵਿਚ ਪਾਠ ਨਹੀਂ ਮਿਲਦੇ। ਕਈਆਂ ਦਾ ਖਿਆਲ ਹੈ ਕਿ 'ਸੌ ਸਾਖੀ' ਸ੍ਰੀ ਦਸਮੇਸ਼ ਜੀ ਦੀ ਰਚਨਾ ਹੈ, ਪਰ ਇਸ ਦੀ ਕਵਿਤਾ ਪਰਗਟ ਕਰਦੀ ਹੈ ਕਿ ਇਹ ਕਿਸੇ ਮਾਮੂਲੀ ਵਿਦਿਆ ਅਤੇ ਸਧਾਰਨ ਜਿਹੀ ਸਮਝ ਵਾਲੇ ਦੀ ਰਚਨਾ ਹੈ। ਇਸ ਵਿਚ ਅਨੇਕਾਂ ਇਤਿਹਾਸਕ ਭੁਲਾਂ ਵੀ ਹਨ। ਇਸ ਦੇ ਲਿਖਣ ਦਾ ਸੰਮਤ ਇਕ ਥਾਂ ੧੭੯੧ ਅਤੇ ਇਕ ਥਾਂ ੧੭੯੧ ਦਿੱਤਾ ਹੈ, ਸ੍ਰੀ ਦਸਮੇਸ਼ ਜੀ ਸੰਮਤ ੧੭੬੫ ਵਿਚ ਜੋਤੀ ਜੋਤ ਸਮਾ ਗਏ ਸਨ। ਕੂਕੇ 'ਸੌ ਸਾਖੀ' ਨੂੰ ਉਹੋ ਦਰਜਾ ਦੇਂਦੇ ਹਨ ਜੋ ਹਿੰਦੂ ਭਵਿੱਖ ਪੁਰਾਣ ਨੂੰ, ਅਤੇ ਇਸ ਦੇ ਬੁਝਾਰਤਾਂ ਵਾਂਗ ਕਹੇ ਗਏ ਵਾਕਾਂ ਦੇ ਆਪੋ ਆਪਣੀ ਸਮਝ ਮੂਜਬ ਅਨੇਕਾਂ ਅਰਥ ਕੱਢ ਕੇ ਦਿਲ ਪਰਚਾਇਆ ਕਰਦੇ ਹਨ। ਇਸ ਵਿਚ ਦਿੱਤੇ ਭਵਿੱਖ-ਵਾਕਾਂ ਵਿਚੋਂ ਕੋਈ ਵੀ ਸੱਚਾ ਨਹੀਂ ਹੋਇਆ, ਬਾਬਾ ਰਾਮ ਸਿੰਘ ਹੋਰਾਂ ਨੇ ਜੋ ਆਸਾਂ ਸਕੀਮਾਂ ਇਸ ਦੇ ਆਸਰੇ ਬਣਾਈਆਂ ਉਹ ਸਭ ਢਹਿ ਗਈਆਂ।

ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਦੇ ਸਨ; ਉਸ ਵੇਲੇ ਉਹ ਆਪਣੇ ਆਪ ਨੂੰ 'ਬਾਰ੍ਹਵਾਂ ਗੁਰੂ' ਨਹੀਂ ਸਨ ਮੰਨਦੇ। ਦੂਜਾ ਪੈਂਤੜਾ ਉਹ ਜੋ ਉਨ੍ਹਾਂ ਦੇ ਸ਼ਰਧਾਲੂਆਂ ਵਲੋਂ ਉਨ੍ਹਾਂ ਨੂੰ 'ਬਾਰ੍ਹਵਾਂ ਜਾਮਾ' ਮਸ਼ਹੂਰ ਕਰਨ ਤੇ ਬਣਿਆ।

ਮਲੂਮ ਹੁੰਦਾ ਹੈ ਕਿ ਆਪ ਨੂੰ 'ਬਾਰ੍ਹਵਾਂ ਗੁਰੂ' ਮਸ਼ਹੂਰ ਕਰਨ ਦੀ ਵਿਉਂਤ ਉਨ੍ਹਾਂ ਦੀ ਜਲਾਵਤਨੀ ਦੇ ਸਮੇਂ ਵਿਚ ਘੜੀ ਗਈ ਤੇ ਮਗਰੋਂ ਉਨ੍ਹਾਂ ਤੀਕ ਪੁਚਾਈ ਗਈ। ਇਸ ਤੇ ਉਹ ਹੈਰਾਨ ਜਿਹੇ ਹੋਏ ਜਾਪਦੇ ਹਨ। ਆਪ ਆਪਣੀ 'ਅਰਦਾਸ' ਨੰ: ੫੦ ਵਿਚ ਪੁਛ ਕਰਦੇ ਹਨ, "ਹੋਰ ਨਰੈਣ ਸਿੰਘ, ਤੈਂ ਬਾਰ੍ਹਵੇਂ ਜਾਮੇ ਦੀ ਬਾਤ ਕਹਾਂ ਤੇ ਸੁਣੀ ਹੈ, ਸਾਨੂੰ ਦਸੀਂ ਲਿਖ ਕੇ।"

ਜਦ ਸ਼ਰਧਾਲੂਆਂ ਦੇ ਯਕੀਨ ਦਿਵਾਉਣ ਤੇ ਆਪ ਆਪਣੇ ਆਪ ਨੂੰ 'ਬਾਰ੍ਹਵਾਂ ਗੁਰੂ' ਮੰਨਣ ਵੀ ਲਗ ਪਏ, ਤਾਂ 'ਯਾਰ੍ਹਵਾਂ ਗੁਰੂ' ਆਪ ਬਾਬਾ ਬਾਲਕ ਸਿੰਘ ਨੂੰ ਨਹੀਂ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਝਦੇ ਸਨ। ਉਹ ਪਹਿਲਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਯਾਰ੍ਹਵਾਂ ਗੁਰੂ ਸਮਝਦੇ ਸਨ ਅਤੇ ਹੁਣ ਆਪਣੇ ਆਪ ਨੂੰ ਬਾਰ੍ਹਵਾਂ ਜਾਮਾ ਮੰਨਣ ਲੱਗ ਪਏ*।

ਗੁਰੂ ਹੋਣ ਦੇ ਖਿਆਲ ਦੇ ਅਸਰ ਹੇਠ ਹੀ ਆਪ ਨੇ ਆਪਣੇ ਪਿੰਡ ਭੈਣੀ ਦਾ ਨਾਂ 'ਰਾਮਦਾਸਪੁਰ' ਰਖ ਦਿਤਾ। ਉਸ ਪਿੰਡ ਜੋ 'ਕੂਪਵਾਲਾ ਛੱਪੜ' ਸੀ, ਉਸ ਦਾ ਨਾਂ ਆਪ ਨੇ 'ਰਾਮਸਰ' ਰਖ ਲਿਆ। ਆਪ ਨੇ ਇਕ 'ਅਕਾਲ-ਬੁੰਗਾ' ਵੀ ਬਣਾਇਆ। ਆਪ ਦੇ ਡੇਰੇ ਜਾਂ ਧਰਮਸਾਲਾ ਨੂੰ 'ਦਰਬਾਰ ਸਾਹਿਬ' ਜਾਂ 'ਹਰਿਮੰਦਰ' ਕਿਹਾ ਜਾਣ ਲਗ ਪਿਆ। ਇਸ ਤਰ੍ਹਾਂ ਆਪ ਨੇ ਭੈਣੀ ਨੂੰ ਹਰ ਤਰ੍ਹਾਂ ਅੰਮ੍ਰਿਤਸਰ

---

*ਅਰਦਾਸ ਨੰ: ੧੫ ਵਿਚ ਲਿਖਦੇ ਹਨ, 'ਪਿਛੇ ਦਿਆਂ ਦਾ ਭੀ ਏਹੋ ਹੁਕਮ ਹੈ ਸਮਰਥਾ ਜੋ ਗਿਆਰਾਂ ਗੁਰੂ ਹੋਏ ਹੈਨ। ਮੈਂ ਭੀ ਉਨ੍ਹਾਂ ਦਾ ਈ ਹੁਕਮ ਸੁਣਾਉਂਦਾ ਹਾਂ। ਮੈਂ ਤਾਂ ਗੁਰੂ ਨਹੀਂ।'' ਮੈਂ ਭੀ ਨਾਮ ਦਾ ਮੰਗਤਾ ਹਾਂ।''

ਜਿਹਾ ਬਣਾਉਣ ਦਾ ਜਤਨ ਕੀਤਾ।

ਪਰ ਸ਼ੁਰੂ ਵਿਚ ਵੀ ਅਤੇ ਜਲਾਵਤਨੀ ਦੇ ਸਮੇਂ ਵਿਚ ਵੀ ਚੋਖਾ ਚਿਰ, ਆਪ ਆਪਣੇ ਆਪ ਨੂੰ ਗੁਰੂ ਅਖਵਾਉਣ ਦੇ ਉਲਟ ਸਨ। ਸਗੋਂ ਉਨ੍ਹਾਂ ਦੇ ਪਰਚਾਰ ਦਾ ਵਡਾ ਅੰਗ ਇਹ ਸੀ ਕਿ ਲੋਕਾਂ ਵਿਚ ਜੋ ਸੰਤਾਂ ਸਾਧਾਂ ਤੇ ਬਰਾਹਮਣਾ ਦੀ ਪੂਜਾ ਹੋਣ ਲਗ ਪਈ ਸੀ ਅਤੇ ਸੋਢੀ, ਬੇਦੀ ਆਦਿ ਥਾਂ ਥਾਂ ਗੁਰੂ ਬਣ ਬੈਠੇ ਸਨ, ਉਸ ਨੂੰ ਹਟਾਇਆ ਜਾਵੇ। ਆਪ ਡੰਕੇ ਦੀ ਚੋਟ ਨਾਲ ਕਹਿੰਦੇ ਸਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਖਰੀ ਦੇਹਧਾਰੀ ਗੁਰੂ ਸਨ, ਹੁਣ ਹੋਰ ਕੋਈ ਆਦਮੀ ਗੁਰੂ ਨਹੀਂ ਹੋ ਸਕਦਾ ਤੇ ਕਿਸੇ ਮਨੁਖ ਨੂੰ ਗੁਰੂ ਕਹਿਣਾ ਮਨਮਤ ਹੈ, ਪਰ ਆਪ ਦੇ ਸ਼ਰਧਾਲੂਆਂ ਨੇ ਆਪ ਨੂੰ ਗੁਰੂ ਮੰਨਣਾ ਤੇ ਕਹਿਣਾ ਸ਼ੁਰੂ ਕਰ ਦਿਤਾ। ਜਿਉਂ ਜਿਉਂ ਆਪ ਦੀ ਪ੍ਰਭਤਾ ਕੀਰਤੀ ਵਧਦੀ ਗਈ, ਆਪ ਦੇ ਮਨ ਵਿਚ ਗੁਰੂ ਕਹਾਉਣ ਦੀ ਇੱਛਾ ਪੈਦਾ ਹੋ ਕੇ ਜ਼ੋਰ ਫੜਨ ਲਗ ਪਈ। ਪਰ ਪਹਿਲਾਂ ਪਹਿਲਾਂ ਜਿਥੇ ਉਨ੍ਹਾਂ ਨੇ ਖੁਲ੍ਹ ਕੇ ਆਪਣੇ ਸ਼ਰਧਾਲੂਆਂ ਨੂੰ ਆਪ ਨੂੰ ਗੁਰੂ ਕਹਿਣੋ ਵਰਜਿਆ ਨਾ, ਓਥੇ ਹੀ ਉਨ੍ਹਾਂ ਨੇ ਨਿੱਤਰ ਕੇ ਗੁਰੂ ਹੋਣ ਦਾ ਦਾਹਵਾ ਵੀ ਨਾ ਕੀਤਾ। ਆਪ ਨੂੰ ਗੁਰੂ ਕਹਿਣ ਦਾ ਤੋਰਾ ਸੰਨ ੧੮੬੨ ਤੋਂ ਤੁਰ ਪਿਆ ਸੀ। ਸੰਨ ੧੮੬੮ ਦੀ ਪੁਲਸ ਰਪੋਟ ਵਿਚ ਇਕ ਪੁਲਸ ਇਨਸਪੈਕਟਰ ਨੇ ਇਸ ਗਲ ਵਲ ਇਸ਼ਾਰਾ ਕਰਦਿਆਂ ਕਿਹਾ ਸੀ :—

"ਪੀਰਾਂ ਨਮੇ ਪਰੰਦ, ਮੁਰੀਦਾਂ ਮੇ ਪਰਾਨੰਦ।"

"ਪੀਰ ਤਾਂ ਨਹੀਂ ਉਡਦੇ, ਪੀਰਾਂ ਨੂੰ ਉਨ੍ਹਾਂ ਦੇ ਮੁਰੀਦ ਉਡਾਉਂਦੇ ਹਨ।"

ਇਸ ਤੋਂ ਉਸ ਦਾ ਭਾਵ ਇਹ ਸੀ ਬਾਬਾ ਰਾਮ ਸਿੰਘ ਜੀ ਉਨ੍ਹਾਂ ਕਰਾਮਾਤੀ ਗੱਲਾਂ ਦਾ ਦਾਹਵਾ ਨਹੀਂ ਸਨ ਕਰਦੇ ਜੋ ਉਨ੍ਹਾਂ ਦੇ ਚੇਲੇ ਉਨ੍ਹਾਂ ਨਾਲ ਜੋੜ ਰਹੇ ਤੇ ਧੁਮਾ ਰਹੇ ਸਨ।

ਜਲਾਵਤਨੀ (ਦੇਸ-ਨਿਕਾਲੇ) ਦੇ ਸਮੇਂ ਆਪ ਨੇ ਅਨੇਕਾਂ

ਚਿੱਠੀਆਂ ਵਿਚ, ਜਿਨ੍ਹਾਂ ਨੂੰ ਨਾਮਧਾਰੀਏ 'ਹੁਕਮਨਾਮੇ' ਕਹਿੰਦੇ ਮੰਨਦੇ ਹਨ, ਬਾਰ ਬਾਰ ਇਹ ਗੱਲ ਕਹੀ ਕਿ ਮੈਂ ਗੁਰੂ ਨਹੀਂ; ਜਿਵੇਂ :–

(੧) 'ਮੈਂ ਤਾਂ ਜੋ ਬਾਤ ਲਿਖਦਾ ਹਾਂ, ਸੋ ਗੁਰੂ ਜੀ ਦਾ ਹੁਕਮ ਸੁਨਾਉਂਦਾ ਹਾਂ, ਮੈਂ ਤਾਂ ਬਰਵਾਲੇ ਦੀ ਮਾਫਕ ਹਾਂ; ਰਪਟੀਆ ਕੋਈ ਵੱਡਾ ਆਦਮੀ ਨਹੀਂ ਹੁੰਦਾ।'(ਨੰ: ੪)

(੨) 'ਮੈਂ ਤਾਂ ਸੋਈ ਹੁਕਮ ਲਿਖਦਾ ਹਾਂ ਸੰਗਤ ਨੂੰ ਜੋ ਗੁਰੂ ਜੀ ਦਾ ਹੁਕਮ ਹੈ, ਮੈਂ ਗੁਰੂ ਨਹੀਂ ਰਪਟੀਏ ਦੀ ਮਾਫਕ ਹਾਂ ਜੀ।' (ਨੰ: ੫)

(੩) 'ਹੁਕਮ ਹੈ ਗੁਰੂ ਜੀ ਦਾ, ਮੈਂ ਤਾਂ ਸੋ ਲਿਖਦਾ ਹਾਂ, ਮੈਂ ਤਾਂ ਗੁਰੂ ਨਹੀਂ ਮੈਂ ਤਾਂ ਰਪਟਾਏ ਦੀ ਮਾਫਕ ਹਾਂ।' (ਨੰ: ੧੦)

(੪) 'ਜੇ ਮੇਰੇ ਵਿਚ ਕੁਛ ਕਲਾ ਹੋਵੇ, ਤਾਂ ਮੈਂ ਆਪ ਕੈਦ ਕਿਉਂ ਹੋ ਜਾਂਦਾ, ਕਲਾ ਤਾਂ ਨਾਮ ਤੇ ਗੁਰੂ ਵਿਚ ਹੈ, ਸੋ ਜਪੋ।.....ਗੁਰੂਆਂ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਸੋ ਸਬਦ ਗੁਰੂ ਹੈ।' (ਨੰ: ੧੯)

(੫) 'ਮੇਰੇ ਮੈਂ ਤਾਂ ਗੁਰਿਆਈ ਦਾ ਕੰਮ ਬਾਲ (ਵਾਲ) ਸਮਾਨ ਭੀ ਨਹੀਂ। ਸਰਨ ਪੜੇ ਹੋਏ ਹਾਂ ਗੁਰੂ ਜੀ ਕੀ। ਗੁਰੂ ਜੀ ਦੇ ਚਰਨਾਰਬਿੰਦ ਬੇਨਤੀ ਕਰਦੇ ਹਾਂ ਰਾਤਿ ਦਿਨ, ਜੋ ਹੇ ਗੁਰੂ ਗਊ ਗਰੀਬਾਂ ਨੂੰ ਬਖਸ਼ ਲੈ।.....ਅਗੇ ਜੋ ਗੁਰੂ ਜੀ ਨੂੰ ਭਾਵੇ।' (ਨੰ: ੨੦)

(੬) 'ਮੈਂ ਤਾਂ ਗੁਰੂ ਨਹੀਂ।.....ਸਾਨੂੰ ਗੁਰੂ ਜੀ ਨੇ ਸਭ ਕੁਝ ਦੇ ਛਡਿਆ ਹੈ।.....ਮੈਨੂੰ ਤਾਂ ਨਾ ਗੁਰੂ ਬਣਨ ਦੀ ਲੋੜ ਹੈ, ਨਾ ਮੈਂ ਗੁਰੂ ਹਾਂ, ਮੈਂ ਤਾਂ ਹੁਕਮੀ ਬੰਦਾ ਹਾਂ, ਮੇਰੇ ਨਾਲ ਜਹਾਨ ਨੇ ਬੇ-ਅਰਥ ਦਾਵਾ ਬੰਨਿਆ ਹੈ।' (ਨੰ: ੨੧)

(੭) 'ਮੈਂ ਗੁਰੂ ਨਹੀਂ, ਰਪਟੀਏ ਦੀ ਮਾਫਕ ਹਾਂ। ਪਰ ਇਹ ਹੁਕਮ ਗੁਰੂ ਦਾ ਹੈ। ਦਸ ਪਾਤਸ਼ਾਹੀਆਂ ਦਾ।.....ਮੈਂ ਆਪ ਤੇ ਦੇਣ ਨੂੰ ਕੁਛ ਸਮਰਥ ਨਹੀਂ।.....ਸਾਰੀ ਬਾਤ ਇਹ ਹੈ, ਬਾਰੰਬਾਰ ਗੁਰੂ ਜੀ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਆਪਣਾ ਹੁਕਮ ਮਨਾਈਂ

ਜੋ ਤੂੰ ਗੁਰੂ ਗਰੰਥ ਜੀ ਮੇਂ ਲਿਖਾ ਹੈ।' (ਨੰ: ੨੩)

(੮) 'ਮੇਰੇ ਮੈਂ ਤਾਂ ਕੰਮ ਗੁਰਿਆਈ ਦਾ ਵਾਲ ਜਿੰਨਾ ਭੀ ਨਹੀਂ ਹੈ।' (ਨੰ: ੨੫)

(੯) 'ਮੇਰੇ ਵਿਚ ਤਾਂ ਗੁਰੂ ਦਾ ਲੱਛਣ ਵਾਲ ਜਿੰਨਾ ਭੀ ਨਹੀਂ ਹੈ। (ਨੰ: ੨੮)

(੧੦) 'ਮੇਰੇ ਮੈਂ ਤੇ ਗੁਰਆਈ ਦਾ ਕੰਮ ਵਾਲ ਸਮਾਨ ਭੀ ਨਹੀਂ।.....ਤੁਹਾਨੂੰ ਤਾਂ ਹਮਾਰੇ ਜੈਸੇ ਸਿੱਖਾਂ ਦੇ ਦਰਸ਼ਨ ਬਹੁਤ ਹੈਨ।...... ਗੁਰੂ ਸਾਹਿਬ ਅੱਗੇ ਭੀ ਬੇਨਤੀ ਇਹੋ ਕਰਦਾ ਹਾਂ ਜੋ ਗੁਰੂ ਸਾਹਿਬ ਸਾਨੂੰ ਆਪਣੀ ਸੰਗਤ ਦੇ ਦਰਸ਼ਨ ਕਰਾਓ। ਅਗੇ ਜੋ ਗੁਰੂ ਨੂੰ ਭਾਵੇ।' (ਨੰ: ੩੧)

(੧੦) ਮੈਂ ਤਾਂ ਹਮੇਸ਼ਾਂ ਗੁਰੂ ਜੀ ਪਾਸੋਂ ਮੰਗਦਾ ਹਾਂ, ਜੋ ਹੇ ਗੁਰੂ ਜੀ ਨਾਮਧਾਰੀਆਂ ਨੂੰ ਸਾਰੇ ਹੀ ਸੁਖ ਦੇਇ। ਸਚੇ ਪਾਤਸ਼ਾਹ, ਤੇਰੇ ਜੰਤ ਹਾਂ, ਤੇਰੇ ਲੜ ਆਇ ਲਗੇ ਹਾਂ, ਜਿਉਂ ਜਾਣੇ ਤਿਉਂ ਬਖਸ਼! ਅਗੇ ਬਖਸ਼ਨ ਵਾਲਾ ਗੁਰੂ ਹੈ। ਮੈਂ ਤਾਂ ਕੁਛ ਨਹੀਂ ਕਰ ਸਕਦਾ।' (ਨੰ: ੩੯)

(੧੧) 'ਇਹ ਸਭ ਜੋ ਲਿਖਾ ਹੈ ਸੋ ਗੁਰੂ ਜੀ ਦਾ ਹੁਕਮ ਲਿਖਾ ਹੈ। ਮੈਂ ਗੁਰੂ ਨਹੀਂ, ਮੈਂ ਤਾਂ ਗੁਰੂ ਦੇ ਦਰ ਦਾ ਕੂਕਰ ਹਾਂ। ਮੈਂ ਭੀ ਅੱਠੇ ਪਹਿਰ ਏਹੋ ਬੇਨਤੀ ਕਰਦਾ ਹਾਂ ਜੋ ਹੇ ਗੁਰੂ ਜੀ ਤੇਰੀ ਸ਼ਰਨ ਹਾਂ, ਬੇਮੁਖੀ ਥੀਂ ਰੱਖ ਲਈਂ, ਬੇਸਿਦਕੀ ਮਨਸੁਖੀ ਤੇ ਰੱਖ ਲਈਂ। ਅੱਗੇ ਜੋ ਗੁਰੂ ਜੀ ਨੂੰ ਭਾਵੇ। (ਨੰ: ੪੮)

(੧੨) ਹੋਰ ਭਾਈ ਦਸਾਂ ਪਾਤਸ਼ਾਹੀਆਂ ਤੋ ਪਿਛੋ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਸੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ।(ਨੰ: ੫੫)

(੧੩) 'ਹੋਰ ਤਾਂ ਸਾਨੂੰ ਕੋਈ ਦੁਖ ਨਹੀਂ ਪਰ ਵਿਛੋੜੇ ਦਾ ਦੁਖ ਭਾਰੀ ਹੈ, ਸੋ ਗੁਰੂ ਦੇ ਮੇਟਣ ਦਾ ਹੈ, ਹੋਰ ਕਿਸੇ ਦੇ ਮੇਟਣ ਦਾ ਨਹੀਂ। ——...ਮੈਨੂੰ ਮੇਰੇ ਕਿਸੇ ਖੋਟੇ ਕਰਮ ਨੇ ਤਾਂ ਏਥੇ ਲੈ ਆਂਦਾ ਹੈ, ਪਰ ਭਜਨ ਬਾਣੀ ਨੇ ਏਥੇ ਭੀ ਮੈਨੂੰ ਦੁਖ ਮੈਂ ਸੁਖ ਦੇ ਛੋੜਾ ਹੈ।........ਤੁਸੀਂ ਗੁਰੂ ਜੀ ਦੇ ਬਚਨਾਂ ਵਲ ਧਿਆਨ ਕਰਨਾ, 'ਗੁਰੂ ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹਿ ਹੈ ਪ੍ਰਤੱਖ।' (ਨੰ: ੫੭)

ਪਰ, ਜਿਹਾ ਕਿ ਅੱਗੇ ਲਿਖਿਆ ਗਿਆ ਹੈ, ਜਦ ਬਾਬਾ ਰਾਮ ਸਿੰਘ ਜੀ 'ਸੌ ਸਾਖੀ' ਦੇ ਪਾਠ ਅਤੇ ਅਰਥਾਂ ਤੋਂ ਪਰਾਪਤ ਹੋਏ ਹੁਲਾਰੇ ਵਿਚ ਹੁੰਦੇ ਸਨ, ਤਾਂ ਉਹ ਆਪਣੇ ਆਪ ਨੂੰ ਗੁਰੂ ਮੰਨ ਲੈਂਦੇ ਸਨ ਅਤੇ ਇਸ ਮੂਜਬ ਮਨਸੂਬੇ ਬਣਾਉਣ ਲੱਗ ਪੈਂਦੇ ਸਨ । ਇਹ ਗੱਲ ਆਪ ਦੀਆਂ ਅਰਦਾਸਾਂ (ਚਿੱਠੀਆਂ) ਤੋਂ ਸਪਸ਼ਟ ਹੁੰਦੀ ਹੈ। ਕੁਝ ਟੂਕਾਂ ਆਦਿ ਹੇਠਾਂ ਦੇਂਦੇ ਹਾਂ :-

'ਸੋ ਭਾਈ ਗੁਰੂ ਅਵਤਰਿਆ ਹੈ ਨਾਮ ਜਪਾਵਣ ਨੂੰ ਤੇ ਪਾਪ ਹਟਾਵਣ ਨੂੰ, ਝੂਠੇ ਗੁਰੂ ਤੇਲ ਦਿਆਂ ਕੜਾਹਿਆਂ ਵਿਚ ਪਾ ਕੇ ਸਾੜੇ ਜਾਵਣਗੇ, ਓਦੋਂ ਤਾਂ ਮਸੰਦ ਸਾੜੇ ਸੀ ਹੁਣ ਸਿਖ ਹੀ ਮਸੰਦ ਹੋਏ ਹਨ । ਸਿੱਖ ਕੋਈ ਨਹੀਂ, ਗੁਰੂ ਹੀ ਬਣ ਬੈਠੇ ਹਨ।.....ਜੋ ਗੁਰੂ ਹੈ ਸੋ ਪ੍ਰਗਟ ਹੈ, ਲੁਕਿਆ ਨਹੀਂ ਰਹਿਣਾ। (ਨੰ: ੮)

(੨) ਬਾਬਾ ਹੋਰਾਂ ਦੇ ਦਿਲ ਵਿਚ ਇਹ ਗੱਲ ਰੜਕਦੀ ਸੀ ਕਿ ਤਖਤ ਸਾਹਿਬਾਂ (ਸ੍ਰੀ ਅਕਾਲ ਤਖਤ, ਸ੍ਰੀ ਕੇਸਗੜ੍ਹ ਸਾਹਿਬ ਆਦਿ) ਦੇ ਪੁਜਾਰੀ ਸਿੰਘਾਂ ਨੇ ਸਾਡਾ ਤੇ ਸਾਡੇ 'ਸਿਖਾਂ' ਦਾ ਅਰਦਾਸਾ ਨਹੀਂ ਸੀ ਕੀਤਾ । ਸੋ ਆਪ ਆਪਣੇ ਸ਼ਰਧਾਲੂਆਂ ਨੂੰ ਲਿਖਦੇ ਹਨ ਕਿ ਤੁਸੀਂ ਗੁਰੂਦੁਆਰੇ ਪਟਨੇ ਤੇ ਅਕਾਲ ਬੁੰਗੇ ਜਾਣਾ ਅਤੇ ਜੇ ਉਥੇ ਅਰਦਾਸਾ ਨਾ ਕਰਨ, ਤਾਂ ਉਨ੍ਹਾਂ ਪਾਸੋਂ ਪੁੱਛਣਾ ਕਿ ਅਰਦਾਸਾ ਕਿਉਂ ਨਹੀਂ ਕਰਦੇ; ਜੋ ਕੁਝ ਉਹ ਕਹਿਣ ਲਿਖ ਲੈਣਾ ਅਤੇ ਉਨ੍ਹਾਂ ਹੁਜਤ ਕਰਨ ਵਾਲਿਆਂ ਦੇ ਨਾਂ ਵੀ ਸਭਨਾ ਦੇ ਲਿਖ ਲੈਣੇ। "ਫੇਰ ਹੋਊਗਾ ਤੈਸਾ

ਡਿੱਠਾ ਜਾਊਗਾ, ਜੋ ਗੁਰੂ ਦਿਖਾਊਗਾ।" ਆਪ ਦਾ ਭਾਵ ਇਹ ਸੀ ਕਿ ਅਸੀਂ ਗੁਰੂ ਦੇ ਰੂਪ ਵਿਚ ਆਵਾਂਗੇ ਅਤੇ ਇਨ੍ਹਾਂ 'ਮਲੇਛਾਂ' ਨੂੰ ਸਜ਼ਾ ਦਿਆਂਗੇ, ਜਿਵੇਂ ਸ੍ਰੀ ਦਸਮੇਸ਼ ਜੀ ਨੇ ਮਸੰਦਾਂ ਨੂੰ ਦਿੱਤੀ ਸੀ। (ਨੰ: ੩੭)

(੩) ਇਸੇ ਸੰਬੰਧ ਵਿਚ ਫੇਰ ਲਿਖਦੇ ਹਨ ਕਿ ਤੁਸੀਂ ਅਕਾਲ ਬੁੰਗੇ ਜਾ ਕੇ ਇਹ ਗੱਲ ਕਹਿਣੀ, "ਜੇ ਤਾਂ ਇਹ ਰਚਨਾ (ਸੌ ਸਾਖੀ) ਗੁਰੂ ਸਾਹਿਬ ਦੀ ਹੈ ਤਾਂ ਤੁਸੀਂ ਮਿਲੋ ਹੱਥ ਜੋੜ ਕੇ ਤੇ ਤਨਖਾਹ ਬਖਸ਼ਾਓ*, ਨਹੀਂ ਤਾਂ ਇਸ ਰਚਨਾ (ਸੌ ਸਾਖੀ) ਨੂੰ ਹਟਾਓ ਕਿਸੇ ਤਰ੍ਹਾਂ ਸੇ। ਦੋ ਬਾਤਾਂ ਮੇਂ ਤੇਂ ਜੇ ਕੋਈ ਨਾ ਕੀਤੀ, ਤਾਂ ਤੁਮਾਰੇ ਐਸੀ ਪੇਸ਼ ਆਵੇਗੀ, ਤੁਸਾਂ ਦੇਖ ਲੈਣਾ। ਜੇ ਕਹਿਣ ਕਦ ਪੇਸ਼ ਆਊ, ਤਾਂ ਕਹਿਣਾ ਹੁਣ ਕੋਹ ਤਾਂ ਮੁੱਕ ਗਏ ਹਨ, ਕਦਮ ਹੀ ਰਹਿ ਗਏ ਹਨ। ਅਕਾਲ ਬੁੰਗੋਂ, ਹੋਰ ਵੀ ਜਿਹੜਾ ਆਖੇ ਮੇਰੇ ਪਾਸੋਂ ਤਨਖਾਹ ਬਖਸ਼ਾਓ, ਸਭ ਕੋ ਇਹ ਬਾਤ ਸੁਣਾਇ ਦੇਣੀ।" (ਨੰ: ੪੩)

(੪) 'ਭਗਤਿ ਪ੍ਰਹਿਲਾਦ ਵਾਂਗ ਜੋ ਹੋਵੇਗਾ, ਸੋ ਮੇਰਾ ਸਿਖ; ਅਤੇ ਜੋ ਮਾਈ ਲੋਈ ਤਰ੍ਹਾਂ ਹੋਵੇਗੀ ਤਨ ਮਨ ਧਨ ਕਰ ਕੇ ਸੋ ਮੇਰੀ ਸਿਖਣੀ ਸੰਤ ਸੇਵਾ ਲਾਇਕ ਹੋਈ। ... ਮੈਂ ਸਚਖੰਡ ਵਾਸਾ ਦੇਵਾਂਗਾ, ਦੇਵਤੇ ਵੀ ਪੂਜਣਗੇ ਮੇਰੀ ਸੰਗਤ ਕੋ।'_(ਨੰ: ੮)

(੫) 'ਇਹ ਕੋਈ ਕੁਸੰਗੀ ਨਾ ਸੁਣੇ ਜੋ 'ਸਤਿਗੁਰਾਂ' ਨੇ ਹੁਕਮ ਭੇਜਾ ਹੈ। ... ... ਅਸੀਂ ਲੁਹਾਰ, ਸਾਨੂੰ ਗੁਰੂ ਕਰਕੇ ਪੂਜਦੇ ਹੈਨ ਹਜ਼ਾਰਾਂ ਲੋਕ। ਨਾਲੇ ਹਜ਼ਾਰਾਂ ਰੁਪਿਯੇ ਭੇਟਾ ਚੜ੍ਹਾਉਂਦੇ ਹੈਂ। (ਨੰ: ੯)

(੬) 'ਜੋ ਕਹੇ ਮੈਂ ਜਾਣਿਆ ਹੈ ਜੋ ਰਾਮ ਸਿੰਘ ਓਹੋ ਹੈ ਬਾਰ੍ਹਵੀਂ

---

*ਭਾਵ 'ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ' ,ਤੇ ਉਨ੍ਹਾਂ ਦੇ 'ਸੰਤ ਖਾਲਸੇ' ਦੀ ਅਰਦਾਸ ਕਰਨੋਂ ਨਾਂਹ ਕਰ ਕੇ ਜੋ ਭੁੱਲ ਉਨ੍ਹਾਂ ਨੇ ਕੀਤੀ ਸੀ, ਉਸ ਭੁੱਲ ਬਦਲੇ ਤਨਖਾਹ ਲਵਾਉਣ।

ਜਗ੍ਹਾ ਉਤੇ, ਤਾਂ ਉਹ ਮੇਰਾ ਬਚਨ ਮੰਨੇ ਜੋ ਮੈਂ ਹੁਕਮ ਦੇਨਾ। ਅਰ ਜੋ ਜਾਣੇ ਬਈ ਰਾਮ ਸਿੰਘ ਗੁਰੂ ਹੈ ਅਰ ਗੁਰੂ ਜਾਣ ਕੇ ਹੁਕਮ ਨਾ ਮੰਨਿਆ, ਤਾਂ ਮੈਂ ਓਸ ਦਾ ਨਾ ਉਹ ਮੇਰਾ ਨਾ। ਅਰ ਜੇ ਜਾਣਿਆ ਉਹ ਨਹੀਂ ਰਾਮ ਸਿੰਘ ਜੋ ਬਾਢੀ ਸੁਤ(ਤਰਖਾਣ ਪੁਤਰ) ਕਿਹਾ ਹੈ ਤਾਂ ਫੇਰ ਕਾਸ ਨੂੰ ਆਉਣਾ ਏਥੇ, ਨਾਲੇ ਕੂਕਾ ਨਾਂਉਂ ਧਰਾਉਣਾ, ਬਦਨਾਮੀ ਲੈਣੀ ਸਾਰੇ ਮੁਲਖ ਦੀ। ਹੁਕਮ ਜੋ ਕੋਈ ਪੁਛੇ ਤਾਂ ਹੁਕਮ ਏਹ ਮੰਨੇ ਮੇਰਾ ਜੋ ਮੈਂ ਅਰਦਾਸਾਂ ਮੇਂ ਲਿਖਾ ਹੈ।' (ਨੰ: ੩੯)

(੪) 'ਮੈਂ ਆਪਨੇ ਸੰਤ ਖਾਲਸੇ ਦੀ ਰਛਿਆ ਕਰੂੰਗਾ, ਉਹ ਸਮਾਂ ਭੀ ਆਇ ਪੁਜਾ ਹੈ, ਆਪਨੀ ਅਕਲ ਮੈਂ ਤਾਂ, ਅਗੇ ਗੁਰੂ ਬੇਅੰਤ ਹੈ।' (ਨੰ: ੪੬)

### ਬਾਬਾ ਰਾਮ ਸਿੰਘ ਜੀ ਤੇ ਸੌ ਸਾਖੀ ਦੀ ਭਵਿੱਸ਼-ਬਾਣੀ :–

ਜਦ ਬਾਬਾ ਰਾਮ ਸਿੰਘ ਜੀ ਦੇ ਗੁਰਮਤ ਪਰਚਾਰ ਦੀ ਲਹਿਰ ਚੰਗਾ ਜੋਰ ਫੜ ਗਈ ਤਾਂ ਆਪ ਦੇ ਕਿਸੇ ਚਤਰ ਸ਼ਰਧਾਲੂ ਨੇ ਬਾਬਾ ਜੀ ਦੀ ਪ੍ਰਭਤਾ ਵਡਿਆਈ ਬਾਰੇ ਮਨ ਮਰਜ਼ੀ ਦੀਆਂ ਗੱਲਾਂ ਰਲਾ ਕੇ ਸੌ ਸਾਖੀ ਦੀ ਇਕ ਸੈਂਚੀ ਨਸ਼ਰ ਕਰ ਦਿੱਤੀ। ਸੰਨ ੧੮੬੩ ਦੇ ਕਰੀਬ ਇਸ ਵਿਚੋਂ ਇਕ ਸਾਖੀ ਜੋ ਖਾਸ ਕਰ ਕੇ ਉਚੇਚੀ ਬਾਬਾ ਜੀ ਸੰਬੰਧੀ ਘੜੀ ਜੋੜੀ ਗਈ ਸੀ, ਲੋਕਾਂ ਵਿਚ ਖੂਬ ਧੁਮਾਈ ਗਈ। ਬਾਬਾ ਜੀ ਨੇ ਵੀ ਇਸ ਨੂੰ ਸੱਚਾ ਮੰਨ ਲਿਆ। ਇਸ ਦਾ ਸਾਰੰਸ ਲਿਖ ਕੇ ਥਾਂ ਥਾਂ ਭੇਜਿਆ ਗਿਆ। ਅਜੇਹੀ ਇਕ ਲਿਖਤ ਇਕ ਸਰਕਾਰੀ ਸੂਹੀਏ ਦੇ ਹੱਥ ਆ ਗਈ। ਉਸ ਦਾ ਸਾਰ ਏਥੇ ਦੇਂਦੇ ਹਾਂ :–

'ਮੈਂ, ਗੁਰੂ ਗੋਬਿੰਦ ਸਿੰਘ, ਬਾਢੀਆਂ (ਤਰਖਾਣਾਂ) ਦੇ ਘਰ ਜਨਮ ਧਾਰਾਂਗਾ। ਰਾਮ ਸਿੰਘ ਮੇਰਾ ਨਾਮ ਹੋਵੇਗਾ। ਮੈਂ ਧਰਮ ਦਾ ਜੈਕਾਰ ਕਰਾਂਗਾ। ਮੈਂ ਫਰੰਗੀਆਂ ਨੂੰ ਹਰਾਵਾਂਗਾ, ਸਿਰ ਪਰ ਮੁਕਟ ਧਾਰਨ ਕਰਾਂਗਾ ਤੇ ਸੰਖ ਪੂਰਾਂਗਾ। ਸੰਮਤ ੧੯੨੧ (ਸੰਨ ੧੮੬੪) ਵਿਚ ਭੱਟ ਮੇਰਾ ਜੱਸ ਗਾਉਣਗੇ। ਮੈਂ ਤਰਖਾਣ ਤਖਤ ਤੇ ਬੈਠਾਂਗਾ।

ਜਦੋਂ ਮੇਰੇ ਨਾਲ ਸਵਾ ਲੱਖ ਖਾਲਸਾ ਹੋ ਜਾਵੇਗਾ, ਮੈਂ ਫਰੰਗੀਆਂ ਦੇ ਸਿਰ ਵਢਾਂਗਾ ।... ਕਰਾਨੀ ਆਪਣੀਆਂ ਇਸਤਰੀਆਂ ਛੱਡ ਕੇ ਦੇਸੋਂ ਭੱਜ ਜਾਣਗੇ।...ਜਮਨਾ ਦੇ ਕੰਢੇ ਇਕ ਬੜਾ ਭਾਰੀ ਯੁਧ ਹੋਵੇਗਾ। ਰਾਵੀ ਦੇ ਪਾਣੀ ਦੀ ਤਰ੍ਹਾਂ ਲਹੂ ਵਗੇਗਾ। ਕੋਈ ਫਰੰਗੀ ਜੀਉਂਦਾ ਨਹੀਂ ਬਚੇਗਾ। ਸੰਮਤ ੧੯੨੨ (ਸੰਨ ੧੮੬੫) ਵਿਚ ਰਾਜ-ਰੌਲੇ ਪੈ ਜਾਣਗੇ। ਖਾਲਸੇ ਦਾ ਰਾਜ ਹੋਵੇਗਾ।... ਦਿਨੋ ਦਿਨ ਰਾਮ ਸਿੰਘ ਦਾ ਰਾਜ ਵਧੇਗਾ ।... ਸੰਨ ੧੯੨੨ (ਸੰਮਤ ੧੮੬੫) ਵਿਚ ਸਾਰੇ ਦੇਸ ਅੰਦਰ ਰਾਮ ਸਿੰਘ ਦਾ ਰਾਜ ਹੋਵੇਗਾ।... ਵਾਹਿਗੁਰੂ ਦਾ ਹੁਕਮ ਹੈ, ਇਹ ਭਾਣਾ ਵਰਤੇਗਾ।"*

ਪਰ ਸੰਨ ੧੮੬੩ ਵਿਚ ਆਪ ਨੂੰ ਪਿੰਡ ਭੈਣੀ ਵਿਚ ਨਜ਼ਰਬੰਦ ਕਰ ਦਿਤਾ ਗਿਆ। ਸੰਨ ੧੮੬੪ ਵਿਚ ਆਪ ਨੇ ਤਖਤ ਉਪਰ ਬੈਠਣਾ ਸੀ ਤੇ ਭਟਾਂ ਨੇ ਆਪ ਦਾ ਜੱਸ ਗਾਉਣਾ ਸੀ। ਸੰਨ ੧੮੬੫ ਵਿਚ ਜਮਨਾ ਦੇ ਕੰਢੇ ਆਪ ਨੇ ਜੁਧ ਕਰਨਾ ਸੀ ਤੇ ਸਾਰੇ ਹੀ ਫਰੰਗੀਆਂ ਨੂੰ ਵੱਢਣਾ ਸੀ ਅਤੇ ਸਾਰੇ ਹੀ ਦੇਸ ਵਿਚ ਆਪ ਦਾ ਰਾਜ ਹੋਣਾ ਸੀ। ਪਰ ਹੋਇਆ ਕੁਝ ਵੀ ਨਾ । ਆਪ ਭੈਣੀ ਵਿਚ ਨਜ਼ਰਬੰਦ ਹੀ ਹੋਏ ਰਹੇ ਅਤੇ ਫਰੰਗੀਆਂ ਦੀ ਇਸ ਨਜ਼ਰਬੰਦੀ ਤੋਂ ਖਲਾਸੀ ਦੇ ਜਤਨ ਕਰਦੇ ਰਹੇ । ਮਗਰੋਂ ਸੰਨ ੧੮੭੨ ਵਿਚ ਆਪ ਨੂੰ ਦੇਸ ਨਿਕਾਲਾ ਦੇ ਕੇ ਫਰੰਗੀਆਂ ਨੇ ਰੰਗੂਨ ਭੇਜ ਦਿਤਾ ਅਤੇ ਰਾਜ ਫਰੰਗੀਆਂ ਦਾ ਹੀ ਰਿਹਾ।

ਪਰ ਇਸ ਸਭ ਕੁਝ ਨੇ ਬਾਬਾ ਜੀ ਦਾ ਸੌ ਸਾਖੀ ਉਪਰ ਵਿਸ਼ਵਾਸ਼ ਨਾ ਘਟਾਇਆ, ਅਤੇ ਨਾ ਹੀ ਆਪ ਨੂੰ ਜਲਾਵਤਨੀ ਵਿੱਚੋਂ ਨਿਕਲ ਕੇ, ਪੰਜਾਬ ਵਿਚ ਆਉਣ, ਅੰਗਰੇਜ਼ਾਂ ਦਾ ਸਫਾਇਆ ਕਰ ਕੇ ਆਪਣਾ ਰਾਜ ਕਾਇਮ ਕਰਨ, ਅਤੇ ਮਲੇਛ ਖਾਲਸੇ ਤੇ ਹੋਰ ਵਿਰੋਧੀਆਂ ਤੋਂ ਗਿਣ ਗਿਣ ਕੇ ਬਦਲੇ ਲੈਣ, ਦੇ ਸੁਫਨੇ ਲੈਣੋਂ ਹਟਾਇਆ । ਜਿਹਾ ਕਿ ਆਪ ਆਪਣੀਆਂ ਰੰਗੂਨੋਂ ਲਿਖੀਆਂ

---

*ਕੜਿਆਂ ਦੀ ਵਿਥਿਆ', ਸਫਾ ੫੪ ।

ਅਰਦਾਸਾਂ (ਚਿੱਠੀਆਂ) ਵਿਚ ਬਾਰ ਬਾਰ ਲਿਖਦੇ ਹਨ, ਜਲਾਵਤਨੀ ਦੇ ਸਮੇਂ ਵਿਚ ਆਪ ਸੌ-ਸਾਖੀ ਦੀ ਖੂਬ ਘੋਖ ਕਰਦੇ ਅਤੇ ਨਵੇਂ ਨਵੇਂ ਅਰਥ ਕੱਢਦੇ ਲੱਭਦੇ ਰਹੇ। ਆਪ ਨੂੰ ਯਕੀਨ ਹੋ ਗਿਆ ਸੀ ਕਿ ਸੌ-ਸਾਖੀ ਵਿਚ ਸਾਡੇ ਬਾਰੇ ਜੋ ਕੁੱਝ ਲਿਖਿਆ ਹੈ ਉਹ ਜ਼ਰੂਰ ਵਰਤ ਕੇ ਰਹੇਗਾ ਅਤੇ ਉਸ ਦੇ ਵਰਤਣ ਦਾ ਸਮਾਂ ਵੀ ਆ ਪੁੱਜਾ ਹੈ, ਆਪ ਦੀਆਂ ਚਿੱਠੀਆਂ ਵਿਚੋਂ ਕੁਝ ਟੂਕਾਂ ਹੇਠਾਂ ਦੇਂਦੇ ਹਾਂ :-

(੧) 'ਭਾਈ ਦਯਾ ਸਿੰਘ ਜੀ ਉਹ ਸਮਾਂ ਆਇ ਪੁੱਜਾ ਹੈ, ਜਿਹੜੇ ਸਮੇਂ ਨੂੰ ਕਿਹਾ ਸੀ। ....ਸੋ ਹੋਊਗਾ ਤਾਂ ਆਟਾ ਸਣੇ ਗਾਜਿਆਂ, ਪਰ ਜੇ ਆਟਾ ਨਹੀਂ ਤਾਂ ਦਲੀਆ ਤਾਂ ਜਰੂਰ ਹੋਊ। ਆਪਣੇ ਸੰਤ ਖਾਲਸੇ ਦੀ ਰੱਛਾ ਵਾਸਤੇ, ਪੱਛਮ ਦਿਸ਼ਾ ਤੇ ਮੁਸਲਮਾਨ ਬੰਦਾ ਆਵੇਗਾ, ਸੋ ਮਲੇਛ ਪੰਥ ਦਾ ਨਾਸ ਕਰਵਾਇ ਦੇਗਾ।' (ਨੰ: ੨)

(੨) ਚੜ੍ਹਦੇ ਚੌਂਤੀਏ ਸੰਮਤ ੧੯੩੪ ਵਿਚ ਰੌਲੀ ਤਾਂ ਪੈ ਗਈ ਹੈ। .......ਅੱਗੇ ਬਿੱਲਿਆਂ (ਅੰਗਰੇਜ਼ਾਂ) ਦੇ ਵਾਸਤੇ ਨਾਸ ਗਰਕ ਹੋ ਜਾਣ ਦੇ ਬਚਨ ਹੈ। ਸੋ ਸਭ ਪੂਰੇ ਹੋ ਜਾਣਗੇ, ਸ਼ੁਰੂ ਚੌਂਤੀਏ ਤੇ ਹੀ ਹੈ।' (ਨੰ: ੩)

(੩) 'ਗੁਰੂ ਸੱਚੇ ਸਾਹਿਬ ਨੇ ਲਿਖਿਆ ਹੈ ਸਤਾਨਵੇਂ ਸਾਲ ਮੈ ਮਦਰ ਦੇਸ ਮੈ ਉਨ ਕਾ ਆਉਣਾ ਭੀ ਲਿਖਾ ਹੈ, ਮੇਰਾ ਆਉਣਾ ਭੀ ਲਿਖਾ ਹੈ। ਹੁਣ ਸਤਾਨਵੇਂ ਸਾਲ ਦਾ ਤੀਆ ਹੀ ਚਲਿਆ ਹੈ ਹਿਜਰੀ ਨਾਮੇ ਸਾਲ ਕਾ।'* ਮਦਰ ਦੇਸ ਲਾਹੌਰ ਜਾਣੋ।' (ਨੰ: ੧੧)

---

*ਸਪੱਸ਼ਟ ਹੈ ਕਿ ਇਹ ਚਿੱਠੀ ੧੨੯੭ ਹਿਜਰੀ ਦਾ ਤੀਜਾ ਹਿਸਾ ਲੰਘ ਜਾਣ ਤੇ ਲਿਖੀ ਗਈ ਅਤੇ ਬਾਬਾ ਜੀ ਓਦੋਂ ਅੱਠਾਂ ਕੁ ਮਹੀਨਿਆਂ ਦੇ ਵਿੱਚ ਵਿੱਚ ਵਾਪਸ ਪੰਜਾਬੇ ਆ ਕੇ ਲਾਹੌਰ ਦਾ ਰਾਜ ਸੰਭਾਲਣ ਦੀ ਆਸ ਵਿਚ ਸਨ। ਸੰਨ ੧੨੯੭ ਹਿਜਰੀ ਨੂੰ ਸੰਮਤ ਬਿਕਰਮੀ ੧੯੩੭ ਸੀ ਤੇ ਸੰਨ ਈਸਵੀ ੧੮੮੦। ਬਾਬਾ ਜੀ ਦੀ ਇਹ ਆਸ ਵੀ ਬਿਰਥੀ ਹੋ ਗਈ।

(੪) ਆਪਣੀ ਅਰਦਾਸ ਨੰ: ੩੮ ਵਿਚ ਲਿਖਦੇ ਹਨ ਕਿ ਸੌ ਸਾਖੀ ਦੇ ਜੋ ਅਰਥ ਅਸਾਂ ਸਮਝੇ ਹਨ, ਉਹ ਹੋਰ ਕਿਸੇ ਨੂੰ ਮਲੂਮ ਨਹੀਂ। ਅਗਾਂਹ ਲਿਖਦੇ ਹਨ, "ਹੁਣ ਦਸਨੇ ਦਾ ਸਮਾਂ ਨਹੀਂ; ਜਦ ਮੈਂ ਦੇਸ ਨੂੰ ਆਊਂ, ਤਾਂ ਬਹੁਤ ਅਰਥ ਦਸ ਦੇਵਾਂਗਾ ਖਾਲਸੇ ਕੋ।... ਹੁਣ ਤੁਸੀਂ ਇਥੇ ਨ ਆਉ।... ਸੁਹੇਵੇ ਸਾਹਿਬ ਜਾ ਕੇ ਸਾਰੇ ਦੇਸ ਦੇ ਨਾਮਧਾਰੀ ਕੱਠੇ ਹੋ ਕੇ ਬਾਣੀ ਦਾ ਪਾਠ ਕਰੋ। ਮੈਂ ਭੀ ਤੁਮਾਰੇ ਵਿਚ ਆਇ ਜਾਵਾਂਗਾ।... ਭਜਨ ਪਾਠ ਜ਼ਰੂਰ ਕਰੋ ਸੁਹੇਵੇ ਜਾ ਕੇ ਸਾਰੇ ਦੇਸਾਂ ਦੇ।' ਕੂਕੇ ਸੁਹੇਵੇ ਇਕੱਠੇ ਹੋਏ ਵੀ, ਪਰ ਬਾਬਾ ਜੀ ਓਥੇ ਨਾ ਪੁਜੇ।

(੫) ਆਪਣੀ ਚੇਤ ਸੁਦੀ ੭, ਸੰਮਤ ੧੯੩੭ ਦੀ ਲਿਖੀ ਅਰਦਾਸ ਵਿਚ ਆਪ ਲਿਖਦੇ ਹਨ, 'ਜੇ ਤਾਂ ਮੈਂ ਡੇਰੇ ਆ ਗਿਆ ਤਾਂ ਖੂਹਾ ਬੀ ਲੱਗ ਜਾਊਗਾ ਅਤੇ ਉਸ ਤਲਾਉ ਦਾ ਨਾਉਂ ਭੀ ਰਾਮਸਰ ਸਦੀਐਗਾ, ਅਰ ਪਿੰਡ ਦਾ ਨਾਂਉਂ ਭੀ ਰਾਮਦਾਸਪੁਰਾ ਪੈ ਜਾਊਗਾ; ਜੇ ਨਾ ਡੇਰੇ ਪਹੁੰਚਾ, ਤਾਂ ਨਾਉਂ ਅਗਲਾ ਹੀ ਰਹੂਗਾ, ਅਗੇ ਤਲਾਉ ਦਾ ਨਾਉਂ ਹੈ ਕੁੱਪਵਾਲਾ ਛੱਪੜ ਅਤੇ ਪਿੰਡ ਦਾ ਨਾਉਂ ਹੈ ਭੁੰਦੜ ਭੈਣੀ।'

ਫੇਰ ਚੇਤ ਵਦੀ ੨, ਸੰਮਤ ੧੯੩੭ ਦੀ ਲਿਖੀ ਚਿੱਠੀ ਵਿਚ ਆਪ ਨੇ ਹੁਕਮ ਲਿਖਿਆ ਕਿ ਪਿੰਡ ਦਾ ਨਾਂ ਰਾਮਦਾਸਪੁਰਾ ਹੈ। 'ਅਰ ਹੁਣ ਜੋ ਨਾਮਧਾਰੀ ਹੈਨ, ਇਸ ਪਿੰਡ ਦਾ ਨਾਉਂ ਰਾਮਦਾਸਪੁਰਾ ਸਦਿਆ ਕਰੋ, ਲੋਕਾਂ ਨੂੰ ਨਹੀਂ ਆਖਣਾ, ਸੰਗਤ ਆਖੇ ਰਾਮਦਾਸਪੁਰਾ —...ਜੇ ਮੇਰਾ ਸਰੀਰ ਉਹ ਹੈ ਜੋ ਗੁਰੂ ਜੀ ਨੇ ਆਖਿਆ ਹੈ, ਤਾਂ ਮੈਂ ਆਪੇ ਹੀ ਆ ਜਾਊਂ ਡੇਰੇ ਕੋਈ ਦਿਨਾਂ ਤਾਂਈਂ।" ਪਰ ਉਹ ਨਾ ਆਏ, ਇਸ ਕਰਕੇ ਉਨ੍ਹਾਂ ਦਾ ਸਰੀਰ ਉਹ ਕੁਝ ਨਹੀਂ ਸੀ ਜੋ ਕੁਝ ਉਹ ਇਸ ਨੂੰ ਸਮਝ ਬੈਠੇ ਸਨ ਅਤੇ ਉਹ 'ਬਾਰ੍ਹਵਾਂ ਜਾਮਾ' ਨਹੀਂ ਸਨ।

ਇਨ੍ਹਾਂ ਗੱਲਾਂ ਵਿਚੋਂ ਕੋਈ ਵੀ ਨਾ ਹੋਈ। ਇਸ ਤੋਂ ਸਪੱਸ਼ਟ ਹੈ ਕਿ ਸੌ ਸਾਖੀ ਦੇ ਬਚਨਾਂ ਉਪਰ ਮਨਸੂਬੇ ਘੜ ਬੰਨ੍ਹ ਕੇ ਤੇ ਦਾਹਵੇ ਬੰਨ੍ਹ ਕੇ ਬਾਬਾ ਜੀ ਨੇ ਬੜੀ ਉਕਾਈ ਕੀਤੀ ਜਿਸ ਨਾਲ ਆਪ ਦੀ

ਪ੍ਰਭਤਾ ਨੂੰ ਸੱਟ ਵੱਜੀ, ਅਤੇ ਆਪ ਨੂੰ 'ਅੰਤਰਜਾਮੀ ਅਕਾਲ ਪੁਰਖ' ਤੇ ਪਰਮਾਤਮਾ ਦਾ 'ਸਰਗੁਣ ਰੂਪ' ਮੰਨਣ ਵਾਲਿਆਂ ਦੇ ਨਿਸਚਿਆਂ ਨੂੰ ਤਕੜਾ ਹਲੂਣਾ ਵੱਜਾ ।

ਬਾਬਾ ਰਾਮ ਸਿੰਘ ਜੀ ਦੇ ਮਗਰੋਂ—

ਬਾਬਾ ਰਾਮ ਸਿੰਘ ਜੀ ਦੇ ਦੇਸ-ਨਿਕਾਲੇ ਪਿੱਛੋਂ ਉਨ੍ਹਾਂ ਦਾ ਭਰਾ ਬੁਧ ਸਿੰਘ ਨਾਮਧਾਰੀਆਂ ਦਾ ਆਗੂ ਬਣਿਆ। ਬਾਬਾ ਰਾਮ ਸਿੰਘ ਜੀ ਆਪਣੀਆਂ ਰੰਗੂਨੋਂ ਲਿਖੀਆਂ ਚਿੱਠੀਆਂ ਵਿਚ ਆਪਣਾ ਨਾਂ ਦਿਆਲ ਸਿੰਘ ਤੇ ਆਪਣੇ ਭਰਾ ਬੁੱਧ ਸਿੰਘ ਦਾ ਨਾਂ ਹਰੀ ਸਿੰਘ ਲਿਖਿਆ ਕਰਦੇ ਸਨ। ਇਸ ਕਰਕੇ ਬਾਬਾ ਬੁੱਧ ਸਿੰਘ ਹੋਰਾਂ ਨੇ ਆਪਣਾ ਨਾਂ ਹਰੀ ਸਿੰਘ ਹੀ ਰੱਖ ਲਿਆ। ਇਹ ਬੜੇ ਸ਼ਾਂਤ ਸੁਭਾ ਅਤੇ ਸਾਦਾ ਤਬੀਅਤ ਦੇ ਮਾਲਕ ਸਨ । ਨਾਮਧਾਰੀਆਂ ਉੱਪਰ ਸਰਕਾਰ ਵੱਲੋਂ ਪਾਬੰਦੀਆਂ ਲੱਗੀਆਂ ਹੋਈਆਂ ਸਨ। ਇਸ ਕਰਕੇ ਇਨ੍ਹਾਂ ਦੇ ਸਮੇਂ ਕੋਈ ਖਾਸ ਘਟਨਾ ਨਹੀਂ ਹੋਈ । ਪਰ ਇਨ੍ਹਾਂ ਨੇ ਨਾਮਧਾਰੀ ਜਥੇਬੰਦੀ ਨੂੰ ਪੱਕਿਆਂ ਕਰਨ ਲਈ ਸਫਲ ਜਤਨ ਕੀਤੇ ।

ਬਾਬਾ ਹਰੀ ਸਿੰਘ ਜੀ ੧੭ ਮਈ ਸੰਨ ੧੯੦੬ ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਥਾਂ ਬਾਬਾ ਪਰਤਾਪ ਸਿੰਘ ਜੀ ਇਸ ਸੰਪਰਦਾ ਦੇ ਆਗੂ ਬਣੇ। ਇਨ੍ਹਾਂ ਦੀ ਵਰਤੋਂ ਵੀ ਅਮਨ ਵਾਲੀ ਰਹੀ। ਇਸ ਕਰ ਕੇ ਦਸੰਬਰ ਸੰਨ ੧੯੨੦ ਵਿਚ ਸਰਕਾਰ ਨੇ ਨਾਮਧਾਰੀਆਂ ਤੋਂ ਪਾਬੰਦੀਆਂ ਹਟਾ ਦਿੱਤੀਆਂ। ਆਪ ਨੇ ਨਾਮਧਾਰੀਆਂ ਨੂੰ ਮੁੜ ਨਵੇਂ ਸਿਰਿਓਂ ਜਥੇਬੰਦ ਕੀਤਾ ਅਤੇ 'ਨਾਮਧਾਰੀ ਦਰਬਾਰ' ਕਾਇਮ ਕੀਤਾ । ਆਪਣੇ ਮਿਸ਼ਨ ਦੇ ਪਰਚਾਰ ਲਈ ਇਨ੍ਹਾਂ ਨੇ ਸੰਨ ੧੯੨੦ ਵਿਚ ਅਖਬਾਰ 'ਸਤਿਜੁਗ' ਅਤੇ ੧੯੨੨ ਵਿਚ 'ਕੂਕਾ' ਜਾਰੀ ਕੀਤਾ ।

ਬਾਬਾ ਪਰਤਾਪ ਸਿੰਘ ਜੀ ੨੧ ਅਗਸਤ ੧੯੫੯ ਨੂੰ

ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੇ ਥਾਂ ਉਨ੍ਹਾਂ ਦੇ ਪੁੱਤਰ ਬਾਬਾ ਜਗਜੀਤ ਸਿੰਘ ਕੂਕਿਆਂ ਦੇ ਗੁਰੂ ਬਣੇ।

ਬਾਬਾ ਰਾਮ ਸਿੰਘ ਜੀ ਦੇ ਮਗਰੋਂ ਨਾਮਧਾਰੀ ਲਹਿਰ ਨੇ ਇਕ ਵੱਖਰੀ ਸੰਪਰਦਾ ਦੀ ਸ਼ਕਲ ਧਾਰਨ ਕਰ ਲਈ। ਅਗੇ ਅਸੀਂ ਵੇਖ ਆਏ ਹਾਂ ਕਿ ਬਾਬਾ ਰਾਮ ਸਿੰਘ ਜੀ ਦੀ ਪਰਚਾਰੀ ਰਹੁ-ਰੀਤ ਵਿੱਚ ਤੇ ਗੁਰਸਿੱਖੀ ਦੀ ਰਹੁ-ਰੀਤ ਵਿੱਚ ਕੀ ਕੀ ਭੇਦ ਸਨ। ਆਪ ਦੇ ਮਗਰੋਂ ਇਸ ਸੰਪਰਦਾ ਦੇ ਨੇਮਾਂ, ਅਸੂਲਾਂ ਤੇ ਸਿਧਾਂਤਾਂ ਵਿਚ ਹੋਰ ਵੀ ਵਧੇਰੇ ਤਬਦੀਲੀ ਕੀਤੀ ਗਈ ਅਤੇ ਇਹ ਸੰਪਰਦਾ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਚਲਾਏ ਪੰਥ ਨਾਲੋਂ ਬਿਲਕੁਲ ਹੀ ਹੋਰਵੀਂ ਜਿਹੀ ਬਣ ਗਈ। ਕੁੱਝ ਕੁ ਤਬਦੀਲੀਆਂ ਇਹ ਹਨ :—

(੧) ਬਾਬਾ ਰਾਮ ਸਿੰਘ ਜੀ ਦੇ ਖਿਆਲਾਂ ਦੇ ਉਲਟ ਬਾਬਾ ਬਾਲਕ ਸਿੰਘ ਜੀ ਨੂੰ ਯਾਰ੍ਹਵੀਂ ਪਾਤਸ਼ਾਹੀ ਮੰਨਿਆ ਗਿਆ। ਕੂਕੇ ਸੱਜਣ ਇਹ ਗੱਲ ਸਿੱਧ ਨਹੀਂ ਕਰ ਸਕੇ ਕਿ ਦਸਵੀਂ ਪਾਤਸ਼ਾਹੀ ਦੇ ਜੋਤੀ ਜੋਤ ਸਮਾਉਣ ਤੋਂ ੯੧ ਵਰ੍ਹੇ ਮਗਰੋਂ ਜੰਮਨ ਵਾਲੇ ਤੇ ੧੨੦ ਵਰ੍ਹੇ ਮਗਰੋਂ ਸਾਂਈ ਸਾਹਿਬ ਭਗਤ ਜਵਾਹਰ ਮੱਲ ਦੇ ਚੇਲੇ ਬਣਨ ਵਾਲੇ ਬਾਬਾ ਬਾਲਕ ਸਿੰਘ ਅਰੋੜੇ ਨੂੰ ਸ੍ਰੀ ਦਸ਼ਮੇਸ਼ ਜੀ ਨੇ ਕਦੋਂ ਤੇ ਕਿੱਥੇ ਗੁਰਿਆਈ ਦਾ ਤਿਲਕ ਲਾਇਆ। ਨਾਲੇ ਸ੍ਰੀ ਗੁਰੂ ਅਮਰਦਾਸ ਜੀ ਦੇ ਮਗਰੋਂ ਗੁਰੂ-ਘਰ ਵਿਚ ਇਹ ਮਰਜਾਦਾ ਜਾਂ ਪਰੰਪਰਾ ਕਾਇਮ ਹੋ ਗਈ ਸੀ ਕਿ ਗੁਰਤਾ ਬੀਬੀ ਭਾਨੀ ਜੀ ਤੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਦੀ ਪੀੜ੍ਹੀ ਵਿਚ ਹੀ ਰਹੇਗੀ। ਇਸ ਮਰਜਾਦਾ ਜਾਂ ਪਰੰਪਰਾ ਨੂੰ ਤੋੜ ਕੇ ਅਰੋੜੇ ਨੂੰ ਗੁਰੂ ਬਣਾਉਣ ਦੀ ਕੀ ਲੋੜ ਪੈ ਗਈ?

ਸ੍ਰੀ ਦਸਮੇਸ਼ ਜੀ ਗੁਰਿਆਈ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਦੇ ਗਏ ਸਨ ਅਤੇ ਦੇਹਧਾਰੀ ਗੁਰੂ ਦਾ ਸਿਲਸਿਲਾ ਬੰਦ ਕਰ ਗਏ ਸਨ। ਇਸ ਗੱਲ ਨੂੰ ਬਾਬਾ ਰਾਮ ਸਿੰਘ ਜੀ ਸਪਸ਼ੱਟ ਤੌਰ ਤੇ ਮੰਨਦੇ ਸਨ।

ਫੇਰ 'ਯਾਰ੍ਹਵੀਂ ਪਾਤਸ਼ਾਹੀ' ਕਿਵੇਂ ਬਣ ਗਈ ?

ਇਹ ਇਤਿਹਾਸਕ ਸਚਾਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਜੀ ਨੂੰ ਪੰਥ ਦਾ 'ਜੱਥੇਦਾਰ' ਥਾਪਿਆ ਸੀ ਅਤੇ ਪੱਕੀ ਤਰ੍ਹਾਂ ਹਦਾਇਤ ਕਰ ਦਿੱਤੀ ਸੀ ਕਿ 'ਗੁਰੂ' ਨਾ ਅਖਵਾਉਣਾ। ਜਿਹੜੇ ਲੋਕ ਉਨ੍ਹਾਂ ਨੂੰ ਗੁਰੂ ਮੰਨਣ ਲੱਗ ਪਏ, ਉਹ ਪੰਥ ਨਾਲੋਂ ਵੱਖ ਕੀਤੇ ਗਏ। ਜੇ ਓਦੋਂ ਦਸਮੇਸ਼ ਜੀ ਨੇ 'ਯਾਰ੍ਹਵੀਂ ਪਾਤਸ਼ਾਹੀ' ਦੀ ਸਥਾਪਨਾ ਜ਼ਰੂਰੀ ਨਾ ਸਮਝੀ ਅਤੇ ਵਰਜੀ, ਤਾਂ ਸੌ ਸਵਾ ਸੌ ਸਾਲ ਮਗਰੋਂ ਕਿਹੜੀ ਖਾਸ ਲੋੜ ਪੈ ਗਈ ਸੀ ਅਜੇਹਾ ਸਿਲਸਿਲਾ ਮੁੜ ਜਾਰੀ ਕਰਨ ਦਾ, ਅਤੇ ਤੀਜੀ ਪਾਤਸ਼ਾਹੀ ਦੀ ਤੋਰੀ ਮਰਜਾਦਾ ਪਰੰਪਰਾ ਨੂੰ ਭੰਨ ਕੇ ਪਹਿਲਾਂ ਅਰੋੜੇ ਨੂੰ ਗੁਰੂ ਬਣਾਉਣ ਦੀ ਤੇ ਫੇਰ ਤਰਖਾਣਾਂ ਦੇ ਘਰ ਗੁਰਿਆਈ ਪੱਕੀ ਸਦੀਵੀ ਕਰਨ ਦੀ ?

(੨) ਬਾਬਾ ਰਾਮ ਸਿੰਘ ਜੀ ਨੂੰ 'ਬਾਰ੍ਹਵੀਂ ਪਾਤਸ਼ਾਹੀ' ਕਹਿਣਾ ਮੰਨਣਾ ਸ਼ੁਰੂ ਕੀਤਾ ਗਿਆ। ਇਹ ਗੱਲ ਵੀ ਬਾਬਾ ਜੀ ਦੇ ਹੁਕਮਾਂ ਦੇ ਵਿਰੁਧ ਹੈ। ਉਨ੍ਹਾਂ ਨੇ ਅਨੇਕ ਥਾਈਂ ਵੰਗਾਰ ਵੰਗਾਰ ਕੇ ਲਿਖਿਆ ਹੈ ਕਿ ਅਸੀਂ ਗੁਰੂ ਨਹੀਂ, ਸ੍ਰੀ ਦਸਮੇਸ਼ ਜੀ ਦੇ ਮਗਰੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਸਦਾ ਲਈ ਗੁਰੂ ਇਸਥਿਤ ਹਨ।

ਇਹ ਠੀਕ ਹੈ ਕਿ ਕੁਝ ਚਿਰ 'ਆਪ ਆਪਣੇ ਆਪ ਨੂੰ 'ਬਾਰ੍ਹਵੀਂ ਜਗ੍ਹਾ ਤੇ' ਜਾਂ 'ਬਾਰ੍ਹਵਾਂ ਜਾਮਾ' ਮੰਨਦੇ ਰਹੇ। ਪਰ ਉਹ ਕੇਵਲ ਸੌ ਸਾਖੀ ਵਿਚ ਦਿੱਤੇ ਭਵਿਸ਼-ਬਚਨਾਂ ਦੇ ਸੱਚੇ ਜਾਂ ਪੂਰੇ ਹੋਣ ਦੀ ਸ਼ਰਤ ਉਤੇ। ਆਪ ਨੇ ਸਪੱਸ਼ਟ ਲਿਖਿਆ ਸੀ ਕਿ ਜੇ ਸਾਡਾ ਸਰੀਰ ਉਹ ਹੈ ਜੋ ਸੌ ਸਾਖੀ ਵਿਚ ਲਿਖਿਆ ਹੈ, ਅਰਥਾਤ ਜੇ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਹਾਂ, 'ਬਾਰ੍ਹਵੀਂ ਜਗ੍ਹਾ' ਜਾਂ 'ਬਾਰ੍ਹਵਾਂ ਜਾਮਾਂ' ਹਾਂ, ਤਾਂ ਅਸੀਂ ਸੰਨ ੧੨੯੭ ਹਿਜਰੀ (ਸੰਨ ੧੮੮੦ ਈਸਵੀ, ਸੰਮਤ ੧੯੩੭ ਬਿਕ੍ਰਮੀ) ਵਿਚ ਪੰਜਾਬ ਆਵਾਂਗੇ, 'ਮਲੇਛ-ਪੰਥ' ਅਤੇ ਫਰੰਗੀਆਂ ਦਾ ਨਾਸ ਕਰਾਂਗੇ, ਅਤੇ ਸਾਰੇ ਦੇਸ

ਵਿਚ ਆਪਣਾ ਰਾਜ ਕਾਇਮ ਕਰ ਕੇ ਤਖਤ ਉਤੇ ਬੈਠਾਂਗੇ। ਚੂੰਕਿ ਇਹ ਗੱਲਾਂ ਨਾ ਹੋਈਆਂ, ਇਸ ਵਾਸਤੇ ਸੰਨ ੧੨੯੭ ਹਿਜਰੀ (ਸੰਨ ੧੮੮੦ ਈਸਵੀ) ਬੀਤ ਜਾਣ ਮਗਰੋਂ ਉਨ੍ਹਾਂ ਨੂੰ ਆਪ ਨੂੰ ਹੀ ਸਪੱਸ਼ਟ ਹੋ ਗਿਆ ਹੋਵੇਗਾ ਕਿ ਅਸੀਂ ਗੁਰੂ ਨਹੀਂ, ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਨਹੀਂ, 'ਬਾਰ੍ਹਵੀਂ ਜਗ੍ਹਾ' ਜਾਂ 'ਬਾਰ੍ਹਵਾਂ ਜਾਮਾ' ਨਹੀਂ, ਸਗੋਂ ਉਹ ਹੀ ਹਾਂ ਜੋ ਅਸੀਂ ਗੁਰਬਾਣੀ ਤੇ ਭਜਨ-ਬੰਦਗੀ ਦੇ ਅਸਰ ਦੇ ਹੇਠ ਹੋਣ ਸਮੇਂ ਆਪਣੇ ਆਪ ਨੂੰ ਸਮਝਦੇ ਸਾਂ – ਗੁਰੂ ਦੇ ਰਪਟੀਏ ਬਰਵਾਲੇ, ਕੂਕਰ, ਨਿਮਾਣੇ ਸਿੱਖ।

ਨਾਲੇ ਜੇ ਯਾਰ੍ਹਵੀਂ ਪਾਤਸ਼ਾਹੀ ਬਾਬਾ ਬਾਲਕ ਸਿੰਘ ਜੀ ਸਨ, ਤਾਂ ਉਨ੍ਹਾਂ ਦੀ ਗੱਦੀ ਉਤੇ ਤਾਂ ਉਨ੍ਹਾਂ ਦੇ ਭਤੀਜੇ ਭਾਈ ਕਾਨ੍ਹ ਸਿੰਘ, ਬੈਠੇ। ਬਾਬਾ ਬਾਲਕ ਸਿੰਘ ਜੀ ਦੇ ਅੰਤ ਸਮੇਂ ਉਹ ਹੀ ਉਨ੍ਹਾਂ ਦੇ ਪਾਸ ਸਨ। ਕੈਮਲਪੁਰੀ ਡੇਰੇ ਵਾਲਿਆਂ ਨੇ ਦਾਹਵਾ ਕੀਤਾ ਕਿ ਬਾਬਾ ਬਾਲਕ ਸਿੰਘ ਜੀ ਗੱਦੀ ਸਾਨੂੰ ਦੇ ਗਏ ਹਨ। ਬਾਬਾ ਬਾਲਕ ਸਿੰਘ ਜੀ ਦੇ ਅਕਾਲ ਚਲਾਣੇ ਸਮੇਂ ਬਾਬਾ ਰਾਮ ਸਿੰਘ ਜੀ ਤਾਂ ਹਜ਼ਰੇ ਤੋਂ ਸੈਂਕੜੇ ਕੋਹ ਦੂਰ ਬੈਠੇ ਸਨ। ਉਨ੍ਹਾਂ ਨੂੰ ਬਾਬਾ ਬਾਲਕ ਸਿੰਘ ਜੀ ਦੇ ਥਾਂ ਗੁਰਿਆਈ ਦਾ ਤਿਲਕ ਕਿਨ ਲਾਇਆ, ਕਦੋਂ ਲਾਇਆ, ਕਿੱਥੇ ਲਾਇਆ, ਅਤੇ ਕਿਸ ਦੀ ਆਗਿਆ ਨਾਲ ਲਾਇਆ? ਬਾਬਾ ਰਾਮ ਸਿੰਘ ਹੋਰਾਂ ਨੇ ਜੀਉਂਦੇ ਜੀ ਕਦੇ ਵੀ ਇਹ ਦਾਹਵਾ ਨਹੀਂ ਸੀ ਕੀਤਾ ਕਿ ਅਸੀਂ ਬਾਬਾ ਬਾਲਕ ਸਿੰਘ ਜੀ ਦੀ ਗੱਦੀ ਉਤੇ ਬਿਰਾਜਮਾਨ ਹਾਂ। ਆਪ ਨੇ ਅਸੂ ਸੰਮਤ ੧੯੨੨ ਵਿਚ ਬਾਬਾ ਬਾਲਕ ਸਿੰਘ ਦੇ ਨਾਮ-ਦਾਤਾ, ਸਾਂਈਂ ਸਾਹਿਬ ਜਵਾਹਰ ਮੱਲ, ਦੇ ਪੁੱਤਰ ਭਾਈ ਸਾਹਿਬ ਭਗਤ ਹੀਰਾ ਨੰਦ ਨੂੰ ਜੋ ਚਿੱਠੀ ਲਿਖੀ ਉਸ ਵਿਚ ਆਪ ਆਪਣੇ ਆਪ ਨੂੰ ਸਾਈਂ ਸਾਹਿਬ ਭਾਈ ਹੀਰਾ ਨੰਦ ਦਾ ਸੇਵਕ ਦੱਸਦੇ ਹਨ ਅਤੇ ਬੇਨਤੀ ਕਰਦੇ ਹਨ ਕਿ ਸਾਨੂੰ ਆਪਣਾ ਸੇਵਕ ਦੱਸ ਕੇ ਨਜ਼ਰਬੰਦੀ ਤੋਂ ਸਾਡੀ ਖਲਾਸੀ ਕਰਾਉਣ ਦੇ ਜਤਨ ਕਰੋ।

ਇਸੇ ਤਰ੍ਹਾਂ ਬਾਬਾ ਰਾਮ ਸਿੰਘ ਜੀ ਰੰਗੂਨ ਵਿਚ ਅਕਾਲ

ਚਲਾਣਾ ਕਰ ਗਏ। ਉਨ੍ਹਾਂ ਨੇ ਬਾਬਾ ਹਰੀ ਸਿੰਘ ਨੂੰ ਗੁਰਿਆਈ ਦਾ ਤਿਲਕ ਕਦੋਂ, ਕਿੱਥੇ ਤੇ ਕਿਸ ਤਰ੍ਹਾਂ ਲਾਇਆ ਜਾਂ ਲਵਾਇਆ ?

ਨਾਲੇ ਕੂਕਿਆਂ ਦੇ ਵਿਸ਼ਵਾਸ਼ ਮੂਜਬ ਬਾਬਾ ਰਾਮ ਸਿੰਘ ਜੀ ਅਜੇ ਜੀਉਂਦੇ ਹਨ, ਉਨ੍ਹਾਂ ਦੀ ਅਰਦਾਸ ਵਿਚ 'ਬੰਦੀ ਖਾਨੇ ਦੀ ਬੰਦ ਖਲਾਸ' ਲਈ ਅਤੇ ਪਰਮਾਤਮਾ ਦੇ 'ਸਰਗੁਣ ਸਰੂਪ ਦੇ ਦਰਸ਼ਨ' ਲਈ ਬੇਨਤੀ ਕੀਤੀ ਜਾਂਦੀ ਹੈ, ਆਪ ਦੇ ਕਥਨ ਦੇ ਅਧਾਰ ਤੇ ਕੂਕੇ ਨਿਸ਼ਚਾ ਧਾਰੀ ਬੈਠੇ ਹਨ ਕਿ ਜਦ ਰੂਸ ਪੰਜਾਬੇ ਆਵੇਗਾ, ਉਹ ਆਪ ਵੀ ਏਥੇ ਆਉਣਗੇ, ਤਾਂ ਫਿਰ ਉਨ੍ਹਾਂ ਦੇ ਜੀਉਂਦੇ ਜੀ 'ਤੇਰ੍ਹਵੀਂ' ਚੌਧਵੀਂ ਤੇ 'ਪੰਦਰ੍ਹਵੀਂ' ਪਾਤਸ਼ਾਹੀ ਕਾਇਮ ਕਰ ਘੱਤਣੀ ਕਿਵੇਂ ਠੀਕ ਹੈ ? ਅਜੇ ਤਾਂ 'ਬਾਰ੍ਹਵੀਂ ਪਾਤਸ਼ਾਹੀ' ਦਾ ਹੀ ਸਮਾਂ ਹੈ ਅਤੇ ਜਦ ਤੀਕ ਉਹ ਰੂਸ ਦੇ ਨਾਲ ਪੰਜਾਬੇ ਆ ਕੇ ਏਥੇ ਦੇਹ ਨਹੀਂ ਤਿਆਗਦੇ, ਤਕ ਤੀਕ 'ਬਾਰ੍ਹਵੀਂ ਪਾਤਸ਼ਾਹੀ' ਦਾ ਹੀ ਸਮਾਂ ਰਹੇਗਾ।

(ੲ) ਨਾਮਧਾਰੀਏ "੧ ਓ ਸਤਿਗੁਰ ਪ੍ਰਸਾਦਿ" ਦੇ ਥਾਂ "੧ ਓ ਸਤਿਗੁਰੂ ਰਾਮ ਸਿੰਘ ਜੀ ਸਹਾਇ" ਅਤੇ ਭੈਣੀ ਨੂੰ "ਭੈਣੀ ਸਾਹਿਬ ਲਿਖਣ ਲੱਗ ਪਏ ਹਨ। ਇਹ ਵੀ ਬਾਬਾ ਰਾਮ ਸਿੰਘ ਜੀ ਦੀ ਵਰਤੋਂ ਮਰਜਾਦਾ ਦੇ ਉਲਟ ਹੈ। ਉਹ ਆਪਣਿਆਂ "ਹੁਕਮਨਾਮਿਆਂ" ਵਿੱਚ ੧ ਓ ਸਤਿਗੁਰਪ੍ਰਸਾਦਿ" ਤੇ "ਭੈਣੀ" ਹੀ ਲਿਖਦੇ ਰਹੇ ਸਨ। ਭੈਣੀ ਬਾਰੇ ਤਾਂ ਆਪ ਦਾ ਹੁਕਮ ਸੀ ਕਿ ਜੇ ਅਸੀਂ ਡੇਰੇ ਆ ਗਏ, ਤਾਂ ਪਿੰਡ ਦਾ ਨਾਂ "ਰਾਮਦਾਸਪੁਰਾ" ਹੋ ਜਾਊ ਅਤੇ ਜੇ ਨਾ ਆਏ ਤਾਂ ਇਸ ਦਾ ਨਾਂ "ਭੂੰਦੜ ਭੈਣੀ" ਹੀ ਰਹੇਗਾ। ਇਸ ਪਿੰਡ ਨੂੰ "ਭੈਣੀ ਸਾਹਿਬ" ਕਹਿਣਾ ਤੇ "ਭੂੰਦੜ ਭੈਣੀ" ਨਾ ਕਹਿਣਾ ਬਾਬਾ ਜੀ ਦੇ ਬਚਨ ਦੀ ਉਲੰਘਣਾ ਹੈ।

(੪) ਨਾਮਧਾਰੀਆਂ ਦੀ ਅਰਦਾਸ—

ਨਾਮਧਾਰੀਆਂ ਦੀ ਅਰਦਾਸ ਗੁਰਸਿੱਖਾਂ ਦੀ ਅਰਦਾਸ ਤੋਂ ਹੋਰਵੀਂ ਹੈ। ਇਸ ਅਰਦਾਸ ਨਾਲੋਂ ਜੋ ਫ਼ਰਕ ਉਸ ਵਿਚ ਪਾਏ ਗਏ ਹਨ, ਉਹ ਗੁਰਮਤ ਤੇ ਸਿਖ ਪਰੰਪਰਾ ਦੇ ਵਿਰੁਧ ਹਨ ਅਤੇ ਸਚਾਈ ਦੇ ਉਲਟ ਹਨ।

(ੳ) ਗੁਰਸਿੱਖਾਂ ਦੀ ਅਰਦਾਸ ਦੇ ਮੁਢਲੇ ਸ਼ਬਦ ਹਨ 'ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦'। ਇਹ ਇਸ ਲਈ ਕਿ ਅਗਾਂਹ ਜੋ ਬਾਣੀ ਆਉਂਦੀ ਹੈ ਉਹ ਦਸਵੀਂ ਪਾਤਸ਼ਾਹੀ ਦੀ ਰਚਨਾ ਹੈ ਅਤੇ ਭਗੌਤੀ ਜੀ ਕੀ ਵਾਰ ਦਾ ਅਰੰਭ ਹੈ। ਕੂਕਿਆਂ ਦੀ ਅਰਦਾਸ ਵਿਚ "ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦" ਦੇ ਥਾਂ "ਪਾਤਸ਼ਾਹੀ ੧੨" ਵਰਤਿਆ ਹੈ, ਪਰ ਅੱਗੇ ਜੋ ਬਾਣੀ ਹੈ, ਉਹ ਗੁਰਸਿਖਾਂ ਦੀ ਅਰਦਾਸ ਵਾਲੀ ਅਤੇ ਦਸਵੀਂ ਪਾਤਸ਼ਾਹੀ ਦੀ ਰਚਨਾ ਹੈ। ਏਥੇ "ਪਾਤਸ਼ਾਹੀ ੧੨" ਲਿਖਣਾ ਬਿਲਕੁਲ ਅਯੋਗ ਤੇ ਸਦਾਕਤ ਦੇ ਉਲਟ ਜਾਂ ਗਲਤ ਬਿਆਨੀ ਹੈ।

(ਅ) ਦਸਾਂ ਪਾਤਸ਼ਾਹੀਆਂ ਦੇ ਨਾਵਾਂ ਮਗਰੋਂ "ਦਸਾਂ ਗੁਰੂ ਸਾਹਿਬਾਂ ਦੀ ਜੋਤ ਸ੍ਰੀ ਗੁਰੂ ਗਰੰਥ ਸਾਹਿਬ" ਦਾ ਨਾ ਲੈਣ ਦੇ ਥਾਂ ਕੂਕੇ ਆਖਦੇ ਹਨ, "ਸ੍ਰੀ ਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਸ ਮਾਰਗ ਦੀਆ ਬਤਾਇ"। ਇਸ ਦਾ ਮਤਲਬ ਤਾਂ ਇਹ ਹੋਇਆ ਨਾ ਕਿ ਕੂਕਿਆਂ ਨੂੰ ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਨੇ ਮਾਰਗ (ਰਾਹ) ਨਹੀਂ ਸੀ ਦੱਸਿਆ, ਸਗੋਂ ਬਾਬੇ ਬਾਲਕ ਸਿੰਘ ਨੇ ਦੱਸਿਆ ਜਾਂ ਇਹ ਮਤਲਬ ਹੋਇਆ ਕਿ ਬਾਬਾ ਬਾਲਕ ਸਿੰਘ ਦਾ ਤੋਰਿਆ ਹੋਇਆ ਪੰਥ ਦਸਾਂ ਪਾਤਸ਼ਾਹੀਆਂ, ਦੇ ਪੰਥ ਨਾਲੋਂ ਹੋਰਵਾਂ ਹੈ।

(ੲ) ਇਸ ਤੋਂ ਅਗੇ ਕੂਕੇ ਅਰਦਾਸ ਵਿਚ ਕਹਿੰਦੇ ਹਨ, "ਸ੍ਰੀ ਸਤਿਗੁਰੂ ਰਾਮ ਸਿੰਘ ਦੀਨ ਦੁਨੀ ਦੇ ਵਾਲੀ ਅੰਤਰਯਾਮੀ ਸ੍ਰੀ ਅਕਾਲ ਪੁਰਖ ਜੀ ਸਿਮਰੀਐ ਜਿਨ ਜਮ ਤੇ ਲੀਆ ਛਡਾਇ"। ਪਾਠਕ ਜਨ

ਪਿੱਛੇ ਦਿੱਤੇ ਗਏ ਸਮਾਚਾਰਾਂ ਤੇ ਬਾਬਾ ਜੀ ਦੇ ਆਪਣੇ ਗੁਰੂ ਨਾ ਹੋਣ ਸੰਬੰਧੀ ਵਿਚਾਰਾਂ ਤੋਂ ਆਪ ਹੀ ਅੰਦਾਜ਼ਾ ਲਾ ਲੈਣ ਕਿ ਕੂਕਿਆਂ ਦੇ ਬਾਬਾ ਜੀ ਦੇ ਨਾਂ ਨਾਲ ਅਜੇਹੇ ਵਿਸ਼ੇਸ਼ ਪਦ ਜੋੜਨ ਨੂੰ ਬਾਬਾ ਜੀ ਆਪ ਕਿਵੇਂ ਮਨਾਉਂਦੇ। ਉਨ੍ਹਾਂ ਨੇ ਤਾਂ ਲਿਖਿਆ ਸੀ; "ਜੇ ਮੇਰੇ ਵਿਚ ਕੁਛ ਕਲਾ ਹੋਵੇ ਤਾਂ ਮੈਂ ਆਪ ਕੈਦ ਕਿਉਂ ਹੋਵਾਂ ? ਕਲਾ ਤਾਂ ਨਾਮ ਤੇ ਗੁਰੂ ਵਿਚ ਹੈ।......ਮੈਂ ਤਾਂ ਅੱਠੇ ਪਹਿਰ ਬੇਨਤੀ ਕਰਦਾ ਹਾਂ ਜੋ ਹੇ ਗੁਰੂ ਜੀ ਤੇਰੀ ਸ਼ਰਨ ਹਾਂ, ਬੇਮੁੱਖੀ ਥੀਂ ਰੱਖ ਲਈਂ...।" ਉਹ ਤਾਂ ਗੁਰੂ ਅਖਵਾਉਣ ਨੂੰ ਭੀ ਬੇਮੁਖੀ ਸਮਝਦੇ ਸਨ ਤੇ ਵੱਜ ਕੇ ਕਹਿੰਦੇ ਸਨ ਕਿ ਸਾਡੇ ਵਿਚ 'ਗੁਰੂ' ਜਿੰਨੀ ਕਲਾ ਨਹੀਂ ਫਿਰ ਭਲਾ ਉਹ ਕਦ ਕਿਸੇ ਨੂੰ ਇਹ ਆਗਿਆ ਦੇ ਸਕਦੇ ਕਿ ਸਾਨੂੰ—

"ਨੀਕੀ ਕੀਰੀ ਮਹਿ ਕਲ ਰਾਖੈ,
ਭਸਮ ਕਰੈ ਲਸਕਰ ਕੋਟਿ ਲਾਖੈ"

ਅਤੇ

"ਨਦਰਿ ਉਪਠੀ ਜੇ ਕਰੈ ਸੁਲਤਾਨਾ ਘਾਹੁ ਕਰਾਇਦਾ।
ਦਰਿ ਮੰਗਨਿ ਭਿਖ ਨ ਪਾਇਦਾ"

ਕਲਾ ਵਾਲੀ ਸ਼ਕਤੀ ਰੱਖਣ ਵਾਲਾ 'ਅਕਾਲ ਪੁਰਖ ਜੀ' ਆਖੇ ? ਸਪਸ਼ੱਟ ਹੈ ਕਿ ਉਨ੍ਹਾਂ ਦੇ ਨਾਂ ਨਾਲ ਇਹ ਪਦ ਜੋੜ ਕੇ ਉਨ੍ਹਾਂ ਦੀ ਹੁਕਮ-ਅਦੂਲੀ ਕੀਤੀ ਹੈ, ਉਨ੍ਹਾਂ ਨਾਲ ਬੇਮੁਖੀ ਪਰਗਟ ਕੀਤੀ ਹੈ।

ਨਾਲੇ ਗੁਰਸਿੱਖੀ ਦੇ ਦ੍ਰਿਸ਼ਟੀ ਕੋਨ ਤੋਂ ਕੂਕਿਆਂ ਦਾ ਕਿਸੇ ਇਨਸਾਨ ਨੂੰ, ਭਾਵੇਂ ਉਹ ਕਿੰਨਾ ਵੀ ਉੱਚਾ ਸੁੱਚਾ ਹੋਵੇ, ਪਰਮੇਸ਼ਰ ਕਹਿਣਾ ਸਰਾ ਸਰ ਕੁਫਰ ਹੈ। ਗੁਰਬਾਣੀ ਵਿਚ ਥਾਂ ਥਾਂ ਸਪੱਸ਼ਟ ਤੌਰ ਤੇ ਲਿਖਿਆ ਹੈ ਕਿ ਪਰਮਾਤਮਾ ਅਜੂਨੀ ਹੈ, ਉਹ ਜੰਮਦਾ ਮਰਦਾ ਨਹੀਂ। ਜਿਹੜਾ ਬੰਦਾ ਜੰਮਿਆ ਤੇ ਬੁੱਢਾ ਹੋ ਕੇ ਕਾਲ-ਵੱਸ ਹੋ ਗਿਆ, ਉਹ 'ਅਕਾਲ' ਕਿਵੇਂ ਹੋਇਆ ? 'ਅਕਾਲ' ਦੇ ਅਰਥ ਹਨ 'ਕਾਲ ਰਹਿਤ; ਜੋ ਮਰੇ ਨਾ, ਜੋ ਸਮੇਂ ਦੇ ਅਸਰਾਂ ਤੋਂ ਪਰੇ ਜਾਂ ਬੇਲਾਗ ਹੈ।'

ਕੀ ਬਾਬਾ ਜੀ ਵਿਚ ਇਹ ਗੁਣ ਸਨ ? ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ :–

'ਸੋ ਮੁਖ ਜਲਉ ਜਿਤੁ ਕਹਹਿ ਠਾਕੁਰੁ ਜੋਨੀ।'

ਸ੍ਰੀ ਦਸਮੇਸ਼ ਜੀ ਦਾ ਫੁਰਮਾਨ ਹੈ:–

"ਜੋ ਹਮ ਕੋ ਪਰਮੇਸਰ ਉਚਰਿ ਹੈਂ,
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।"

ਇਨ੍ਹਾਂ ਤੋਂ ਆਪ ਹੀ ਅੰਦਾਜ਼ਾ ਲਾ ਲਵੋ ਕਿ ਬਾਬਾ ਰਾਮ ਸਿੰਘ ਜੀ ਨੂੰ ਪਰਮੇਸ਼ਰ ਕਹਿਣ ਵਾਲਿਆਂ ਨੂੰ ਪੰਜਵੇਂ ਤੇ ਦਸਵੇਂ ਗੁਰੂ ਕਿਸ ਸਜ਼ਾ ਦੇ ਭਾਗੀ ਸਮਝਦੇ ਹਨ।

(ਸ) ਅਗਾਂਹ ਕੂਕੇ ਤੇਰ੍ਹਵੀਂ; ਚੌਧਵੀਂ, ਤੇ ਪੰਦਰ੍ਹਵੀਂ ਪਾਤਸ਼ਾਹੀ ਦੇ ਨਾਂ ਲੈਂਦੇ ਹਨ। ਇਹ ਸਭ ਗੁਰਸਿੱਖੀ ਦੀ ਮਰਜਾਦਾ ਅਤੇ ਸ੍ਰੀ ਦਸਮੇਸ਼ ਜੀ ਦੇ ਸਪੱਸ਼ਟ ਹੁਕਮਾਂ ਦੇ ਉਲਟ ਹੈ; ਮਨਮਤ ਹੈ।

(ਹ) ਕੂਕੇ ਆਪਣੀ ਅਰਦਾਸ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਪੰਜਾ ਪਿਆਰਿਆਂ, ਚਹੁੰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਆਰਿਆਂ ਨਾਲ ਚੀਰੇ ਜਾਣ ਵਾਲਿਆਂ ਤੇ ਖੋਪਰੀਆਂ ਲੁਹਾਉਣ ਵਾਲਿਆਂ ਤੇ ਚਰਖੀਆਂ ਤੇ ਚੜ੍ਹਨ ਵਾਲੇ ਸ਼ਹੀਦਾਂ ਦੇ ਨਾਂ ਨਹੀਂ ਲੈਂਦੇ, ਚਹੁੰ ਤਖਤਾਂ ਤੇ ਸਰਬਤ ਗੁਰਦੁਆਰਿਆਂ ਨੂੰ ਯਾਦ ਨਹੀਂ ਕਰਦੇ, ਸਗੋਂ ਉਹ ਉਨ੍ਹਾਂ ਨੂੰ ਯਾਦ ਕਰਦੇ ਹਨ ਜਿਹੜੇ "ਤੋਪਾਂ ਅੱਗੇ ਉਡਾਏ ਗਏ"। ਹਾਲਾਂ ਕਿ ਤੋਪਾਂ ਅੱਗੇ ਉਡਾਏ ਜਾਣ ਵਾਲਿਆਂ ਨੇ ਬਾਬਾ ਰਾਮ ਸਿੰਘ ਜੀ ਦੀ ਹੁਕਮ-ਅਦੂਲੀ ਕੀਤੀ ਸੀ ਅਤੇ ਉਨ੍ਹਾਂ ਦੀ ਸਖਤ ਨਿਰਾਦਰੀ ਵੀ ਕੀਤੀ ਸੀ। ਕੂਕੇ ਇਨ੍ਹਾਂ ਨੂੰ ਪੰਜਾਂ ਪਿਆਰਿਆਂ ਚਹੁੰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਆਦਿ ਦੀ ਥਾਂ ਦੇਂਦੇ ਹਨ। ਕਿੰਨਾ ਹਨੇਰ ਹੈ!

(ਕ) ਅਖੀਰ ਵਿਚ ਗੁਰਸਿੱਖੀ ਦੀ ਅਰਦਾਸ ਵਿਚ ਸ਼ਬਦ ਆਉਂਦੇ ਹਨ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ

ਭਲਾ।" ਪਰ ਕੂਕੇ ਏਥੇ ਆਖਦੇ ਹਨ "ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।"

ਗੁਰਸਿੱਖਾਂ ਦੀ ਅਰਦਾਸ ਵਾਲੇ ਇਹ ਸ਼ਬਦ ਦਸਵੀਂ ਪਾਤਸ਼ਾਹੀ ਦੇ ਸਮੇਂ ਤੋਂ ਪਰਚਲਤ ਹਨ ਅਤੇ ਮੁੱਢਲੀਆਂ ਤੁਕਾਂ 'ਪ੍ਰਥਮ ਭਗੌਤੀ ਸਿਮਰਿਕੈ" ਤੋਂ 'ਸਭ ਥਾਈਂ ਹੋਇ ਸਹਾਇ' ਵਾਕੁਰ ਇਹ ਵੀ ਬਦਲਾਏ ਨਹੀਂ ਜਾ ਸਕਦੇ। ਪਰ ਕੂਕਿਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਪਿਛਾਂਹ ਹਟਾ ਕੇ ਬਾਬਾ ਰਾਮ ਸਿੰਘ ਜੀ ਦਾ ਨਾਂ ਟਿਕਾ ਦਿੱਤਾ ਹੈ। ਕੀ ਇਸ ਦਾ ਮਤਲਬ ਇਹ ਹੈ ਕਿ ਜੋ ਜਗ੍ਹਾ ਗੁਰਸਿੱਖਾਂ ਦੇ ਮਨਾਂ ਤੇ ਵਿਸ਼ਵਾਸ਼ਾਂ ਵਿਚ ਤੇ ਸਿੱਖ ਪੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਰਾਪਤ ਹੈ? ਉਹ ਕੂਕਿਆਂ ਦੇ ਮਨਾਂ, ਵਿਸ਼ਵਾਸਾਂ ਤੇ ਪੰਥ ਵਿਚ ਬਾਬਾ ਰਾਮ ਸਿੰਘ ਜੀ ਨੂੰ ਪਰਾਪਤ ਹੈ ? ਕੀ ਕੂਕੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਹਨ ?

(ਖ) ਕੂਕਿਆਂ ਦੀ ਅਰਦਾਸ ਵਿਚ ਜਿੱਥੇ ਸ੍ਰੀ ਗੁਰੂ ਗਰੰਥ ਦਾ ਜ਼ਿਕਰ ਆਉਂਦਾ ਵੀ ਹੈ ਓਥੇ ਕੇਵਲ 'ਗ੍ਰੰਥ ਸਾਹਿਬ' ਲਿਖਿਆ ਹੈ। ਇਸ ਦਾ ਭਾਵ ਇਹ ਹੈ ਕਿ ਕੂਕੇ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਪਰ, ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਬਾਬਾ ਰਾਮ ਸਿੰਘ ਜੀ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਦੇ ਸਨ। ਆਪਣੀਆਂ ਅਰਦਾਸਾਂ ਵਿਚ ਜਿੱਥੇ ਵੀ ਲੋੜ ਪੈਂਦੀ ਹੈ ਆਪ 'ਗੁਰੂ ਗ੍ਰੰਥ ਸਾਹਿਬ' ਲਿਖਦੇ ਹਨ, ਛੜਾ 'ਗ੍ਰੰਥ ਸਾਹਿਬ' ਕਿਤੇ ਨਹੀਂ ਲਿਖਦੇ। ਕੀ ਇਸ ਦਾ ਵੀ ਇਹ ਮਤਲਬ ਨਹੀਂ ਕਿ ਕੂਕੇ ਸ੍ਰੀ ਦਸਮੇਸ਼ ਪਿਤਾ ਦੇ ਹੀ ਨਹੀਂ ਸਗੋਂ ਨਾਲ ਹੀ ਆਪਣੇ ਖਾਸ 'ਅੰਤਰਯਾਮੀ' ਅਕਾਲ ਪੁਰਖ ਜੀ ਸਤਿਗੁਰੂ" ਬਾਬਾ ਰਾਮ ਸਿੰਘ ਜੀ ਦੇ ਹੁਕਮਾਂ ਦੀ ਵੀ ਪਰਵਾਹ ਨਹੀਂ ਕਰਦੇ ? ਕੀ ਇਹ ਸ੍ਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਸਾਜੇ ਪੰਥ ਨਾਲੋਂ ਜਾਣ ਬੁੱਝ ਕੇ ਵੱਖ ਨਹੀਂ ਹੋ ਗਏ ?

ਅਖੀਰ ਵਿਚ ਅਸੀਂ ਇਹ ਕਹਿ ਕੇ ਇਹ ਵਾਰਤਾ ਖਤਮ ਕਰਦੇ ਹਾਂ ਕਿ ਜਿਨ੍ਹਾਂ ਮਨੋਰਥਾਂ ਤੇ ਆਸ਼ਿਆਂ ਨੂੰ ਮੁੱਖ ਰੱਖ ਕੇ ਬਾਬਾ

ਰਾਮ ਸਿੰਘ ਜੀ ਨੇ ਪਰਚਾਰ ਅਰੰਭਿਆ ਸੀ, ਜੇ ਆਪ ਉਨ੍ਹਾਂ ਉਪਰ ਪੱਕੀ ਤਰ੍ਹਾਂ ਕਾਇਮ ਰਹਿੰਦੇ, ਅਤੇ ਗੁਰਮਤ ਤੋਂ ਹੋਰਵੀਆਂ ਕਾਢਾਂ ਕੱਢ ਕੇ ਇਕ ਨਵੀਂ ਸੰਪਰਦਾ ਕਾਇਮ ਕਰਨ ਦੇ ਰਾਹੇ ਨਾ ਪੈਂਦੇ, ਤਾਂ ਨਾ ਕੇਵਲ ਉਨ੍ਹਾਂ ਨੂੰ ਆਪ ਨੂੰ ਹੀ ਵਧੇਰੇ ਸਫਲਤਾ ਅਤੇ ਪ੍ਰਭਤਾ ਪਰਾਪਤ ਹੁੰਦੀ, ਅਤੇ ਗੁਰਸਿੱਖੀ ਉਤਸ਼ਾਹ-ਜਨਕ ਢੰਗ ਨਾਲ ਉਨੱਤੀ ਕਰਦੀ ਤੇ ਫੈਲਦੀ, ਸਗੋਂ ਉਨ੍ਹਾਂ ਨੂੰ ਵੀ ਉਹ ਖੇਚਲਾਂ ਤੇ ਤਕਲੀਫਾਂ ਨਾ ਭੁਗਤਣੀਆਂ ਪੈਂਦੀਆਂ ਜਿਹੜੀਆਂ ਪਰਚਾਰ ਦੇ ਹੋਰਵੀਂ ਪਾਸੇ ਨੂੰ ਤੁਰ ਪੈਣ ਕਰਕੇ ਉਨ੍ਹਾਂ ਨੂੰ ਭੁਗਤਣੀਆਂ ਪਈਆਂ। ਆਪ ਦੇ ਜਤਨ ਸਿੱਖਾਂ ਵਿਚ ਸੁਚੱਜੀ ਜਾਗਰਿਤ ਅਤੇ ਏਕਾ ਉਤਸ਼ਾਹ ਪੈਦਾ ਕਰ ਕੇ ਸਾਰੇ ਪੰਥ ਨੂੰ ਹੀ ਉੱਨਤੀ ਦੇ ਰਾਹ ਤੇ ਚੋਖਾ ਅਗਾਂਹ ਖੜਦੇ, ਉਨ੍ਹਾਂ ਦੇ ਨਵੀਂ ਸੰਪਰਦਾ ਖੜੀ ਕਰਨ ਨਾਲ ਜੋ ਨਚਾਕੀ, ਝਗੜੇ ਅਤੇ ਕੁੜੱਤਣ ਪੈਦਾ ਹੋਈ, ਉਸ ਸਭ ਤੋਂ ਪੰਥ ਬਚਿਆ ਰਹਿੰਦਾ।

ਫੇਰ ਵੀ ਆਪ ਦੇ ਜਤਨਾਂ ਨੇ ਇੱਕ ਗੁਣ ਜ਼ਰੂਰ ਕੀਤਾ। ਇਨ੍ਹਾਂ ਨੇ ਸਿੱਖਾਂ ਨੂੰ ਹਲੂਣਾ ਦਿੱਤਾ ਅਤੇ ਕੁਰੀਤੀਆਂ ਦੂਰ ਕਰਨ ਲਈ ਟੁੰਬਿਆ। ਇਸ ਟੁੰਬ ਦਾ ਫਲ ਸਿੰਘ-ਸਭਾ ਲਹਿਰ ਹੋਈ।

--o--

# ਸਿੰਘ ਸਭਾ ਲਹਿਰ

ਲੋੜ ਤੇ ਉਤਪਤੀ–

ਨਾਮਧਾਰੀ ਲਹਿਰ ਦੇ ਕੁਰਾਹੇ ਪੈ ਕੇ ਮਾਤ ਪੈ ਜਾਣ ਤੇ ਸਿਖਾਂ ਵਿਚ ਸਿੰਘ-ਸਭਾ ਲਹਿਰ ਸ਼ੁਰੂ ਹੋਈ। ਇਸ ਸੰਬੰਧੀ ਪਹਿਲਾਂ ਇਹ ਵਿਚਾਰਨਾ ਜ਼ਰੂਰੀ ਹੈ ਕਿ ਇਸ ਲਹਿਰ ਦੀ ਕੀ ਲੋੜ ਪਈ, ਉਹ ਲੋੜ ਕਿਵੇਂ ਅਨੁਭਵ ਹੋਈ ਅਤੇ ਇਸ ਲਹਿਰ ਦੇ ਹੋਂਦ ਵਿਚ ਆਉਣ ਦੇ ਤਤਕਾਲੀ ਕਾਰਨ ਕੀ ਬਣੇ।

ਬਾਬਾ ਰਾਮ ਸਿੰਘ ਜੀ ਦੇ ਵੇਲੇ ਸਿਖਾਂ ਵਿਚ ਕੁਝ ਅਜੇਹੀਆਂ ਧਾਰਮਕ ਤੇ ਸਮਾਜਕ ਕੁਰੀਤੀਆਂ ਪਰਚਲਤ ਸਨ ਜੋ ਸਿੱਖੀ ਦਿਆਂ ਆਸ਼ਿਆਂ, ਸਿਧਾਤਾਂ ਦੇ ਰਵਾਇਤਾਂ ਦੇ ਉਲਟ ਸਨ ਅਤੇ ਜੋ ਅਨਮਤੀਆਂ (ਅਰਥਾਤ ਹੋਰਨਾਂ ਧਰਮਾਂ ਵਾਲਿਆਂ) ਦੀ ਰੀਸੋ ਅਤੇ ਮਨਮਤੀਆਂ (ਅਰਥਾਤ ਗੁਰਮਤ ਤਿਆਗ ਕੇ ਆਪਣੀ ਮਤ ਉਪਰ ਚਲਣ ਵਾਲਿਆਂ) ਦੇ ਜਤਨਾਂ ਤੇ ਭਰਮਾਂ ਕਰਕੇ ਪਰਚਲਤ ਹੋ ਗਈਆਂ ਸਨ। ਦੇਵੀਆਂ ਦੇਵਤਿਆਂ, ਮੂਰਤੀਆਂ, ਮੜ੍ਹੀਆਂ, ਕਬਰਾਂ ਆਦਿ ਦੀ ਪੂਜਾ, ਜਾਤ-ਪਾਤ ਤੇ ਛੂਤ-ਛਾਤ ਦੇ ਭਰਮ ਤੇ ਇਨ੍ਹਾਂ ਤੋਂ ਉਪਜੀ ਵਰਤੋਂ, ਵਰਤ, ਸਰਾਧ ਤੇ ਹਵਨ ਆਦਿ ਰਸਮਾਂ ਸਭ ਅਨਮਤੀਆਂ ਦੀ ਰੀਸ ਦੇ ਕਾਰਨ ਸਿਖਾਂ ਵਿਚ ਆ ਗਈਆਂ ਤੇ ਵਧ ਰਹੀਆਂ ਸਨ। ਕੁਝ ਮਨੁਖਾਂ ਨੂੰ ਅਵਤਾਰ ਜਾਂ ਗੁਰੂ ਸਮਝ ਕੇ ਪੂਜਣ ਦੀ ਕੁਰੀਤੀ ਸੋਢੀਆਂ ਬੇਦੀਆਂ ਦੀ ਮਨਮਤ ਕਰਕੇ ਤੁਰੀ ਅਤੇ ਲੋਕਾਂ ਵਿਚ ਭਰਮ ਤੇ ਅਵਿਦਿਆ ਦਾ ਜ਼ੋਰ ਹੋਣ ਕਰਕੇ ਵਧੀ ਫੁਲੀ। ਗੁਰਬਾਣੀ ਦਾ ਪਾਠ, ਵਿਚਾਰ ਤੇ ਅਭਿਆਸ ਮੱਠਾ ਪੈ ਗਿਆ, ਸਿੱਖੀ ਆਦਰਸ਼ ਮਨਾਂ ਦੀ ਨਜ਼ਰੋਂ ਉਹਲੇ ਹੋ ਕੇ ਭੁਲਣ ਲੱਗ ਪਏ।

ਨਾਮਧਾਰੀ ਲਹਿਰ ਨੇ ਗੁਰਬਾਣੀ ਦੇ ਪਾਠ ਅਭਿਆਸ ਦੀ ਰੌ ਚਲਾਈ, ਜਾਤ-ਪਾਤ ਦੇ ਭਰਮ ਤੇ ਭਿੰਨ-ਭੇਦ ਨੂੰ ਦੂਰ ਕਰਨ ਦੇ ਜਤਨ ਕੀਤੇ ਅਤੇ ਬੇਦੀਆਂ, ਸੋਢੀਆਂ, ਬਰਾਹਮਣਾਂ ਆਦਿ ਦੀ ਮਾਨਤਾ ਪੂਜਾ ਦੇ ਵਿਰੁਧ ਅਵਾਜ਼ ਉਠਾਈ । ਇਹ ਸਭ ਕੁਝ ਲੋੜੀਂਦਾ ਅਤੇ ਠੀਕ ਲੀਹ ਤੇ ਸੀ। ਪਰ ਮੰਦੇ ਭਾਗਾਂ ਨੂੰ, ਜਿਹਾ ਕਿ ਅੱਗੇ ਦਸਿਆ ਗਿਆ ਹੈ, ਬਾਬਾ ਰਾਮ ਸਿੰਘ ਜੀ ਹਿੰਦੂਪੁਣੇ ਦੀ ਲਾਗ ਤੋਂ ਬਚ ਨਾ ਸਕੇ। ਜਿੱਥੇ ਆਪ ਨੇ ਚੋਖਾ ਕੁਝ ਬੜੇ ਉਤਸ਼ਾਹ ਨਾਲ ਗੁਰਮਤ-ਪਰਚਾਰ ਲਈ ਕੀਤਾ, ਓਥੇ ਨਾਲ ਹੀ ਆਪ ਨੇ ਵਧੇਰੇ ਕੁੱਝ ਗੁਰਮਤ ਤੋਂ ਹੋਰਵਾਂ ਕਰ ਮਾਰਿਆ। ਨਤੀਜਾ ਇਹ ਹੋਇਆ ਕਿ ਸਿੱਖਾਂ ਵਿਚ ਨਿਰੋਲ ਗੁਰਮਤ ਦਾ ਤੋਰਾ ਤੋਰਨ ਵਾਸਤੇ ਜੰਮੀ ਉਸਰੀ ਇਹ ਲਹਿਰ, ਕੁੱਝ ਚਿਰ ਜੋਸ਼ ਵਿਖਾ ਕੇ, ਗੁਰੂ ਨਾਨਕ-ਗੁਰੂ ਗੋਬਿੰਦ ਦੇ ਸਿੱਖਾਂ ਨਾਲੋਂ ਕਈ ਗੱਲਾਂ ਵਿਚ ਹੋਰਵੀਂ ਤੇ ਅੱਡਰੀ ਜਿਹੀ ਸੰਪਰਦਾ ਨੂੰ ਜਨਮ ਦੇ ਕੇ ਇਕ ਤਰ੍ਹਾਂ ਬੱਸ ਹੀ ਹੋ ਗਈ।

ਨਤੀਜਾ ਇਹ ਹੋਇਆ ਕਿ ਕਾਫੀ ਸਾਰੀਆਂ ਅਗਲੀਆਂ ਕੁਰੀਤੀਆਂ ਵੀ ਜਰਾ ਕੁ ਮੱਠੀਆਂ ਪੈ ਕੇ ਓਵੇਂ ਹੀ ਚਾਲੂ ਰਹੀਆਂ ਅਤੇ ਕੁਝ ਨਵੀਆਂ ਹੋਰ ਵੀ ਹੋਂਦ ਵਿਚ ਆ ਗਈਆਂ। ਬਾਬਾ ਜੀ ਦਾ ਆਪਣੇ ਹੀ ਮੁੱਢਲੇ ਅਸੂਲਾਂ ਪਰਚਾਰਾਂ ਦੇ ਵਿਰੁੱਧ ਗੁਰੂ ਬਣ ਬਹਿਣਾ ਅਤੇ ਮਾਨ ਨਾਲ ਕਹਿਣਾ ਕਿ ਅਸੀਂ ਲੁਹਾਰ ਹਾਂ, ਪਰ ਹਜ਼ਾਰਾਂ ਲੋਕ ਸਾਨੂੰ ਗੁਰੂ ਕਰ ਕੇ ਪੂਜਦੇ ਹਨ, ਬੇਦੀਆਂ, ਸੋਢੀਆਂ ਆਦਿ ਦੀ ਗੁਰਿਆਈ-ਲਹਿਰ ਵਿਚ ਨਵੀਂ ਜਾਨ ਪਾਉਣ ਦਾ ਕਾਰਨ ਬਣਿਆ। ਉਹ ਅੱਗੇ ਨਾਲੋਂ ਵਧੇਰੇ ਜੋਰ ਵਿਚ ਆ ਕੇ ਆਪਣੀ ਮਾਨਤਾ ਕਰਾਉਣ ਦੇ ਆਹਰਾਂ ਵਿਚ ਜੁੱਟ ਪਏ । ਗੁਰਮਤ ਫੇਰ ਮਦਾਨੋਂ ਬਾਹਰ ਧੱਕੀ ਜਾਣ ਲੱਗ ਪਈ ।

ਇਸ ਕਰਕੇ ਨਿਰੋਲ ਸਿੱਖ-ਜਗਤ ਵਿਚ ਜੋ ਕੁਝ ਵਾਪਰ ਰਿਹਾ ਸੀ ਕੇਵਲ ਉਸ ਨੂੰ ਮੁੱਖ ਰੱਖ ਕੇ ਵੀ ਗੁਰਮਤ ਨੂੰ ਮੁੜ ਚਾਲੂ ਕਰਨ

ਲਈ ਤਕੜੇ ਹੰਭਲੇ ਦੀ ਲੋੜ ਸੀ। ਓਧਰੋਂ ਗੈਰ-ਸਿੱਖ-ਮੰਡਲ ਵਿਚ ਵੀ ਅਜੇਹਾ ਕੁਝ ਵਾਪਰਨ ਲੱਗ ਪਿਆ ਜਿਸ ਨੇ ਅਜੇਹੇ ਹੰਭਲੇ ਦੀ ਲੋੜ ਨੂੰ ਹੋਰ ਵੀ ਵਧੇਰੇ ਵੱਡੀ, ਤਿੱਖੀ ਤੇ ਕਾਹਲੀ ਬਣਾ ਦਿੱਤਾ।

ਅੰਗਰੇਜ਼ਾਂ ਦਾ ਇਹ ਦਸਤੂਰ ਸੀ ਕਿ ਜਿਸ ਦੇਸ ਵਿਚ ਵੀ ਉਹ ਬਾਦਸ਼ਾਹੀ ਝੰਡਾ ਜਾ ਗੱਡਦੇ ਸਨ, ਓਥੇ ਪੈਂਦੇ ਹੱਥ ਈਸਾਈ ਮਤ ਦੇ ਪਰਚਾਰ-ਕੇਂਦਰ ਵੀ ਝੱਟ ਕਾਇਮ ਕਰ ਦੇਂਦੇ ਸਨ। ਉਨ੍ਹਾਂ ਦਾ ਨਿਸ਼ਚਾ ਸੀ ਕਿ ਸਾਡੀ ਬਾਦਸ਼ਾਹੀ ਵਿਚ ਨਵੇਂ ਰਲੇ ਜਿਸ ਦੇਸ਼ ਦੇ ਬੰਦੇ ਸਾਡੇ ਧਰਮ ਵਿਚ ਆ ਰਲਣਗੇ, ਓਥੇ ਸਾਡਾ ਰਾਜ ਪੱਕਾ ਹੋ ਜਾਵੇਗਾ ਅਤੇ ਗਦਰਾਂ ਬਗਾਵਤਾਂ ਦੀ ਗੁੰਜਾਇਸ਼ ਨਹੀਂ ਰਹੇਗੀ। ਸੰਨ ੧੮੫੭ ਦੇ ਗਦਰ ਦੇ ਫੁੱਟ ਪੈਣ ਦਾ ਤਤਕਾਲੀ ਕਾਰਨ ਵੀ ਤਾਂ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਕ ਜਜ਼ਬਿਆਂ ਦਾ ਭੜਕ ਉਠਣਾ ਹੀ ਸੀ।

ਇਸ ਕਰਕੇ ਪੰਜਾਬ ਉਪਰ ਕਬਜ਼ਾ ਕਰਦਿਆਂ ਸਾਰ ਉਨ੍ਹਾਂ ਨੇ ਪੰਜਾਬ ਦੇ ਕੇਂਦਰੀ ਅਸਥਾਨਾਂ ਤੇ ਖਾਸ ਕਰ ਕੇ ਮਾਝੇ ਦੇ ਸਿੱਖਾਂ ਤੇ ਸਰਹੱਦ ਦੇ ਪਠਾਣਾਂ ਦੇ ਇਲਾਕਿਆਂ ਵਿਚ, ਉਨ੍ਹਾਂ ਨੇ ਈਸਾਈ ਮੱਤ ਪਰਚਾਰ ਦੇ ਅੱਡੇ ਜਾਂ ਮਿਸ਼ਨ ਕਾਇਮ ਕਰਨੇ ਅਰੰਭ ਦਿੱਤੇ। ਗਦਰ ਦੇ ਮਗਰੋਂ ਇਹ ਪਰਚਾਰ ਹੋਰ ਵੀ ਵਧੇਰੇ ਸਰਗਰਮੀ ਨਾਲ ਕੀਤਾ ਜਾਣ ਲੱਗ ਪਿਆ। ਪਹਿਲਾਂ ਪਹਿਲਾਂ ਤਾਂ ਕਾਮਯਾਬੀ ਘੱਟ ਹੋਈ, ਪਰ ਪਾਦਰੀ ਲੋਕ ਪੱਕੇ ਹੋ ਕੇ ਜੁੱਟੇ ਰਹੇ। ਇਨ੍ਹਾਂ ਨੂੰ ਸਫਲਤਾ ਹੋਣ ਲੱਗ ਪਈ। ਜਿੱਥੇ ਸੰਨ ੧੮੫੧ ਵਿਚ ਪੰਜਾਬ ਵਿਚ ਕੋਈ ਇਕ ਅੱਧ ਹੀ ਈਸਾਈ ਸੀ, ਓਥੇ ਸੰਨ ੧੮੮੦ ਵਿਚ ਉਨ੍ਹਾਂ ਦੀ ਗਿਣਤੀ ਡੇਢ ਹਜ਼ਾਰ ਤੋਂ ਵਧ ਗਈ।

ਈਸਾਈ-ਮੱਤ ਦੇ ਸਿੱਧੇ ਪਰਚਾਰ-ਕੇਂਦਰਾਂ ਤੋਂ ਬਿਨਾਂ ਈਸਾਈ ਲੋਕ ਮਿਸ਼ਨ ਸਕੂਲ ਖੋਲ੍ਹਦੇ ਸਨ। ਉਨ੍ਹਾਂ ਵਿਚ ਤੇ ਸਰਕਾਰੀ ਸਕੂਲਾਂ ਵਿਚ ਈਸਾਈ-ਧਰਮ ਪੁਸਤਕ ਅੰਜੀਲ ਹਰੇਕ ਵਿਦਿਆਰਥੀ ਨੂੰ ਪੜ੍ਹਾਈ ਜਾਂਦੀ ਸੀ ਅਤੇ ਬੱਚਿਆਂ ਨੂੰ ਈਸਾਈ-ਮਤ ਗਰਹਿਣ ਕਰਨ

ਲਈ ਸਿੱਖਿਆ, ਉਪਦੇਸ਼ ਤੇ ਲਾਲਚ ਦੇ ਕੇ ਪਰੇਰਿਆ ਜਾਂਦਾ ਸੀ।

ਗੁਰਸਿੱਖੀ ਲਈ ਦਰਦ ਤੇ ਉਤਸ਼ਾਹ ਰੱਖਣ ਵਾਲੇ ਸਭ ਸਿੱਖਾਂ ਨੇ ਮਹਿਸੂਸ ਕੀਤਾ ਕਿ ਸਿੱਖ ਪੰਥ ਨੂੰ ਇਕ ਪਾਸੇ ਤਾਂ ਅਨਮਤੀਆਂ ਦੀ ਰੀਸ ਤੇ ਮਨਮਤੀਆਂ ਦੇ ਪਰਚਾਰ ਦੇ ਕਾਰਨ ਪਰਚਲਤ ਹੋਈਆਂ ਕੁਰੀਤੀਆਂ ਘੁਣ ਵਾਕਰ ਖਾ ਤੇ ਕੱਲਰ ਵਾਕੁਰ ਭੋਰ ਰਹੀਆਂ ਹਨ, ਦੂਜੇ ਪਾਸੇ ਰਾਜ-ਧਰਮ ਨੇ ਢਾਹ ਲਾਉਣ ਦੇ ਜਤਨ ਆਰੰਭ ਕਰ ਦਿੱਤੇ ਹਨ। ਉਸ ਵੇਲੇ ਠੀਕ ਹੀ 'ਪੰਥ ਖਤਰੇ' ਵਿਚ ਸੀ।

ਭਈ ਇਹ ਖਤਰਾ ਨਿਰਾ ਪੁਰਾ ਭਰਮ ਹੀ ਨਹੀਂ ਸੀ, ਸਗੋਂ ਵਾਸਤਵ ਵਿਚ ਮੌਜੂਦ ਤੇ ਚਾਲੂ ਸੀ, ਸੰਨ ੧੮੭੩ ਵਿਚ ਸਾਬਤ ਹੋ ਗਿਆ। ਉਸ ਸਾਲ ਮਿਸ਼ਨ ਸਕੂਲ ਵਿਚ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀ ਈਸਾਈ ਬਣਨ ਨੂੰ ਤਿਆਰ ਹੋ ਪਏ। ਪਤਾ ਲੱਗਣ ਤੇ ਕਈ ਸਿੱਖ ਮੁਖੀਆਂ ਨੇ ਇਨ੍ਹਾਂ ਵਿਦਿਆਰਥੀਆਂ ਨੂੰ ਸਮਝਾ-ਬੁਝਾ ਕੇ ਬੜੀ ਮੁਸ਼ਕਲ ਨਾਲ ਈਸਾਈ ਹੋਣੋਂ ਡੱਕਿਆ। ਪੰਥ ਨੂੰ ਢਾਹ ਲੱਗ ਗਈ ਪਰਤੱਖ ਹੋ ਗਈ।

ਇਨ੍ਹੀਂ ਦਿਨੀਂ ਇੱਕ ਹੋਰ ਕਾਰਨ ਵੀ ਖੜਾ ਹੋ ਗਿਆ। ਇਕ ਪੰਡਤ ਨੇ ਗੁਰੂ ਕੇ ਬਾਗ, ਅੰਮ੍ਰਿਤਸਰ ਵਿੱਚ ਕਥਾ ਕਰਦਿਆਂ ਇਕ ਦਿਨ ਗੁਰੂ ਸਾਹਿਬ ਦੀ ਸ਼ਾਨ ਵਿਰੁਧ ਕੁੱਝ ਅਯੋਗ ਬਚਨ ਆਖੇ ਅਤੇ ਖਾਲਸਾ ਪੰਥ ਉਤੇ ਕਰੜੀ ਤੇ ਚੋਭਵੀਂ ਨੁਕਤਾ-ਚੀਨੀ ਕੀਤੀ। ਇਸ ਤੇ ਸਿੱਖਾਂ ਦੇ ਦਿਲ ਦੁਖੀ ਹੋ ਕੇ ਭੜਕ ਉਠੇ।

## ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ—

ਇਨ੍ਹਾਂ ਦੋਹਾਂ ਕਾਰਨਾਂ ਨੇ ਸੋਚਵਾਨ ਸਿੱਖਾਂ ਨੂੰ ਪਰੇਰਿਤ ਕੀਤਾ ਕਿ ਅਜੇਹੀ ਢਾਹ ਤੇ ਅਜੇਹੇ ਹਮਲਿਆਂ ਤੋਂ ਪੰਥ ਦੀ ਰੱਖਿਆ ਕਰਨ ਦੇ ਉਪਾ ਕਰਨੇ ਜਰੂਰੀ ਹਨ। ਗੱਲ ਕੀ; ਇਹ ਦੋਵੇਂ ਗੱਲਾਂ ਸਿੰਘ ਸਭਾ ਲਹਿਰ ਦੇ ਅਰੰਭ ਦਾ ਤਤਕਾਲੀ ਕਾਰਨ ਬਣੀਆਂ। ਇਨ੍ਹਾਂ ਦੋਹਾਂ ਘਟਨਾਵਾਂ ਦੇ ਛੇਤੀ ਹੀ ਮਗਰੋਂ, ੧੫ ਸਾਵਣ, ਸੰਮਤ ੧੯੩੦ (ਸੰਨ

੧੮੭੩) ਨੂੰ ਅੰਮ੍ਰਿਤਸਰ ਵਿਚ ਸ: ਠਾਕਰ ਸਿੰਘ ਜੀ ਸੰਧਾਂਵਾਲੀਏ ਦੀ ਪਰਧਾਨਗੀ ਹੇਠ ਮੁਖੀ ਸਿੱਖਾਂ ਦਾ ਇਕੱਠ ਹੋਇਆ। ਇਸ ਇਕੱਠ ਵਿਚ ਫੈਸਲਾ ਕੀਤਾ ਗਿਆ ਕਿ ਪੰਥ ਨੂੰ ਈਸਾਈਆਂ ਵੱਲੋਂ ਲਾਈ ਜਾ ਰਹੀ ਢਾਹ ਤੇ ਹੋਰਨਾਂ ਵੱਲੋਂ ਕੀਤੇ ਜਾ ਰਹੇ ਹਮਲਿਆਂ ਤੋਂ ਬਚਾਉਣ ਲਈ, ਅਤੇ ਗੁਰਮਤ ਦੇ ਪਰਚਾਰ ਤੇ ਵਾਧੇ ਲਈ ਇਕ ਨਵੀਂ ਜੱਥੇ ਬੰਦੀ ਕਾਇਮ ਕੀਤੀ ਜਾਵੇ। ਇਸ ਜੱਥੇ ਬੰਦੀ ਦਾ ਨਾਂ ਸ੍ਰੀ ਗੁਰੂ ਸਿੰਘ-ਸਭਾ ਰੱਖਿਆ ਗਿਆ। ਇਸ ਤਰ੍ਹਾਂ ਸ੍ਰੀ ਗੁਰੂ ਸਿੰਘ-ਸਭਾ ਅੰਮ੍ਰਿਤਸਰ ਹੋਂਦ ਵਿਚ ਆਈ। ਸ: ਠਾਕਰ ਸਿੰਘ ਜੀ ਸੰਧਾਂਵਾਲੀਏ ਇਸ ਦੇ ਪਰਧਾਨ ਅਤੇ ਅੰਮ੍ਰਿਤਸਰ ਦੇ ਪਰਸਿਧ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਇਸ ਦੇ ਸਕੱਤਰ ਚੁਣੇ ਗਏ। ਇਨ੍ਹਾਂ ਤੋਂ ਇਲਾਵਾ ਬਾਬਾ ਖੇਮ ਸਿੰਘ ਜੀ ਬੇਦੀ ਅਤੇ ਕੰਵਰ ਬਿਕਰਮ ਸਿੰਘ ਜੀ ਕਪੂਰਥਲਾ ਇਸ ਸਿੰਘ-ਸਭਾ ਦੇ ਮੁਖੀਏ ਤੇ ਮੋਢੀ ਸਨ। ਮੈਂਬਰਾਂ ਦੇ ਭਰਤੀ ਹੋਣ ਦੇ ਬਾਕਾਇਦਾ ਨੇਮ ਬਣਾਏ ਗਏ। ਤਖਤ ਸਾਹਿਬਾਂ ਅਤੇ ਹੋਰ ਪਰਸਿਧ ਇਤਿਹਾਸਕ ਗੁਰਦੁਆਰਿਆਂ ਵੱਲੋਂ ਇਸ ਸਿੰਘ-ਸਭਾ ਦੀ ਸਹਾਇਤਾ ਹਮਦਰਦੀ ਵਾਸਤੇ ਹੁਕਮਨਾਮੇ ਪਰਾਪਤ ਕੀਤੇ ਅਤੇ ਜਾਰੀ ਕਰਵਾਏ ਗਏ।

ਜਿਹਾ ਕਿ ਅੱਗੇ ਕਿਹਾ ਗਿਆ ਹੈ ਕਿ ਸ੍ਰੀ ਗੁਰੂ ਸਿੰਘ ਸਭਾ ਦਾ ਮਨੋਰਥ ਸੀ ਸਿੱਖਾਂ ਵਿਚੋਂ ਕੁਰੀਤੀਆਂ ਦੂਰ ਕਰਨਾ, ਗੁਰਸਿੱਖੀ ਦੀ ਅਸਲ ਮਰਜਾਦਾ ਨੂੰ ਪੰਥ ਵਿਚ ਮੁੜ ਪਰਚਲਤ ਕਰਨਾ, ਅਤੇ ਸਿੱਖਾਂ ਦੇ ਦਿਲਾਂ ਵਿਚ ਗੁਰਸਿੱਖੀ ਤੇ ਗੁਰ-ਉਪਦੇਸ਼ਾਂ ਵਾਸਤੇ ਉਤਸ਼ਾਹ ਪੈਦਾ ਕਰ ਕੇ ਉਨ੍ਹਾਂ ਦੇ ਆਚਰਨਾਂ ਨੂੰ ਗੁਰਸਿੱਖੀ ਦੇ ਸੱਚੇ ਵਿਚ ਢਾਲਣਾ। ਉਸ ਸਮੇਂ ਸਾਰੇ ਹਿੰਦੁਸਤਾਨ ਵਿਚ ਹੀ ਧਾਰਮਕ ਜਾਗਰਿਤ ਆਉਣੀ ਸ਼ੁਰੂ ਹੋ ਗਈ ਹੋਈ ਸੀ। ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਆਪਣੇ ਦੀਨ ਧਰਮ ਦੇ ਪਰਚਾਰ ਲਈ ਜੱਥੇਬੰਦੀਆਂ ਕਾਇਮ ਕਰ ਲਈਆਂ ਹੋਈਆਂ ਸਨ। ਇਸ ਕਰਕੇ ਸਿੱਖ ਜਨਤਾ ਨੇ ਸ੍ਰੀ ਗੁਰੂ ਸਿੰਘ-ਸਭਾ ਅੰਮ੍ਰਿਤਸਰ ਨੂੰ ਬੜੇ ਉਤਸ਼ਾਹ ਨਾਲ ਜੀ ਆਇਆਂ ਕਿਹਾ। ਥੋੜ੍ਹੇ

ਹੀ ਚਿਰ ਵਿਚ ਬਹੁਤ ਸਾਰੇ ਗੁਣੀ ਗਿਆਨੀ ਤੇ ਵਿਦਵਾਨ ਸਿਖ ਇਸ ਵਿਚ ਭਰਤੀ ਹੋ ਗਏ। ਨਿਰਮਲੇ ਅਤੇ ਉਦਾਸੀ ਸੰਤ ਵੀ। ਜੋ ਉਸ ਸਮੇਂ ਆਪਣੇ ਆਪ ਨੂੰ ਸਿਖ ਪੰਥ ਦਾ ਅੰਗ ਮੰਨਦੇ ਸਨ, ਇਸ ਪਰਚਾਰ ਵਿਚ ਬੜੇ ਉਤਸ਼ਾਹ ਨਾਲ ਹਿੱਸਾ ਲੈਣ ਲਗ ਪਏ।

ਇਸ ਤਰ੍ਹਾਂ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਚਾਲੂ ਹੋ ਪਈ ਅਤੇ ਪਰਚਾਰ ਦਾ ਕੰਮ ਚੰਗੀ ਸਰਗਰਮੀ ਨਾਲ ਸ਼ੁਰੂ ਹੋ ਪਿਆ। ਪਰ ਬਦਕਿਸਮਤੀ ਨਾਲ ਇਸ ਦੇ ਤਿੰਨਾਂ ਵਡੇ ਮੋਢੀਆਂ ਵਿਚ ਉਹ ਏਕਤਾ ਤੇ ਰੁਚੀ ਨਹੀਂ ਸੀ ਜੋ ਹਰੇਕ ਜਥੇਬੰਦੀ ਦੀ ਪੂਰਨ ਸਫਲਤਾ ਲਈ ਅਤੀ ਜ਼ਰੂਰੀ ਹੁੰਦਾ ਹੈ। ਜਿਹਾ ਕਿ ਅਗੇ ਦਸਿਆ ਗਿਆ ਹੈ, ਇਸ ਸਭਾ ਦੇ ਤਿੰਨ ਵਡੇ ਮੋਢੀ ਸਨ—ਸ: ਠਾਕਰ ਸਿੰਘ ਜੀ ਸੰਧਾਵਾਲੀਏ, ਕੰਵਰ ਬਿਕਰਮ ਸਿੰਘ ਜੀ ਕਪੂਰਥਲਾ ਅਤੇ ਬਾਵਾ ਖੇਮ ਸਿੰਘ ਜੀ ਬੇਦੀ। ਇਨ੍ਹਾਂ ਵਿਚੋਂ ਕੰਵਰ ਸਾਹਿਬ ਨਿਰੋਲ ਸੁਧਾਰਵਾਦੀ ਸਨ, ਉਨ੍ਹਾਂ ਦੀ ਚਾਹ ਇਹ ਸੀ ਕਿ ਸਭਾ ਕੇਵਲ ਸੁਧਾਰ ਦਾ ਕੰਮ ਹੀ ਕਰੇ, ਰਾਜਸੀ ਜਾਂ ਨਿੱਜੀ ਗੁੰਝਲਾਂ ਝਮੇਲਿਆਂ ਵਿਚ ਨਾ ਪਵੇ। ਸ: ਠਾਕਰ ਸਿੰਘ ਸੰਧਾਵਾਲੀਏ ਗਰਮ-ਖਿਆਲੀਏ ਅਤੇ ਰਾਜਸੀ ਰੁਚੀਆਂ ਉਲੇਰਾਂ ਵਾਲੇ ਸਭਾ ਦੇ ਸਨ। ਉਹ ਕਈ ਵੇਰ ਜੋਸ਼ ਵਿਚ ਆ ਕੇ ਅੰਗਰੇਜ਼ੀ ਰਾਜ ਨੂੰ ਉਲਟਾ ਕੇ ਸਿਖ ਰਾਜ ਮੁੜ ਕਾਇਮ ਕਰਨ ਦੇ ਸੁਫਨੇ ਲੈਣ ਲਗ ਪੈਂਦੇ ਸਨ। ਤੀਜੇ ਮੋਢੀ, ਬਾਬਾ ਖੇਮ ਸਿੰਘ ਜੀ ਬੇਦੀ, ਇਕ ਪਾਸੇ ਸੁਧਾਰ ਦੇ ਹਾਮੀ ਸਨ ਤੇ ਦੂਜੇ ਪਾਸੇ ਗੁਰਮਤ ਤੇ ਗੁਰ-ਮਰਯਾਦਾ ਦੇ ਉਲਟ ਉਹ ਦੇਹ-ਧਾਰੀ ਗੁਰੂ ਦੀ ਜ਼ਰੂਰਤ ਦਾ ਅਤੇ ਦੇਹ-ਧਾਰੀ ਗੁਰੂ ਵਿਚ ਵਿਸ਼ਵਾਸ ਦੇ ਠੀਕ ਹੋਣ ਦਾ ਪਰਚਾਰ ਵੀ ਕਰਦੇ ਸਨ, ਤਾਂ ਜੁ ਉਹ ਆਪਣੀ ਸਿਖੀ ਸੇਵਕੀ ਕਾਇਮ ਕਰ ਕੇ ਗੁਰੂ ਅਖਵਾ ਤੇ ਆਪਣੀ ਪੂਜਾ ਮਾਨਤਾ ਕਰਵਾ ਸਕਣ।

ਰਾਜ ਦੇ ਸੁਫਨੇ ਲੈਣ ਵਾਲੇ ਨਾਮਧਾਰੀਆਂ ਤੇ ਉਨ੍ਹਾਂ ਦੇ 'ਗੁਰੂ' ਬਾਬਾ ਰਾਮ ਸਿੰਘ ਜੀ ਨਾਲ ਜੋ ਵਾਪਰੀ ਸੀ, ਉਸ ਨੂੰ ਮੁਖ ਰੱਖ ਕੇ ਬਹੁਤੇ ਸਿਖ ਰਾਜਸੀ ਝਮੇਲਿਆਂ ਤੋਂ ਵਖ ਰਹਿਣ ਵਿਚ ਹੀ ਸਿੱਖ-

ਪੰਥ ਦਾ ਭਲਾ ਸਮਝਦੇ ਸਨ। ਆਮ ਸਿਖਾਂ ਤੇ ਖਾਸ ਕਰ ਕੇ ਸੂਝਵਾਨ ਸਿੱਖਾਂ, ਦੇ ਖਿਆਲ ਵਿਚ ਦੇਹ-ਧਾਰੀ ਗੁਰੂਵਾਦ ਗੁਰਮਤ ਦੇ ਉਲਟ ਸੀ। ਇਸ ਕਰ ਕੇ ਉਨ੍ਹਾਂ ਦੇ ਦਿਲਾਂ ਵਿਚ ਬਾਬਾ ਖੇਮ ਸਿੰਘ ਜੀ ਵਾਸਤੇ ਬਹੁਤਾ ਉਤਸ਼ਾਹ ਨਹੀਂ ਸੀ।

ਇਨ੍ਹਾਂ ਕਾਰਨਾਂ ਕਰਕੇ ਇਹ ਸਭਾ ਉਂਨੀ ਹਰ-ਮਨ-ਪਿਆਰੀ ਅਤੇ ਚੜ੍ਹਦੀਆਂ ਕਲਾਂ ਵਾਲੀ ਨਾ ਹੋ ਸਕੀ। ਦੋ ਕੁ ਸਾਲ ਤਾਂ ਮੁਢਲੇ ਜੋਸ਼ ਉਮਾਹ ਦਾ ਸਦਕਾ ਪਰਚਾਰ ਦਾ ਕੰਮ ਚੰਗਾ ਭਲਾ ਹੋਇਆ, ਪਰ ਮਗਰੋਂ ਮੋਢੀਆਂ ਦੇ ਮਤਭੇਦਾਂ ਨੇ ਉਹ ਉਤਸ਼ਾਹ ਮੱਠਾ ਪਾ ਦਿਤਾ। ਸਭਾ ਦਾ ਕੰਮ ਮੱਧਮ ਪੈ ਗਿਆ ਅਤੇ ਅੰਤ ਨੂੰ ਨਾ-ਹੋਇਆਂ ਜਿਹਾ ਹੋ ਕੇ ਰਹਿ ਗਿਆ।

ਭਾਈ ਗੁਰਮੁਖ ਸਿੰਘ ਜੀ —

ਪਰ ਕੁਦਰਤ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਇਹ ਗੁਣਕਾਰੀ ਉੱਦਮ ਇੰਨਾ ਥੋੜ-ਚਿਰਾ ਸਾਬਤ ਹੋਵੇ। ਜਦੋਂ ਕੁਦਰਤ ਨੇ ਕੋਈ ਕੰਮ ਤੋਰਨਾ ਹੁੰਦਾ ਹੈ ਤਾਂ ਉਸ ਕੰਮ ਲਈ ਉਹ ਆਪੇ ਹੀ ਚਾਲਕ ਪੈਦਾ ਕਰ ਦਿਆ ਕਰਦੀ ਹੈ। ਸੋ ਇਹੋ ਗੱਲ ਏਥੇ ਹੋਈ। ਸੰਨ ੧੮੭੬ ਵਿਚ ਇਕ ਅਜੇਹੀ ਵਿਅਕਤੀ ਇਸ ਸੇਵਾ ਦੇ ਮੈਦਾਨ ਵਿਚ ਨਿੱਤਰੀ ਜਿਸ ਨੇ ਨਾ ਕੇਵਲ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਵਿਚ ਹੀ ਨਵੀਂ ਜਾਨ ਪਾ ਕੇ ਨਵਾਂ ਉਤਸ਼ਾਹ ਭਰ ਦਿਤਾ, ਸਗੋਂ ਸਿੰਘ ਸਭਾ ਲਹਿਰ ਤੋਰ ਦਿੱਤੀ।

ਉਹ ਵਿਅਕਤੀ ਸੀ ਭਾਈ ਗੁਰਮੁਖ ਸਿੰਘ ਜੀ। ਉਹ ਗਰੀਬ ਜੱਟ ਦੇ ਲੜਕੇ ਸਨ। ਕੰਵਰ ਬਿਕਰਮ ਸਿੰਘ ਜੀ ਦੀ ਸਹਾਇਤਾ ਨਾਲ ਆਪ ਨੇ ਕਾਲਜ ਤੀਕ ਪੜ੍ਹਾਈ ਪਰਾਪਤ ਕੀਤੀ। ਕਾਲਜ ਪੜ੍ਹਨ ਸਮੇਂ ਉਹ ਕੰਵਰ ਸਾਹਿਬ ਦੇ ਨਾਲ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਇਕੱਠਾਂ ਵਿਚ ਸ਼ਾਮਲ ਹੋਣ ਲਗ ਪਏ। ਇਸ ਤੋਂ ਉਨ੍ਹਾਂ ਨੂੰ ਇਸ ਕੰਮ ਦੀ ਲਗਨ ਲੱਗ ਗਈ। ਸੰਨ ੧੮੭੬ ਵਿਚ ਉਨ੍ਹਾਂ ਨੇ ਵੇਖਿਆ ਕਿ

ਇਸ ਸਭਾ ਦਾ ਪਰਚਾਰ ਦੇ ਕੰਮ ਮੱਠਾ ਪੈ ਗਿਆ ਹੈ ਅਤੇ ਗੁਆਂਢੀ ਕੌਮਾਂ ਇਸ ਮਦਾਨ ਵਿਚ ਬਹੁਤ ਅਗੇ ਲੰਘਦੀਆਂ ਜਾ ਰਹੀਆਂ ਹਨ। ਉਨ੍ਹਾਂ ਦੇ ਮਨ ਵਿਚ ਅਜੇਹਾ ਉਛਾਲ ਆਇਆ ਕਿ ਉਹ ਕਾਲਜ ਦੀ ਪੜ੍ਹਾਈ ਵਿਚੇ ਛੱਡ ਕੇ ਸੇਵਾ ਦੇ ਮਦਾਨ ਵਿਚ ਕੁਦ ਪਏ।

ਉਨ੍ਹਾਂ ਨੇ ਸੋਚ ਵਿਚਾਰ ਕੇ ਪੰਥਕ ਉੱਨਤੀ ਲਈ ਇਕ ਉਸਾਰੂ ਪਰੋਗਰਾਮ ਉਲੀਕ ਕੇ ਕੰਵਰ ਸਾਹਿਬ ਅਗੇ ਰਖਿਆ। ਉਹ ਇਸ ਪਰਕਾਰ ਸੀ:-

੧. ਪੰਜਾਬੀ ਬੋਲੀ ਵਿਚ ਕੌਮੀ ਸਾਹਿਤ ਪੈਦਾ ਕਰਨਾ।

੨. ਸਿਖਾਂ ਨੂੰ ਧਾਰਮਕ ਤੇ ਵਿਹਾਰਕ ਵਿਦਿਆ ਦੇਣ ਦਾ ਜਤਨ ਕਰਨਾ।

੩. ਅਨਮਤ ਜਾਂ ਮਨਮਤ ਵਿਚ ਘੁਲ ਮਿਲ ਰਹੇ ਸਿਖਾਂ ਨੂੰ ਇਸ ਪਾਸਿਓਂ ਰੋਕ ਕੇ ਪੱਕੇ ਸਿਖ ਬਣਾਉਣਾ।

ਅਤੇ

੪. ਅੰਗਰੇਜ਼ੀ ਹਕੂਮਤ ਦੇ ਨਾਲ ਜੁੜ ਕੇ ਚਲਣਾ।

ਭਾਈ ਸਾਹਿਬ ਦੇ ਇਹ ਵਿਚਾਰ ਸਮੇਂ ਦੇ ਹਾਲਾਤ ਦੇ ਅਨਕੂਲ ਅਤੇ ਅਮਲੀ ਸਿਆਣਪ ਭਰੇ ਸਨ। ਉਸ ਵੇਲੇ ਨਾ ਸਿਖਾਂ ਵਿਚ ਅੰਗਰੇਜ਼ੀ ਸਰਕਾਰ ਨਾਲ ਅੱੜਾ ਲਾਉਣ ਦੀ ਵਿਤ ਸੀ – ਇਹ ਵਿਤ ਅਸਲ ਵਿਚ ਓਦੋਂ ਸਾਰੇ ਦੇਸ ਵਿਚ ਹੀ ਨਹੀਂ ਸੀ – ਅਤੇ ਨਾ ਹੀ ਉਸ ਨਾਲ ਰੁਸ ਵਿੱਟਰ ਕੇ ਕੰਮ ਕਰਨ ਨਾਲ ਉਨ੍ਹਾਂ ਨੂੰ ਇਸ ਮਦਾਨ ਵਿਚ ਸਫਲਤਾ ਪਰਾਪਤ ਹੋ ਸਕਦੀ ਸੀ। ਅਗੇ ਦਸਿਆ ਗਿਆ ਹੈ ਕਿ ਉਸ ਵੇਲੇ ਪੰਥ ਨੂੰ ਈਸਾਈ ਮੱਤ ਵਲੋਂ ਢਾਹ ਲੱਗ ਪਈ ਸੀ, ਗੁਆਂਢੀਆਂ ਵਲੋਂ ਸਿਖ ਧਰਮ ਉਪਰ ਕੋਝੇ ਤੇ ਚੋਭਵੇਂ ਹਮਲੇ ਹੋਣ ਡਹਿ ਪਏ ਸਨ, ਅਤੇ ਪੰਥ ਦੇ ਅੰਦਰ ਵੀ ਕੁਰੀਤੀਆਂ ਦਾ ਘੁਣ ਲੱਗਾ ਹੋਇਆ ਸੀ। ਇਨ੍ਹਾਂ ਹਾਲਾਤ ਵਿਚ ਭਾਈ ਗੁਰਮੁਖ ਸਿੰਘ ਜੀ ਦਾ ਉਲੀਕਿਆ ਪਰੋਗਰਾਮ ਐਨ ਢੁਕਵਾਂ ਤੇ ਗੁਣਕਾਰੀ ਸੀ। ਕੰਵਰ ਸਾਹਿਬ ਨੇ ਇਹ

ਵਿਉਂਤ ਬਹੁਤ ਪਸਿੰਦ ਕੀਤੀ ਅਤੇ ਇਸ ਨੂੰ ਸਿਰੇ ਚਾੜ੍ਹਨ ਲਈ ਤਨ, ਮਨ, ਧਨ ਕਰਕੇ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦਿਤਾ।

ਇਸ ਤੋਂ ਉਤਸ਼ਾਹਿਤ ਹੋ ਕੇ ਭਾਈ ਗੁਰਮੁਖ ਸਿੰਘ ਜੀ ਨੇ ਲੱਕ ਬੰਨ੍ਹ ਕੇ ਕੰਮ ਸ਼ੁਰੂ ਕਰ ਦਿਤਾ। ਸੰਨ ੧੮੭੬ ਵਿਚ ਪੰਜਾਬ ਯੂਨੀਵਰਸਿਟੀ ਓਰੀਐਂਟਲ ਕਾਲਜ ਖੁਲ੍ਹਾ। ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਮਿੱਤਰਾਂ ਦੇ ਜਤਨਾਂ ਦਾ ਸਦਕਾ ਉਸ ਕਾਲਜ ਵਿਚ ਸੰਨ ੧੮੭੭ ਵਿਚ ਪੰਜਾਬੀ ਪੜ੍ਹਾਈ ਜਾਣੀ ਮਨਜ਼ੂਰ ਹੋਈ। ਮਗਰੋਂ ਭਾਈ ਸਾਹਿਬ ਓਥੇ ਪ੍ਰੋਫੈਸਰ ਲੱਗ ਗਏ।

ਇਸ ਜਗ੍ਹਾ ਤੇ ਲਗਿਆਂ ਜਿਥੇ ਉਨ੍ਹਾਂ ਨੇ ਆਪਣੇ ਵਿਦਿਆਰਥੀਆ ਨੂੰ ਗੁਰਮਤ ਤੇ ਗੁਰਸਿੱਖੀ ਦੀ ਰਹੁ-ਰੀਤ ਤੋਂ ਜਾਣੂ ਤੇ ਉਤਸ਼ਾਹਿਤ ਕੀਤਾ, ਓਥੇ ਨਾਲ ਹੀ ਉਨ੍ਹਾਂ ਦੇ ਮਨਾਂ ਵਿਚ ਉਨ੍ਹਾਂ ਨੇ ਗੁਰਬਾਣੀ ਦੇ ਪਾਠ ਵਿਚਾਰ ਦੀ ਰੀਝ ਵੀ ਪੈਦਾ ਕੀਤੀ। ਉਨ੍ਹਾਂ ਨੇ ਇਸ ਗਰਜ਼ ਲਈ ਕੁਝ ਪੁਸਤਕਾਂ ਵੀ ਰਚੀਆਂ।

ਇਸ ਦੇ ਨਾਲ ਹੀ ਉਨ੍ਹਾਂ ਨੇ ਪੱਤਰ-ਕਾਰੀ (ਅਖ਼ਬਾਰ-ਨਵੀਂਸੀ) ਵੱਲ ਵੀ ਧਿਆਨ ਦਿਤਾ, ਕਿਉਂਕਿ ਉਹ ਸਮਝਦੇ ਸਨ ਕਿ ਪੱਤਰ ਪਰਚਾਰ ਦਾ ਵਧੀਆ ਵਸੀਲਾ ਹੁੰਦੇ ਹਨ। ਉਨ੍ਹਾਂ ਨੇ ਥੋੜੇ ਹੀ ਚਿਰ ਵਿਚ ਪੰਜ ਪੱਤਰ ਜਾਰੀ ਕੀਤੇ:-

(੧) 'ਗੁਰਮੁਖੀ ਅਖ਼ਬਾਰ' ਸੰਨ ੧੮੮੦ ਵਿਚ ਜਾਰੀ ਹੋਇਆ। ਇਸ ਰਾਹੀਂ ਸਿਖ ਧਰਮ ਦਾ ਅਤੇ ਸਿੰਘ ਸਭਾ ਦੇ ਪਰੋਗਰਾਮ ਦਾ ਪਰਚਾਰ ਕੀਤਾ ਗਿਆ।

(੨) 'ਵਿਦਿਅਕ ਪੰਜਾਬ' ਸੰਨ ੧੮੮੦ ਵਿਚ ਵਿਦਿਆ ਸੰਬੰਧੀ ਪਰਚਾਰ ਕਰਨ ਲਈ ਜਾਰੀ ਹੋਇਆ।

(੩) 'ਖਾਲਸਾ ਅਖਬਾਰ' ਸੰਨ ੧੮੮੫ ਵਿਚ ਚਾਲੂ ਹੋਇਆ।

(੪) 'ਰਸਾਲਾ ਸੁਧਾਰਕ' ਸੰਨ ੧੮੮੬ ਵਿਚ ਗੁਰਮਤ

ਫਲਸਫੇ ਦੇ ਪਰਚਾਰ ਲਈ ਜਾਰੀ ਹੋਇਆ।

(੫) 'ਖਾਲਸਾ ਗਜ਼ਟ' ਸੰਨ ੧੮੮੬ ਵਿਚ ਜਾਰੀ ਹੋਇਆ। ਇਸ ਦਾ ਬਹੁਤਾ ਪਰਚਾਰ ਮੂਰਤੀ ਪੂਜਾ ਵਿਰੁਧ ਸੀ।

ਸੰਨ ੧੮੮੨ ਵਿਚ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਨੇ ਸਿੰਘ ਸਭਾ ਦੀ ਸਹਾਇਤਾ ਲਈ ਸੱਤ ਹਜ਼ਾਰ ਰੁਪਇਆ ਦਿੱਤਾ। ਇਸ ਰਕਮ ਨਾਲ ਸੰਨ ੧੮੮੩ ਵਿਚ 'ਖਾਲਸਾ ਪ੍ਰੈਸ' ਜਾਰੀ ਕੀਤਾ ਗਿਆ ਤਾਂ ਜੋ ਪੰਜਾਬੀ ਦੀਆਂ ਅਖਬਾਰਾਂ ਆਦਿ ਦੀ ਛਪਵਾਈ ਸੌਖੀ ਤੇ ਚੰਗੀ ਕੀਤੀ ਜਾ ਸਕੇ।

ਇਨ੍ਹਾਂ ਕੰਮਾਂ ਦੇ ਨਾਲ ਹੀ ਭਾਈ ਜੀ ਨੇ ਸਿੰਘ ਸਭਾ ਅੰਮ੍ਰਿਤਸਰ ਨੂੰ ਮੁੜ ਸੁਰਜੀਤ ਕਰਨ ਦਾ ਉੱਦਮ ਕੀਤਾ। ਇਸ ਗਰਜ਼ ਲਈ ਉਹ ਪਹਿਲਾਂ ਸ: ਠਾਕਰ ਸਿੰਘ ਜੀ ਸੰਧਾਵਾਲੀਏ ਨੂੰ ਮਿਲੇ ਅਤੇ ਉਨ੍ਹਾਂ ਨੂੰ ਇਸ ਸੇਵਾ ਦੇ ਮਦਾਨ ਵਿਚ ਫੇਰ ਨਿੱਤਰਨ ਲਈ ਬੇਨਤੀ ਪਰੇਰਨਾ ਕੀਤੀ। ਫੇਰ ਜਤਨ ਪਰੇਰਨਾ ਕਰ ਕੇ ਭਾਈ ਸਾਹਿਬ ਨੇ ਕੰਵਰ ਬਿਕਰਮ ਸਿੰਘ ਜੀ ਨੂੰ ਵੀ ਇਸ ਕੰਮ ਵਿਚ ਜੋ ਲਿਆ। ਇਸ ਤਰ੍ਹਾਂ ਸਿੰਘ ਸਭਾ ਦੇ ਇਹ ਦੋਵੇਂ ਪੁਰਾਣੇ ਆਗੂ ਇਕੱਠੇ ਹੋਕੇ ਸੇਵਾ ਕਰਨ ਲੱਗ ਪਏ। ਇਨ੍ਹਾਂ ਦੇ ਮਿਲਵਰਤਣ ਨਾਲ ਪੰਥਕ ਇਕੱਠ ਫੇਰ ਜੋਸ਼ ਨਾਲ ਹੋਣ ਲੱਗ ਪਏ ਅਤੇ ਸਿੰਘ ਸਭਾ ਅੰਮ੍ਰਿਤਸਰ ਵਿਚ ਨਵੀਂ ਜਾਨ ਪੈ ਗਈ।

ਲਾਹੌਰ ਵਿਚ ਪਰਚਾਰ ਦੀ ਲੋੜ ਨੂੰ ਮੁੱਖ ਰੱਖ ਕੇ ਸੰਨ ੧੮੭੯ ਵਿਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਕਾਇਮ ਕੀਤੀ ਗਈ। ਇਸ ਸਿੰਘ ਸਭਾ ਨੂੰ ਸਰਕਾਰੀ ਸਹਾਇਤਾ ਤੇ ਸਰਪਰਸਤੀ ਵੀ ਪਰਾਪਤ ਸੀ।

ਭਾਈ ਗੁਰਮੁਖ ਸਿੰਘ ਜੀ ਨੇ ਸਾਰੇ ਪੰਜਾਬ ਦਾ ਦੌਰਾ ਕੀਤਾ। ਥਾਂ ਥਾਂ ਲੈੱਕਚਰ ਦੇ ਕੇ ਸਿੰਘ ਸਭਾ ਦੇ ਆਦਰਸ਼ਾਂ ਮਨੋਰਥਾਂ ਦਾ ਪਰਚਾਰ ਕੀਤਾ, ਅਤੇ ਸਿੱਖ ਜਨਤਾ ਨੂੰ ਇਸ ਉੱਦਮ ਵਿਚ ਸ਼ਾਮਲ ਹੋਣ ਲਈ ਪਰੇਰਿਆ। ਇਸ ਵਿਚ ਉਨ੍ਹਾਂ ਨੂੰ ਚੰਗੀ ਸਫਲਤਾ ਪਰਾਪਤ ਹੋਈ। ਨਤੀਜਾ ਇਹ ਹੋਇਆ ਕਿ ਹਰੇਕ ਅਜੇਹੇ ਸ਼ਹਿਰ ਤੇ ਕਸਬੇ

ਵਿਚ, ਜਿੱਥੇ ਸਿੱਖਾਂ ਦੀ ਵਸੋਂ ਚੋਖੀ ਸੀ, ਸ੍ਰੀ ਗੁਰੂ ਸਿੰਘ ਸਭਾ ਕਾਇਮ ਹੋ ਗਈ। ਇਹ ਸਿੰਘ ਸਭਾਵਾਂ ਬਣ ਬਣ ਕੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨਾਲ ਸੰਬੰਧਤ ਹੁੰਦੀਆਂ ਗਈਆਂ। ਇਸ ਤਰ੍ਹਾਂ ਸਿੰਘ-ਸਭਾ ਲਹਿਰ ਚਾਲੂ ਹੋ ਪਈ ਅਤੇ ਸਿੰਘ ਸਭੀਆਂ ਦੀ ਗਿਣਤੀ ਵਧਣ ਲੱਗ ਪਈ। ਇਸ ਤਰ੍ਹਾਂ ਕੁਝ ਸਥਾਨਕ ਸਿੰਘ ਸਭਾਵਾਂ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਨਾਲ ਵੀ ਸੰਬੰਧਤ ਹੋ ਗਈਆਂ।

ਮੁੱਢ ਵਿਚ ਤਾਂ ਅੰਮ੍ਰਿਤਸਰ ਤੇ ਲਾਹੌਰ ਦੀਆਂ ਦੋਵੇਂ ਸ੍ਰੀ ਗੁਰੂ ਸਿੰਘ ਸਭਾਵਾਂ ਇੱਕੋ ਸਨ, ਪਰ ਸਹਿਜੇ ਸਹਿਜੇ ਇਨ੍ਹਾਂ ਵਿਚ ਵਿੱਥ ਪੈਣ ਲੱਗ ਗਈ। ਨਤੀਜਾ ਇਹ ਹੋਇਆ ਕਿ ਇਨ੍ਹਾਂ ਨੇ ਦੋ ਵੱਖ ਵੱਖ ਜਥੇਬੰਦੀਆਂ ਦਾ ਰੂਪ ਧਾਰ ਲਿਆ। ਇਸ ਵਿੱਥ ਤੇ ਵਖੇਵੇਂ ਦਾ ਵੱਡਾ ਕਾਰਨ ਇਹ ਸੀ ਕਿ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਗੁਰਦੁਆਰਿਆਂ ਦੇ ਪੁਜਾਰੀਆਂ ਦਾ ਸੁਧਾਰ ਅਤੇ ਨਿਰੋਲ ਗੁਰਮਤ ਦਾ ਪਰਚਾਰ ਕਰਨਾ ਚਾਹੁੰਦੀ ਸੀ, ਪਰ ਅੰਮ੍ਰਿਤਸਰ ਦੀ ਸ੍ਰੀ ਗੁਰੂ ਸਿੰਘ ਸਭਾ ਵਿਚ ਬਹੁਤੀ ਗਿਣਤੀ ਪੁਜਾਰੀਆਂ ਦੀ ਅਤੇ ਸੋਢੀ ਬੇਦੀ ਬਾਵਿਆਂ ਦੀ ਸੀ ਜੋ ਇਨ੍ਹਾਂ ਦੋਹਾਂ ਗੱਲਾਂ ਦੇ ਵਿਰੁਧ ਸਨ।

ਦੋਹਾਂ ਸਭਾਵਾਂ ਵਿਚ ਮਤ-ਭੇਦ ਤੇ ਸਰੀਕਾ ਵਧਦਾ ਵੇਖ ਕੇ ਮੁਖੀਆਂ ਨੇ ਗੰਢ-ਤੁਪ ਕਰਨ ਦੇ ਜਤਨ ਕੀਤੇ। ਸੰਨ ੧੮੮੦ ਵਿਚ ਦੋਹਾਂ ਦੇ ਉਪਰ ਇਕ ਜਨਰਲ (ਵੱਡੀ) ਸਿੰਘ ਸਭਾ ਕਾਇਮ ਕੀਤੀ ਗਈ ਅਤੇ ਦੋਹਾਂ ਨੇ ਇਸ ਦੀ ਤਾਬਿਆ ਹੇਠ ਮਿਲਵਰਤਨ ਰਾਹੀਂ ਕੰਮ ਕਰਨ ਦਾ ਪ੍ਰਣ ਕੀਤਾ। ਪਰ ਇਹ ਗੰਢ-ਤੁੱਪ ਬਹੁਤਾ ਕੁਝ ਨ ਸਵਾਰ ਸਕੀ।

ਸੰਨ ੧੮੮੨ ਵਿੱਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮਾਤਹਿਤ 'ਪੰਜਾਬੀ ਪਰਚਾਰਨੀ ਸਭਾ' ਕਾਇਮ ਕੀਤੀ ਗਈ। ਇਸ ਤੋਂ ਕੁਝ ਚਿਰ ਮਗਰੋਂ ਭਾਈ ਗੁਰਮੁਖ ਸਿੰਘ ਜੀ ਦੇ ਜਤਨਾਂ ਦਾ ਸਦਕਾ ਦੋ ਅਜੇਹੇ ਸੱਜਣ ਸਿੰਘ ਸਭਾ ਦੇ ਮੈਂਬਰ ਬਣੇ ਜਿਨ੍ਹਾਂ ਨੇ ਇਸ ਲਹਿਰ ਦੀ

ਉੱਨਤੀ ਲਈ ਬਹੁਤ ਸ਼ਾਨਦਾਰ ਕੰਮ ਕੀਤਾ। ਉਹ ਸਨ-ਸਰਦਾਰ ਜਵਾਹਰ ਸਿੰਘ ਜੀ ਤੇ ਗਿਆਨੀ ਦਿਤ ਸਿੰਘ ਜੀ। ਸ: ਜਵਾਹਰ ਸਿੰਘ ਜੀ ਪਹਿਲਾਂ ਆਰੀਆ ਸਮਾਜ ਦੇ ਸਕੱਤਰ ਸਨ। ਗਿਆਨੀ ਦਿੱਤ ਸਿੰਘ ਜੀ ਦਾ ਪਹਿਲਾ ਨਾਂ ਦਿੱਤਾ ਰਾਮ ਸੀ ਤੇ ਉਹ ਆਰੀਆ ਸਮਾਜ ਦੇ ਪਰਚਾਰਕ ਸਨ। ਪਰ ਸਵਾਮੀ ਦਇਆ ਨੰਦ ਤੇ ਆਰੀਆ ਸਮਾਜੀਆਂ ਦੇ ਸਿੱਖੀ ਵਿਰੁਧ ਦਿਲ-ਦੁਖਾਊ ਪਰਚਾਰ ਤੋਂ ਤੰਗ ਆ ਕੇ ਇਹ ਸੱਜਣ ਆਰੀਆ ਸਮਾਜ ਨਾਲੋਂ ਵੱਖ ਹੋ ਗਏ ਤੇ ਭਾਈ ਗੁਰਮੁਖ ਸਿੰਘ ਜੀ ਦੇ ਸਾਥੀ ਬਣ ਗਏ। ਦਿਤ ਰਾਮ ਹੋਰਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਤੇ ਗਿਆਨੀ ਦਿਤ ਸਿੰਘ ਬਣਾਇਆ ਗਿਆ। ਇਸ ਤਰ੍ਹਾਂ ਗੁਰਮਤ ਦੇ ਪਰਚਾਰ ਦੇ ਕੰਮ ਲਈ ਭਾਈ ਗੁਰਮੁਖ ਸਿੰਘ ਜੀ ਨੂੰ ਦੋ ਵਧੀਆ ਸਾਥੀ ਮਿਲ ਗਏ।

## ਖਾਲਸਾ ਦੀਵਾਨ ਅੰਮ੍ਰਿਤਸਰ—

ਅਸਾਂ ਵੇਖਿਆ ਹੈ ਕਿ ਅੰਮ੍ਰਿਤਸਰ ਤੇ ਲਾਹੌਰ ਦੀਆਂ ਸ੍ਰੀ ਗੁਰੂ ਸਿੰਘ ਸਭਾਵਾਂ ਨੂੰ ਇਕ ਲੜੀ ਵਿਚ ਪਰੋਣ ਲਈ ਸੰਨ ੧੮੮੦ ਵਿਚ ਜਨਰਲ (ਵੱਡੀ) ਸਿੰਘ ਸਭਾ ਕਾਇਮ ਹੋਈ ਸੀ, ਪਰ ਇਹ ਜੁਗਤ ਬਹੁਤੀ ਸਫਲ ਨਹੀਂ ਸੀ ਹੋਈ। ਸੰਨ ੧੮੮੩ ਵਿਚ ਇਸ ਜਨਰਲ ਸਿੰਘ ਸਭਾ ਨੂੰ ਮੁੜ ਸੁਰਜੀਤ ਕਰਨ ਦੇ ਜਤਨ ਕੀਤੇ ਗਏ। ਬਸੰਤ ਪੰਚਮੀ ਨੂੰ ਦੋਹਾਂ ਸਭਾਵਾਂ ਦੀ ਮਿਲਵਰਤਨ ਨਾਲ ਜਨਰਲ ਸਿੰਘ ਸਭਾ ਨੂੰ ਨਵਾਂ ਰੰਗ-ਰੂਪ ਦੇ ਕੇ ਉਸ ਦਾ ਨਾਂ ਖਾਲਸਾ ਦੀਵਾਨ ਅੰਮ੍ਰਿਤਸਰ ਰੱਖਿਆ ਗਿਆ।

ਇਸ ਦੀਵਾਨ ਦੇ ਪਹਿਲੇ ਪਰਧਾਨ ਸ: ਮਾਨ ਸਿੰਘ ਸਰਬਰਾਹ ਸ੍ਰੀ ਦਰਬਾਰ ਸਾਹਿਬ ਅਤੇ ਚੀਫ ਸਕੱਤਰ ਭਾਈ ਗੁਰਮੁਖ ਸਿੰਘ ਬਣਾਏ ਗਏ। ਕੁਝ ਚਿਰ ਪਿਛੋਂ ਪਰਧਾਨਗੀ ਦੀ ਪਦਵੀ ਸ: ਠਾਕਰ ਸਿੰਘ ਜੀ ਸੰਧਾਵਾਲੀਏ ਨੂੰ ਦਿੱਤੀ ਗਈ। ਇਸ ਤਰ੍ਹਾਂ ਦੋਹਾਂ ਧਿਰਾਂ ਦੀ ਏਕਤਾ ਹੋ ਗਈ ਅਤੇ ਕੰਮ ਵਾਹ ਵਾਹ ਤੁਰ ਪਿਆ।

ਪਰ ਇਹ ਏਕਤਾ ਮਿਲਾਪ ਬਹੁਤਾ ਚਿਰ ਨਾ ਨਿਭ ਸਕਿਆ। ਪਹਿਲੀ ਇਕੱਤਰਤਾ ਵਿਚ ਹੀ, ਜੋ ਸੰਨ ੧੮੮੩ ਦੀ ਵਿਸਾਖੀ ਗਿਰਦੇ ਹੋਈ, ਇਹ ਮਤਭੇਦ ਖੁਲ੍ਹੇ ਤੌਰ ਤੇ ਪਰਗਟ ਹੋ ਗਏ ਅਤੇ 'ਤੂੰ ਤੂੰ' 'ਮੈਂ ਮੈਂ' ਤੀਕ ਨੌਬਤ ਪੁੱਜ ਗਈ। ਬਾਬਾ ਖੇਮ ਸਿੰਘ ਜੀ ਬੇਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰਗੱਦੀ ਲਾ ਕੇ ਬੈਠੇ ਅਤੇ ਅੰਮ੍ਰਿਤਸਰੀ ਧੜੇ ਨੇ ਇਸ ਗੱਦੀ ਦੀ ਹਮਾਇਤ ਕੀਤੀ। ਇਸ ਤੋਂ ਝਗੜਾ ਵਧ ਗਿਆ।

ਇਸ ਵੇਲੇ ਖਾਲਸਾ ਦੀਵਾਨ ਵਿਚ ਤਿੰਨ ਤਰ੍ਹਾਂ ਦੇ ਮੈਂਬਰ ਸਨ :-(੧) ਗਰਮ ਖਿਆਲੀਏ-ਸ: ਠਾਕਰ ਸਿੰਘ ਜੀ ਸੰਧਾਵਾਲੀਏ ਵਰਗੇ-ਜੋ ਅੰਗਰੇਜ਼ੀ ਸਰਕਾਰ ਨਾਲ ਮਿਲਵਰਤਨ ਦੇ ਦਿਲੋਂ ਵਿਰੋਧੀ ਸਨ, (੨) ਨਰਮ ਖਿਆਲੀਏ-ਕੰਵਰ ਬਿਕਰਮ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਆਦਿ-ਜੋ ਸਰਕਾਰ ਨਾਲ ਪੂਰੇ ਪੂਰੇ ਮਿਲਵਰਤਨ ਦੇ ਹਾਮੀ ਸਨ, ਅਤੇ (੩) ਬੇਦੀ ਸੋਢੀ ਆਦਿ ਬਾਵੇ ਜਿਨ੍ਹਾਂ ਦੇ ਮੁਖੀਏ ਬਾਬਾ ਖੇਮ ਸਿੰਘ ਜੀ ਬੇਦੀ ਸਨ, ਜਿਹੜੇ ਲੋਕਾਂ ਵਿਚ ਆਪਣੀਆਂ ਗੁਰਗੱਦੀਆਂ ਕਾਇਮ ਰੱਖਣੀਆਂ ਚਾਹੁੰਦੇ ਸਨ, ਅਤੇ ਜੋ ਮੌਕੇ ਮੂਜਬ ਕਦੇ ਗਰਮ-ਖਿਆਲੀਏ ਤੇ ਕਦੇ ਨਰਮ-ਖਿਆਲੀਏ ਬਣ ਜਾਂਦੇ ਸਨ।

ਇਨ੍ਹਾਂ ਦੇ ਮਤ-ਭੇਦ ਵਧਦੇ ਗਏ। ਕੁਝ ਚਿਰ ਮਗਰੋਂ ਸ: ਠਾਕਰ ਸਿੰਘ ਜੀ ਸੰਧਾਵਾਲੀਏ ਖਾਲਸਾ ਦੀਵਾਨ ਦੀ ਪ੍ਰਧਾਨਗੀ ਛੱਡ ਕੇ ਵੱਖ ਹੋ ਗਏ। ਉਨ੍ਹਾਂ ਦੇ ਥਾਂ ਬਾਬਾ ਖੇਮ ਸਿੰਘ ਜੀ ਬੇਦੀ ਪਰਧਾਨ ਬਣੇ। ਉਨ੍ਹਾਂ ਨੇ ਆਪਣੇ ਆਪ ਨੂੰ ਸਾਰੇ ਸਿੱਖਾਂ ਦਾ ਗੁਰੂ ਆਖਣਾ ਸ਼ੁਰੂ ਕਰ ਦਿਤਾ। ਗੁਰਮਤ ਦੇ ਹਾਮੀਆਂ ਨੇ, ਅਤੇ ਖਾਸ ਕਰ ਕੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੈਂਬਰਾਂ ਨੇ, ਇਸ ਵਿਰੁਧ ਅਵਾਜ਼ ਉਠਾਈ। ਹੋਰ ਝਗੜੇ ਵਾਲੀਆਂ ਗੱਲਾਂ ਵਾਪਰੀਆਂ। ਨਤੀਜਾ ਇਹ ਹੋਇਆ ਕਿ ਲਾਹੌਰ ਦੇ ਸਿੰਘ ਸਭੀਆਂ ਤੇ ਅੰਮ੍ਰਿਤਸਰ ਦੇ ਸਿੰਘ ਸਭੀਆਂ ਵਿਚ ਮਤ-ਭੇਦ ਤੇ ਵਿਰੋਧ ਪੈਦਾ ਹੋ ਗਿਆ।

ਖਾਲਸਾ ਦੀਵਾਨ ਲਾਹੌਰ—

ਇਹ ਮਤ-ਭੇਦ ਮਿਟਦੇ ਨਾ ਵੇਖ ਕੇ ਅਤੇ ਸਿੰਘ ਸਭਾ ਦੇ ਚਾਲੂ ਕੀਤੇ ਹੋਏ ਗੁਰਮਤ ਪਰਚਾਰ ਦੇ ਕੰਮ ਨੂੰ ਵਧੇਰੇ ਸਰਗਰਮੀ ਨਾਲ ਚਾਲੂ ਕਰਨ ਤੇ ਜਾਰੀ ਰਖਣ ਦੀ ਲੋੜ ਅਨਭਵ ਕਰ ਕੇ ਭਾਈ ਗੁਰਮੁਖ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਸੰਨ ੧੮੮੫ ਵਿਚ ਖਾਲਸਾ ਦੀਵਾਨ ਲਾਹੌਰ ਕਾਇਮ ਕੀਤਾ। ਇਸ ਦੀਵਾਨ ਦੇ ਸਾਰੇ ਮੈਂਬਰ ਪੰਥਕ ਸੁਧਾਰ ਤੇ ਗੁਰਮਤ-ਪਰਚਾਰ ਦੇ ਮਦਾਨ ਵਿਚ ਅਗਾਂਹ-ਵਧੂ, ਜੁਸ਼ੀਲੇ ਅਤੇ ਪੱਕੇ ਤੱਤ ਖਾਲਸੇ ਸਨ। ਇਸ ਕਰਕੇ ਇਸ ਦੀਵਾਨ ਦੇ ਕਾਇਮ ਹੁੰਦਿਆਂ ਸਾਰ ਸਿਖਾਂ ਵਿਚ ਸ਼ੁੱਧੀ, ਅਛੂਤ-ਉਧਾਰ, ਅਨੰਦ-ਵਿਆਹ ਦੀ ਅਤੇ ਹੋਰ ਗੁਰਮਤ ਮਰਜਾਦਾ ਦਾ ਪਰਚਾਰ ਚੰਗੇਂ ਜੋਰ ਨਾਲ ਹੋਣ ਲਗ ਪਿਆ। ਸਮਾਜਕ ਕੁਰੀਤੀਆਂ ਦੂਰ ਹੋਣ ਲਗ ਪਈਆਂ। ਇਸਤਰੀਆਂ ਨੂੰ ਮਰਦਾਂ ਵਾਕੁਰ ਖੰਡੇ ਦਾ ਅੰਮ੍ਰਿਤ ਛਕਾਇਆ ਜਾਣ ਲੱਗ ਪਿਆ। ਹਿੰਦੂਆਂ ਆਦਿ ਦੀ ਰੀਸੋ ਜੋ ਵੀ ਕੁਰੀਤੀਆਂ ਸਿੱਖਾਂ ਵਿਚ ਪਰਚਲਤ ਹੋ ਗਈਆਂ ਹੋਈਆਂ ਸਨ, ਉਨ੍ਹਾਂ ਵਿਰੁਧ ਜੋਰਦਾਰ ਮੁਹਿੰਮ ਚਾਲੂ ਹੋ ਪਈ। ਪਿੰਡਾਂ ਤੇ ਸ਼ਹਿਰਾਂ ਵਿਚ ਧਾਰਮਕ ਜਾਗਰਿਤ ਆਉਣੀ ਅਤੇ ਧਾਰਮਕ ਰਹੁ-ਰੀਤ ਵਾਲੀ ਵਰਤੋਂ ਹੋਣੀ ਸ਼ੁਰੂ ਹੋ ਗਈ।

ਇਸ ਮੁਹਿੰਮ ਦਾ ਸਦਕਾ ਖਾਲਸਾ ਦੀਵਾਨ ਲਾਹੌਰ ਸਿੱਖਾਂ ਵਿਚ ਬੜਾ ਹਰ-ਮਨ ਪਿਆਰਾ ਹੋ ਗਿਆ। ਦੋਹਾਂ ਦੀਵਾਨਾਂ ਦੀ ਮਹੱਤਤਾ ਤੇ ਸਿਖ ਜਨਤਾ ਵਿਚ ਅਸਰ ਰਸੂਖ ਤੇ ਪਰਮਾਨੀਕਤਾ ਦਾ ਅੰਦਾਜ਼ਾ ਇਸ ਗੱਲੋਂ ਲਗ ਸਕਦਾ ਹੈ ਕਿ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਨਾਲ ਅੱਠ ਅਤੇ ਖਾਲਸਾ ਦੀਵਾਨ ਲਾਹੌਰ ਦੇ ਨਾਲ ਤੀਹ ਸਿੰਘ ਸਭਾਵਾਂ ਸੰਬੰਧਤ ਸਨ। ਭਾਈ ਗੁਰਮੁਖ ਸਿੰਘ ਹੋਰਾਂ ਨੇ ਸਿੰਘ ਸਭਾ ਲਾਹੌਰ ਵੱਲੋਂ 'ਖਾਲਸਾ ਅਖਬਾਰ' ਨਾਂ ਦਾ ਸਪਤਾਹਕ ਪੱਤਰ ਜਾਰੀ ਕੀਤਾ ਅਤੇ ਫੇਰ ਦੋ ਹੋਰ ਪੱਤਰ—'ਖਾਲਸਾ ਗਜ਼ਟ' ਅਤੇ 'ਰਸਾਲਾ ਸੁਧਾਰਕ'—ਜਾਰੀ ਕੀਤੇ। ਇਸ ਤਰ੍ਹਾਂ ਖਾਲਸਾ ਦੀਵਾਨ ਦਬਾ ਦੱਬ

ਉੱਨਤੀ ਕਰਦਾ ਗਿਆ।

ਦੋਹਾਂ ਦੀਵਾਨਾਂ ਵਿਚ ਖੁੜਬਾ ਖੁੜਬੀ ਵਿਕੀ ਰਹੀ ਅਤੇ ਫੁੱਟ ਵਧਦੀ ਗਈ। ਓਧਰੋਂ ਭਾਈ ਗੁਰਮੁਖ ਸਿੰਘ ਜੀ ਦੇ ਮੁਖੀ ਸਾਥੀ–ਸਰਦਾਰ ਠਾਕਰ ਸਿੰਘ ਸੰਧਾਵਾਲੀਏ ਅਤੇ ਕੰਵਰ ਬਿਕਰਮ ਸਿੰਘ ਜੀ ਕਪੂਰਥਲਾ–ਚਲਾਣਾ ਕਰ ਗਏ। ਭਾਈ ਸਾਹਿਬ ਦਾ ਪੱਖ ਕਮਜ਼ੋਰ ਹੋ ਗਿਆ। ਅੰਮ੍ਰਿਤਸਰੀ ਧੜੇ ਨੇ ਚੰਗਾ ਮੌਕਿਆ ਤਾੜ ਕੇ ਭਾਈ ਗੁਰਮੁਖ ਸਿੰਘ ਜੀ ਨੂੰ ਮਾਤ ਪਾਉਣ ਦਾ ਜਤਨ ਅਰੰਭਿਆ। ਉਸ ਨੇ ਪੈ ਲੈ ਕੇ ਉਨ੍ਹਾਂ ਵਿਰੁਧ ਸ੍ਰੀ ਅਕਾਲ ਤਖਤ ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਦੇ ਹੋਰ ਗੁਰਦੁਆਰਿਆਂ ਦੇ ਪੁਜਾਰੀਆਂ ਵੱਲੋਂ ਹੁਕਮਨਾਮਾ ਜਾਰੀ ਕਰਵਾ ਦਿਤਾ ਕਿ ਉਹ ਤਨਖ਼ਾਹੀਏ ਹਨ। ਉਨ੍ਹਾਂ ਦੇ ਵਿਰੁਧ ਜੋ ਦੂਸ਼ਣ ਲਾਏ ਗਏ ਉਨ੍ਹਾਂ ਵਿਚੋਂ ਕੁਝ ਇਹ ਸਨ :–

(੧) ਭਾਈ ਸਾਹਿਬ ਗੁਰ-ਅੰਸ (ਸਾਹਿਬਜ਼ਾਦਿਆਂ) ਦਾ ਸਨਮਾਨ ਨਹੀਂ ਕਰਦੇ।*

(੨) ਸਿੰਘ ਸਭਾ ਦੇ ਇਕ ਜਲਸੇ ਵਿਚ ੨੪ ਅਵਤਾਰਾਂ ਦੀਆਂ ਤਸਵੀਰਾਂ ਲਾ ਕੇ ਉਨ੍ਹਾਂ ਦਾ ਖੰਡਨ ਕੀਤਾ ਗਿਆ।

(੩) ਇਕ ਹਿੰਦੂਓਂ ਮੁਸਲਮਾਨ ਹੋਏ ਸੱਜਣ ਨੂੰ ਦੀਵਾਨ ਲਾਹੌਰ ਵਲੋਂ ਸਿੰਘ ਸਜਾਇਆ ਗਿਆ।

(੪) ਭਾਈ ਸਾਹਿਬ ਨੇ 'ਖਾਲਸਾ ਅਖਬਾਰ' ਦੇ ਇਕ ਪਰਚੇ ਵਿਚ ਲਿਖਿਆ ਕਿ ਗੁਰਦੁਆਰਿਆਂ ਵਿਚ ਸ਼ਸਤਰ-ਪੂਜਾ ਦਾ ਰਿਵਾਜ ਹਿੰਦੂਆਂ ਦੀ ਵੇਖਾ ਵੇਖੀ ਸ਼ੁਰੂ ਹੋਇਆ ਹੈ ਜੋ ਗੁਰਮਤ ਦੇ ਉਲਟ ਹੈ।'

ਇਸ ਤੋਂ ਮਗਰੋਂ ਤਖਤ ਕੇਸ ਗੜ੍ਹ (ਅਨੰਦਪੁਰ ਸਾਹਿਬ), ਤਖਤ ਪਟਨਾ ਸਾਹਿਬ, ਤਖਤ ਹਜ਼ੂਰ ਸਾਹਿਬ (ਦੱਖਣ) ਅਤੇ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੋਂ ਵੀ ਇਸੇ ਭਾਵ ਦੇ ਹੁਕਮਨਾਮੇ

*ਅਰਥਾਤ ਬਾਬਾ ਖੇਮ ਸਿੰਘ ਜੀ ਵਰਗੇ ਬੇਦੀਆਂ, ਸੋਢੀਆਂ ਆਦਿ ਨੂੰ ਗੁਰੂ ਨਹੀਂ ਮੰਨਦੇ।

ਜਾਰੀ ਕਰਵਾਏ ਗਏ । ਬਹੁਤ ਸਾਰੀਆਂ ਸਿੰਘ ਸਭਾਵਾਂ ਨੇ ਵੀ ਬਾਬਾ ਖੇਮ ਸਿੰਘ ਬੇਦੀ ਦੇ ਅਸਰ ਹੇਠ ਭਾਈ ਸਾਹਿਬ ਦੇ ਵਿਰੁਧ ਮਤੇ ਪਾਸ ਕੀਤੇ।

ਭਾਈ ਗੁਰਮੁਖ ਸਿੰਘ ਜੀ ਨਿਰਾਸ ਜਿਹੇ ਹੋ ਕੇ ਕੰਵਰ ਬਿਕਰਮ ਸਿੰਘ ਜੀ ਦੇ ਘਰ ਜਲੰਧਰ ਜਾ ਟਿਕੇ । ਓਧਰੋਂ ਗਿਆਨੀ ਦਿਤ ਸਿੰਘ ਜੀ ਨੇ 'ਖਾਲਸਾ ਅਖਬਾਰ' ਵਿਚ ਪੰਥ ਨੂੰ ਜਗਾਉਣ ਤੇ ਗੁਰਮਤ ਤੋਂ ਜਾਣੂ ਕਰਨ ਲਈ ਧੜਾ ਧੜ ਲੇਖ ਲਿਖੇ। ਸਿਖ ਜਨਤਾ ਦਾ ਉਲੇਰ ਇਸ ਪੱਖ ਵਿਚ ਹੋ ਗਿਆ । ਖਾਲਸਾ ਦੀਵਾਨ ਲਾਹੌਰ ਦੇ ਮੋਢੀਆਂ ਨੂੰ ਵੀ ਹੋਸ਼ ਆਈ ਅਤੇ ਉਨ੍ਹਾਂ ਨੇ ਮਤ-ਭੇਦ ਤੇ ਸਰੀਕੇ ਛੱਡ ਕੇ ਇਕ ਜਾਨ ਹੋ ਕੇ ਕੰਮ ਕਰਨ ਦਾ ਫੈਸਲਾ ਕੀਤਾ। ਉਨ੍ਹਾਂ ਨੇ ਭਾਈ ਗੁਰਮੁਖ ਸਿੰਘ ਜੀ ਨੂੰ ਵੀ ਸੱਦਾ ਭੇਜਿਆ ਅਤੇ ਉਹ ਫੇਰ ਮਦਾਨ ਵਿਚ ਆ ਗੱਜੇ।

ਗਿਆਨੀ ਦਿਤ ਸਿੰਘ ਜੀ ਨੇ 'ਖਾਲਸਾ ਅਖਬਾਰ' ਵਿਚ ਭਾਈ ਗੁਰਮੁਖ ਸਿੰਘ ਜੀ ਵਿਰੁਧ ਜਾਰੀ ਹੋਏ ਹੁਕਮਨਾਮੇ ਬਾਰੇ ਅੰਮ੍ਰਿਤਸਰੀ ਧੜੇ ਦੀ ਅਸਲੀਅਤ ਖੋਲ੍ਹ ਕੇ ਦੱਸੀ ਅਤੇ ਜੋ ਕੁਝ ਹੋਇਆ ਸੀ ਉਸ ਦਾ ਕਿੱਸਾ 'ਸੁਪਨ ਨਾਟਕ' ਦੇ ਰੂਪ ਵਿਚ ਬੜੇ ਹਾਸ-ਰਸੀ ਢੰਗ ਨਾਲ ਲਿਖਿਆ । ਇਸ ਨਾਟਕ ਵਿਚ ਰਾਜਾ ਬਿਕਰਮ ਸਿੰਘ ਫਰੀਦਕੋਟ; ਬਾਬਾ ਖੇਮ ਸਿੰਘ ਬੇਦੀ, ਬਾਬਾ ਸੁਮੇਰ ਸਿੰਘ ਮਹੰਤ ਪਟਨਾ ਆਦਿ ਮੋਢੀਆਂ ਉਤੇ ਕਰੜੀ ਨੁਕਤਾ ਚੀਨੀ ਕੀਤੀ ਗਈ ਤੇ ਉਨ੍ਹਾਂ ਦਾ ਮੌਜੂ ਉਡਾਇਆ ਗਿਆ। ਇਸ ਲੇਖ ਸੰਬੰਧੀ ਗਿਆਨੀ ਜੀ ਵਿਰੁਧ ਹਤਕ-ਇੱਜ਼ਤ ਦਾ ਦਾਹਵਾ ਹੋਇਆ । ਉਨ੍ਹਾਂ ਨੂੰ ਪਹਿਲੀ ਅਦਾਲਤ ਨੇ ਪ੧) ਜੁਰਮਾਨਾ ਕੀਤਾ। ਪਰ ਉਚੇਰੀ ਅਦਾਲਤ ਨੇ ਉਨ੍ਹਾਂ ਨੂੰ ਸਾਫ ਬਰੀ ਕਰ ਦਿਤਾ। ਇਸ ਤਰ੍ਹਾਂ ਅੰਮ੍ਰਿਤਸਰੀ ਧੜੇ ਨੂੰ ਸਖਤ ਹਾਰ ਹੋਈ ਅਤੇ ਉਹ ਹੋਰ ਵੀ ਵਧੇਰੇ ਚਿੜ ਗਏ।

### ਵਿਦਿਅਕ ਉੱਨਤੀ ਲਈ ਜੱਤਨ :–

**ਅਗੇ ਦਸਿਆ ਗਿਆ ਕਿ ਪੰਜਾਬ ਯੂਨੀਵਰਸਿਟੀ ਓਰੀਐਂਟਲ**

ਕਾਲਜ ਵਿਚ ਭਾਈ ਗੁਰਮੁਖ ਸਿੰਘ ਜੀ ਆਦਿ ਦੇ ਜਤਨਾਂ ਸੰਨ ੧੮੭੭ ਵਿਚ ਪੰਜਾਬੀ ਪੜ੍ਹਾਈ ਜਾਣੀ ਮਨਜ਼ੂਰ ਹੋ ਗਈ ਅਤੇ ਭਾਈ ਸਾਹਿਬ ਓਥੇ ਪਰੋਫੈਸਰ ਲੱਗ ਗਏ । ਹਿੰਦੂਆਂ ਤੇ ਮੁਸਲਮਾਨਾਂ ਦੇ ਆਪੋ ਆਪਣੇ ਸਕੂਲ ਕਾਲਜ ਖੋਲ੍ਹਣੇ ਅਰੰਭ ਦਿਤੇ । ਭਾਈ ਗੁਰਮੁਖ ਸਿੰਘ ਆਦਿ ਵੀ ਚਾਹੁੰਦੇ ਸਨ ਕਿ ਸਿੱਖਾਂ ਦੇ ਵੀ ਅਜੇਹੇ ਵਿਦਿਅਕ ਆਸ਼ਰਮ ਖੋਲ੍ਹੇ ਜਾਣ । ਉਨ੍ਹਾਂ ਨੇ ਆਪਣੇ ਇਸ ਖਿਆਲ ਦੇ ਹੱਕ ਵਿਚ ਆਪਣੇ 'ਗੁਰਮੁਖੀ ਅਖਬਾਰ' ਵਿਚ ਲੇਖ ਲਿਖੇ । ਜਿਨ੍ਹਾਂ ਵਿਚ ਇਸ ਗੱਲ ਉਤੇ ਜ਼ੋਰ ਦਿਤਾ ਕਿ ਸਿਖ ਵਿਦਿਆਰਥੀਆਂ ਵਾਸਤੇ ਖਾਲਸਾ ਸਕੂਲ ਖੋਲ੍ਹੇ ਜਾਣ ਅਤੇ ਇਕ ਖਾਲਸਾ ਕਾਲਜ ਵੀ ਕਾਇਮ ਕੀਤਾ ਜਾਵੇ ।

ਸੰਨ ੧੮੮੦ ਵਿਚ ਲਾਹੌਰ ਵਿਚ ਇਕ ਪੰਜਾਬੀ ਸਕੂਲ ਖੋਲ੍ਹਿਆ ਗਿਆ । ਜਿਹਾ ਕਿ ਅਗੇ ਦੱਸਿਆ ਗਿਆ ਹੈ, ਸੰਨ ੧੮੮੨ ਦੇ ਸ਼ੁਰੂ ਵਿਚ ਸਿੰਘ ਸਭਾ ਲਾਹੌਰ ਦੇ ਮਾਤਹਿਤ 'ਪੰਜਾਬੀ ਪਰਚਾਰਨੀ ਸਭਾ' ਕਾਇਮ ਹੋਈ । ਕੁਝ ਚਿਰ ਮਗਰੋਂ ਲਾਹੌਰ ਵਿਚ ਇਕ ਪੰਜਾਬੀ ਕਾਲਜ ਖੋਲ੍ਹਣ ਦੀ ਤਜਵੀਜ਼ ਬਣੀ, ਪਰ ਇਹ ਸਿਰੇ ਨਾ ਚੜ੍ਹ ਸਕੀ ।

ਫੇਰ ਮੁਖੀਆਂ ਦੀ ਰੁਚੀ ਖਾਲਸਾ ਕਾਲਜ ਕਾਇਮ ਕਰਨ ਵਲ ਹੋਈ । ਵਿਦਿਅਕ ਉੱਨਤੀ ਦੇ ਮਦਾਨ ਵਿਚ ਰਲਵੇਂ ਉਦਮ ਕਰਨ ਦੀ ਖਾਤਰ ਸਿੰਘ ਸਭਾ ਅੰਮ੍ਰਿਤਸਰ ਦੇ ਆਗੂ ਸਿੰਘ ਸਭਾ ਲਾਹੌਰ ਦੇ ਮੈਂਬਰ ਬਣ ਗਏ । ਇਨ੍ਹਾਂ ਦਿਨਾਂ ਵਿਚ ਹੀ ਸ: ਅਤਰ ਸਿੰਘ ਜੀ ਰਈਸ ਭੌਦੜ ਵੀ ਲਾਹੌਰ ਆ ਟਿਕੇ ਅਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਪਰਧਾਨ ਥਾਪੇ ਗਏ । ਇਹ ਸਰਦਾਰ ਹੋਰੀਂ ਬੜੇ ਵਿਦਵਾਨ, ਸਿਖਾਂ ਦੀ ਵਿਦਿਅਕ ਉੱਨਤੀ ਦੇ ਚਾਹਵਾਨ ਅਤੇ ਸਰਕਾਰੇ ਦਰਬਾਰੇ ਚੰਗੀ ਅਸਰ-ਰਸੂਖ ਵਾਲੇ ਸਨ । ਇਸ ਸਭ ਕਾਸੇ ਦਾ ਸਦਕਾ ਸਿਖ ਵਿਦਿਅਕ ਲਹਿਰ ਚੰਗੀ ਸਰਗਰਮੀ ਨਾਲ ਚਾਲੂ ਹੋ ਗਈ ।

ਖਾਲਸਾ ਕਾਲਜ ਕਾਇਮ ਕਰਨ ਲਈ ਪੰਥਕ ਇਕੱਠ ਹੁੰਦੇ

ਰਹੇ । ਅੰਤ ਨੂੰ ਸੰਨ ੧੮੮੯ ਵਿਚ 'ਖਾਲਸਾ ਕਾਲਜ ਅਸਥਾਪਨ ਕਮੇਟੀ' ਬਣਾਈ ਗਈ । ਇਸ ਕਾਲਜ ਲਈ ਸਰਕਾਰ ਤੇ ਸਿਖ ਰਾਜਿਆਂ ਮਹਾਰਾਜਿਆਂ ਦੀ ਸਹਾਇਤਾ ਨਾਲ ਮਾਇਆ ਇਕੱਠੀ ਕੀਤੀ। ਪਹਿਲਾਂ ਖਿਆਲ ਸੀ ਇਹ ਕਾਲਜ ਲਾਹੌਰ ਬਣੇ, ਪਰ ਅੰਤ ਨੂੰ ਫੈਸਲਾ ਅੰਮ੍ਰਿਤਸਰ ਦੇ ਹੱਕ ਵਿਚ ਹੋਇਆ । ਭਾਈ ਗੁਰਮੁਖ ਸਿੰਘ ਜੀ ਤੇ ਗਿਆਨੀ ਦਿਤ ਸਿੰਘ ਜੀ ਨੇ ਥਾਂ ਥਾਂ ਫਿਰ ਕੇ ਚੰਦੇ ਇਕੱਠੇ ਕਰਨੇ ਸ਼ੁਰੂ ਕੀਤੇ। ਉਨ੍ਹਾਂ ਦੇ ਅੰਮ੍ਰਿਤਸਰੀ ਵਿਰੋਧੀਆਂ ਨੇ ਇਸ਼ਤਿਹਾਰ ਕਢੇ ਕਿ ਇਹ ਦੋਵੇਂ ਤਨਖਾਹੀਏ ਹਨ, ਇਸ ਕਰਕੇ ਇਨ੍ਹਾਂ ਨੂੰ ਚੰਦਾ ਨਾ ਦਿੱਤਾ ਜਾਵੇ। ਪਰ ਸਿਖ ਜਨਤਾ ਉਪਰ ਕੁਝ ਅਸਰ ਨਾ ਹੋਇਆ। ੫ ਮਾਰਚ ੧੮੯੨ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੀ ਨੀਂਹ ਰੱਖੀ ਗਈ।

ਚੀਫ ਖਾਲਸਾ ਦੀਵਾਨ :-

ਇਸ ਤਰ੍ਹਾਂ ਖਾਲਸਾ ਦੀਵਾਨ ਲਾਹੌਰ ਚੜ੍ਹਦੀਆਂ ਕਲਾਂ ਵਿਚ ਹੋ ਗਿਆ। ਪਰ ਫੇਰ ਇਸ ਵਿਚ ਵੀ ਫੁਟ ਪੈਣੀ ਸ਼ੁਰੂ ਹੋ ਗਈ ਜਿਸ ਦਾ ਕਾਰਨ ਜੱਟ-ਗੈਰ-ਜੱਟ ਦਾ ਸੁਆਲ ਬਣਿਆ । ਓਧਰੋਂ ਇਸ ਦੀਵਾਨ ਨੂੰ ਹੇਠ ਉਪਰ ਤਿੰਨ ਲੱਕ-ਤੋੜਵੀਆਂ ਸੱਟਾਂ ਵਜੀਆਂ । ਜੂਨ ਸੰਨ ੧੮੯੬ ਵਿਚ ਇਸ ਦੀਵਾਨ ਦੇ ਪਰਧਾਨ ਸ: ਅਤਰ ਸਿੰਘ ਜੀ ਰਈਸ ਭਦੌੜ ਸੁਰਗਵਾਸ ਹੋ ਗਏ । ਇਸ ਤੋਂ ਮਗਰੋਂ ਨਵੰਬਰ ਸੰਨ ੧੮੯੮ ਵਿਚ ਭਾਈ ਗੁਰਮੁਖ ਸਿੰਘ ਜੀ ਅਤੇ ਸਤੰਬਰ ਸੰਨ ੧੯੦੧ ਵਿਚ ਗਿਆਨੀ ਦਿਤ ਸਿੰਘ ਜੀ ਚਲਾਣਾ ਕਰ ਗਏ। ਇਨ੍ਹਾਂ ਮੋਢੀ ਆਗੂਆਂ ਦੇ ਅਕਾਲ ਚਲਾਣੇ ਨੇ ਖਾਲਸਾ ਦੀਵਾਨ ਲਾਹੌਰ ਦਾ ਲੱਕ ਤੋੜ ਦਿਤਾ। ਦੀਵਾਨ ਦੇ ਪੁਰਾਣੇ ਮੋਢੀ ਸੇਵਕਾਂ ਵਿਚੋਂ ਕੇਵਲ ਸ: ਜਵਾਹਰ ਸਿੰਘ ਜੀ ਤੇ ਉਨ੍ਹਾਂ ਦੇ ਇਕ ਦੋ ਸਾਥੀ ਹੀ ਰਹਿ ਗਏ।

ਓਧਰ ਖਾਲਸਾ ਦੀਵਾਨ ਅੰਮ੍ਰਿਸਤਰ ਵਿਚ ਪੰਥਕ ਸੇਵਾ ਦੇ ਉਤਸ਼ਾਹ ਅਤੇ ਯੋਗਤਾ ਵਾਲੀ ਇਕ ਹੋਣਹਾਰ ਵਿਅਕਤੀ ਸ਼ਾਮਲ ਹੋ

ਚੁਕੀ ਸੀ । ਉਹ ਸਨ ਸ: ਸੁੰਦਰ ਸਿੰਘ ਜੀ ਮਜੀਠੀਏ । ਉਨ੍ਹਾਂ ਨੇ ਪਹਿਲਾਂ ਤਾਂ ਖਾਲਸਾ ਦੀਵਾਨ ਅੰਮ੍ਰਿਤਸਰ ਨੂੰ ਅਗਾਂਹ-ਵਧੂ ਬਣਾਉਣ ਲਈ ਕੁਝ ਮੈਂਬਰਾਂ ਦੀ ਕਾਂਟੀ ਛਾਂਟੀ ਕੀਤੀ। ਫੇਰ ਉਨ੍ਹਾਂ ਨੇ ਫੈਸਲਾ ਕੀਤਾ ਕਿ ਦੋਂਹ ਦੀਵਾਨਾਂ ਦੇ ਥਾਂ ਪੰਥ ਦਾ ਇਕੋ ਸਾਂਝਾ ਤੇ ਸ਼੍ਰੋਮਣੀ ਦੀਵਾਨ ਹੋਣਾ ਚਾਹੀਦਾ ਹੈ। ਇਸ ਆਸ਼ੇ ਦੀ ਪੂਰਤੀ ਲਈ ੧੦ ਨਵੰਬਰ ਸੰਨ ੧੯੦੧ ਨੂੰ ਅੰਮ੍ਰਿਤਸਰ ਵਿਚ ਚੋਣਵੇਂ ਸਿਖਾਂ ਦੀ ਇਕੱਤਰਤਾ ਕੀਤੀ ਗਈ ਅਤੇ ਇਹ ਮਤਾ ਪਾਸ ਕੀਤਾ ਗਿਆ ਕਿ ਪੰਥ ਨੂੰ ਅਜੇਹੇ ਦੀਵਾਨ ਦੀ ਲੋੜ ਹੈ ਜੋ ਸਾਰੇ ਪੰਥ ਦਾ 'ਖਾਲਸਾ ਦੀਵਾਨ' ਸਮਝਿਆ ਜਾਵੇ ਅਤੇ ਜੋ ਪੰਥ ਦੀਆਂ ਸਭ ਲੋੜਾਂ ਨੂੰ ਪੂਰਾ ਕਰ ਸਕੇ ।

ਇਸ ਮਤੇ ਦੇ ਅਧਾਰ ਤੇ ਖਾਲਸਾ ਦੀਵਾਨ ਲਾਹੌਰ ਨੂੰ ਸੂਚਨਾ ਦਿਤੀ ਗਈ ਕਿ ਉਹ ਆਪਣੇ ਆਪ ਨੂੰ ਪੰਥ ਦਾ ਅਜੇਹਾ ਸਾਂਝਾ ਸ਼੍ਰੋਮਣੀ ਦੀਵਾਨ ਬਣਾਵੇ । ਪਰ ਉਸ ਦੀਵਾਨ ਦੇ ਮੁਖੀ ਮੋਈ ਮੌਤ ਨੇ ਖੋਹ ਲਏ ਹੋਏ ਸਨ । ਉਹ ਇਹ ਕੁਝ ਕਰਨੋਂ ਅਸਮਰਥ ਰਿਹਾ। ਇਸ ਤੇ ਸ: ਸੁੰਦਰ ਸਿੰਘ ਜੀ ਮਜੀਠੀਏ ਨੇ ੩੦ ਅਕਤੂਬਰ ਸੰਨ ੧੯੦੨ ਨੂੰ ਅੰਮ੍ਰਿਤਸਰ ਵਿਚ ਚੋਣਵੇਂ ਸਿੰਘਾਂ ਦਾ ਇਕੱਠ ਕੀਤਾ। ਇਸ ਵਿਚ ਸਰਬ ਸੰਮਤੀ ਨਾਲ ਪੰਥ ਦਾ ਇਕ ਸਾਂਝਾ ਸ਼੍ਰੋਮਣੀ ਦੀਵਾਨ ਕਾਇਮ ਕੀਤਾ ਗਿਆ ਜਿਸ ਦਾ ਨਾਂ 'ਚੀਫ਼ ਖਾਲਸਾ ਦੀਵਾਨ' ਰਖਿਆ ਗਿਆ । ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆਂ ਇਸ ਦੇ ਪਰਧਾਨ ਅਤੇ ਸ: ਸੁੰਦਰ ਸਿੰਘ ਜੀ ਮਜੀਠੀਏ ਸਕਤਰ ਥਾਪੇ ਗਏ ।

ਇਸ ਦੀਵਾਨ ਨੇ ਪਹਿਲਾਂ ਦੋ ਵੱਡੇ ਕੰਮਾਂ ਨੂੰ ਹਥ ਪਾਇਆ:—

(੧) ਖਾਲਸਾ ਕਾਲਜ ਅੰਮ੍ਰਿਤਸਰ ਦੀ ਮਾਲੀ ਹਾਲਤ ਸੁਧਾਰ ਕੇ ਉਸਨੂੰ ਪੱਕਿਆਂ ਪੈਰਾਂ ਤੇ ਕਰਨਾ ਅਤੇ

(੨) ਸਿਖ-ਵਿਦਿਅਕ ਲਹਿਰ ਨੂੰ ਤੇਜੀ ਨਾਲ ਚਲਾਉਣਾ। ਪਹਿਲੇ ਕਾਰਜ ਵਾਸਤੇ ਉਨ੍ਹਾਂ ਨੇ ਸਰਕਾਰ ਤੇ ਸਿੱਖ ਰਾਜਿਆਂ ਮਹਾਰਾਜਿਆਂ ਦੀ ਸਹਾਇਤਾ ਨਾਲ ਲੱਖਾਂ ਰੁਪਏ ਚੰਦਾ ਇਕਠਾ

ਕੀਤਾ। ਕਾਲਜ ਦੀ ਆਲੀਸ਼ਾਨ ਇਮਾਰਤ ਬਣ ਗਈ ਅਤੇ ਸਾਰਾ ਪਰਬੰਧ ਪੱਕਾ ਹੋ ਕੇ ਤੁਰ ਪਿਆ।

ਵਿਦਿਅਕ ਲਹਿਰ ਦੀ ਉਨਤੀ ਵਾਸਤੇ ਉਨ੍ਹਾਂ ਨੇ ਜਨਵਰੀ ਸੰਨ ੧੯੦੮ ਵਿਚ ਚੋਣਵੇਂ ਰਸੂਖ ਵਾਲੇ ਚੀਫ ਖਾਲਸਾ ਦੀਵਾਨੀਆਂ ਦੀ ਇਕੱਤਰਤਾ ਕਰ ਕੇ ਚੀਫ ਖਾਲਸਾ ਦੀਵਾਨ ਦੇ ਮਾਤਹਿਤ 'ਸਿੱਖ ਵਿਦਿਅਕ ਕਮੇਟੀ' ਕਾਇਮ ਕੀਤੀ। ਇਸ ਕਮੇਟੀ ਵੱਲੋਂ ਸਾਲ ਦੇ ਸਾਲ ਵੱਖ ਵੱਖ ਥਾਈਂ ਵਿਦਿਅਕ ਕਾਨਫਰੰਸਾਂ ਕੀਤੀਆਂ ਜਾਣ ਲੱਗ ਪਈਆਂ ਅਤੇ ਉਨ੍ਹੀਂ ਉਨ੍ਹੀਂ ਥਾਈਂ ਖਾਲਸਾ ਸਕੂਲ ਕਾਇਮ ਹੋਣ ਲੱਗ ਪਏ। ਇਸ ਤਰ੍ਹਾਂ ਸਾਰੇ ਪੰਜਾਬ ਦੇ ਮੁਖੀ ਸ਼ਹਿਰਾਂ ਵਿਚ ਖਾਲਸਾ ਸਕੂਲ ਕਾਇਮ ਹੋ ਗਏ। ਸੰਨ ੧੯੧੮ ਵਿਚ ਇਹ ਕਾਨਫਰੰਸ ਗੁਜਰਾਂਵਾਲੇ (ਪਾਕਿਸਤਾਨ) ਵਿਚ ਹੋਈ। ਓਥੇ ਖਾਲਸਾ ਕਾਲਜ ਕਾਇਮ ਹੋਇਆ।

ਇਸੇ ਸਿੰਘ ਸਭਾ ਲਹਿਰ ਦਾ ਸਦਕਾ ਕੰਨਿਆਂ ਮਹਾਂ-ਵਿਦਿਆਲਾ ਫ਼ੀਰੋਜ਼ਪੁਰ, ਭੁਜੰਗਣ ਆਸ਼ਰਮ ਕੈਰੋਂ, ਜਸਪਾਲੋਂ ਤੇ ਭਸੌੜ ਕਾਇਮ ਹੋਏ।

ਚੀਫ ਖਾਲਸਾ ਦੀਵਾਨ ਦਾ ਸੰਨ ੧੯੨੦ ਤੀਕ ਪੰਥ ਵਿਚ ਬੜਾ ਅਸਰ ਰਸੂਖ ਰਿਹਾ। ਇਸ ਨੇ ਧਰਮ ਪਰਚਾਰ ਤੇ ਵਿਦਿਆ ਪਰਚਾਰ ਦਾ ਬਹੁਤ ਚੰਗਾ ਤੇ ਕੀਮਤੀ ਕੰਮ ਕੀਤਾ। ਇਸ ਦੀਵਾਨ ਉਪਰ ਵੱਡੇ ਵੱਡੇ ਸਰਦਾਰਾਂ ਤੇ ਸਰਕਾਰ ਦੇ ਨਿਮਕ-ਹਲਾਲ ਵਫਾਦਾਰਾਂ ਦਾ ਕਬਜ਼ਾ ਸੀ। ਜਦ ੧੯੨੦ ਗਿਰਦੇ ਦੇਸ ਵਿਚ ਅਜ਼ਾਦੀ ਦੀ ਲਹਿਰ ਅਤੇ ਪੰਥ ਵਿਚ ਗੁਰਦੁਆਰਾ ਪਰਬੰਧ ਸੁਧਾਰ (ਅਕਾਲੀ ਲਹਿਰ) ਜ਼ੋਰ ਫੜ ਗਈ, ਤਾਂ ਚੀਫ ਖਾਲਸਾ ਦੀਵਾਨ ਮਾਤ ਪੈ ਗਿਆ, ਪਰ ਇਹ ਆਪਣਾ ਧਰਮ-ਪਰਚਾਰ ਤੇ ਵਿਦਿਆ-ਪਰਚਾਰ ਦਾ ਕੰਮ ਆਪਣੇ ਨੇਮਾਂ ਮੂਜਬ ਚਲਾਈ ਜਾ ਰਿਹਾ ਹੈ। ਉਂਜ ਇਸ ਦਾ ਜ਼ੋਰ ਤੇ ਘੇਰਾ ਭੋਖਾ ਘਟ ਗਿਆ ਹੈ।

ਗੁਰਦੁਆਰਾ ਸੁਧਾਰ—

ਸ੍ਰੀ ਗੁਰੂ ਸਿੰਘ ਸਭਾ ਲਹਿਰ ਦਾ ਮੁਖ-ਮੰਤਵ ਗੁਰਮਤ ਤੇ ਗੁਰਮਰਯਾਦਾ ਦਾ ਪਰਚਾਰ ਸੀ । ਸਿਖਾਂ ਵਾਸਤੇ ਗੁਰਦੁਆਰੇ ਗੁਰ ਉਪਦੇਸ਼ ਦਾ ਸੋਮਾ ਹੁੰਦੇ ਹਨ । ਪਰ ਕਈਆਂ ਕਾਰਨਾਂ ਕਰਕੇ ਗੁਰਦੁਆਰਿਆਂ ਵਿਚ ਵੀ ਗੁਰਮਤ ਦੇ ਵਿਰੁਧ ਰਸਮਾਂ ਤੇ ਕਾਰਵਾਈਆਂ ਹੋਣ ਲੱਗ ਪਈਆਂ ਹੋਈਆਂ ਸਨ । ਕਈ ਗੁਰਦੁਆਰਿਆਂ ਵਿਚ ਦੇਵਤਿਆਂ ਦੀਆਂ ਮੂਰਤੀਆਂ ਅਸਥਾਪਨ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਸੀ, ਹਾਲਾਂ ਕਿ ਸਿਖੀ ਵਿਚ ਅਜੇਹੀ ਪੂਜਾ ਦੀ ਮੂਲੋਂ ਹੀ ਮਨਾਹੀ ਹੈ । ਗੁਰਦੁਆਰਿਆਂ ਦੇ ਪੁਜਾਰੀ ਵੀ ਮਨ-ਆਈਆਂ ਕਰਦੇ ਸਨ ਤੇ ਗੁਰਸਿੱਖੀ ਅਸੂਲਾਂ ਤੇ ਰਹਿਤ ਮਰਯਾਦਾ ਦੀ ਘੱਟ ਵਧ ਹੀ ਪਰਵਾਹ ਕਰਦੇ ਸਨ ।

ਸ੍ਰੀ ਗੁਰੂ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਇਨ੍ਹਾਂ ਖਰਾਬੀਆਂ ਨੂੰ ਦੂਰ ਕਰਨ ਦੇ ਵੀ ਜਤਨ ਕੀਤੇ । ਅਖਬਾਰਾਂ ਤੇ ਲੈਕਚਰਾਂ ਰਾਹੀਂ ਸਿੱਖ ਜਨਤਾ ਦਾ ਧਿਆਨ ਇਨ੍ਹਾਂ ਖਰਾਬੀਆਂ ਵੱਲ ਖਿੱਚਿਆ ਗਿਆ ਅਤੇ ਪੁਜਾਰੀਆਂ ਆਦਿ ਨੂੰ ਮਨਮਤ ਛੱਡ ਕੇ ਗੁਰਮਤ ਦੇ ਧਾਰਨੀ ਬਣਨ ਦੀ ਪਰੇਰਨਾ ਕੀਤੀ ਗਈ ।

ਸੰਨ ੧੯੦੫ ਵਿਚ ਸਿੰਘ ਸਭੀਆਂ ਨੇ ਹਿੰਮਤ ਕਰ ਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਟਕਰਮਾ ਵਿਚੋਂ ਮੂਰਤੀਆਂ ਚੁੱਕ ਚੁਕਵਾ ਦਿੱਤੀਆਂ । ਇਸ ਤੇ ਸਨਾਤਨੀ ਪੁਜਾਰੀਆਂ ਤੇ ਸਨਾਤਨੀ ਹਿੰਦੂ ਰੁਚੀਆਂ ਵਾਲੇ ਸਿੱਖਾਂ ਨੇ ਰੌਲਾਂ ਪਾਇਆ । ਮਹਾਰਾਜਾ ਹੀਰਾ ਸਿੰਘ ਜੀ ਨਾਭਾ ਨੂੰ ਦਖਲ ਦੇ ਕੇ ਸਿੰਘ ਸਭੀਆਂ ਨੂੰ ਵਰਜਣ ਲਈ ਕਿਹਾ ਗਿਆ, ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ । ਫੇਰ ਤਖਤ ਸ੍ਰੀ ਹਜ਼ੂਰ ਸਾਹਿਬ (ਨੰਦੇੜ, ਦੱਖਣ) ਦੇ ਪੁਜਾਰੀਆਂ ਪਾਸੋਂ ਬਾਕੀ ਦੇ ਤਿੰਨਾਂ ਤਖਤਾਂ ਦੇ ਨਾਂ ਹੁਕਮਨਾਮਾ ਜਾਰੀ ਕਰਵਾਇਆ ਗਿਆ । ਇਸ ਵਿਚ ਸਿੱਖਾਂ ਨੂੰ ਸਿੰਘ-ਸਭੀਆਂ ਨਾਲ ਵਰਤਣ ਦੀ ਮਨਾਹੀ ਕੀਤੀ ਗਈ ਕਿਉਂਕਿ ਉਹ

ਮੁਸਲਮਾਨਾਂ ਤੇ ਨੀਵੀਆਂ ਜਾਤਾਂ ਵਾਲਿਆਂ ਨੂੰ ਸਿੰਘ ਸਜਾ ਰਹੇ ਸਨ, ਅਤੇ ਇਸਤਰੀਆਂ ਨੂੰ ਮਰਦਾਂ ਵਾਕੁਰ ਖੰਡੇ ਦਾ ਅੰਮ੍ਰਿਤ ਛਕਾਉਂਦੇ ਸਨ।

ਪਰ ਸਿੰਘ ਸਭੀਆਂ ਨੇ ਅਤੇ ਆਮ ਸਿੱਖਾਂ ਨੇ ਅਜੇਹੇ ਹੁਕਮਨਾਮਿਆਂ ਦੀ ਪਰਵਾਹ ਨਾ ਕੀਤੀ। ਗੁਰਦੁਆਰਿਆਂ ਵਿਚੋਂ ਕੁਰੀਤੀਆਂ ਦੂਰ ਕਰਨ ਅਤੇ ਉਨ੍ਹਾਂ ਵਿਚ ਨਿਰੋਲ ਗੁਰਸਿੱਖੀ ਦੀ ਮਰਜਾਦਾ ਫਿਰ ਚਾਲੂ ਕਰਨ ਲਈ ਜਤਨ ਲਗਾਤਾਰ ਜਾਰੀ ਰਹੇ। ਚੋਖੀ ਥਾਂਈਂ ਕਾਫੀ ਸੁਧਾਰ ਹੋ ਗਿਆ, ਲੋਕਾਂ ਵਿਚ ਇਸ ਸੰਬੰਧੀ ਜਾਗਰਿਤ ਆਈ। ਪਰ ਕਈ ਔਕੜਾਂ ਕਰਕੇ ਇਸ ਕਾਰਜ ਵਿਚ ਪੂਰੀ ਤੇ ਇਛਤ ਸਫਲਤਾ ਨਾ ਹੋ ਸਕੀ। ਅਜੇਹੀ ਸਫਲਤਾ ਪਰਾਪਤ ਕਰਨ ਲਈ 'ਗੁਰਦੁਆਰਾ ਸੁਧਾਰ ਲਹਿਰ' ਜਾਂ 'ਅਕਾਲੀ ਲਹਿਰ' ਚਾਲੂ ਹੋਈ। ਉਸ ਦਾ ਹਾਲ ਅਗਾਂਹ ਦਿੱਤਾ ਹੈ।

--o--

# ਗੁਰਦੁਆਰਾ ਸੁਧਾਰ ਜਾਂ ਅਕਾਲੀ ਲਹਿਰ

## ਗੁਰਦੁਆਰਿਆਂ ਦੀ ਮਹਾਨਤਾ—

ਸਿੱਖ ਧਰਮ ਵਿਚ ਗੁਰਦੁਆਰੇ ਬੜੀ ਮਹਾਨਤਾ ਰੱਖਦੇ ਹਨ। ਇਹ ਗੁਰਉਪਦੇਸ਼ ਦੇ ਸੋਮੇ, ਪੂਜਾ ਪਾਠ ਦੇ ਅਸਥਾਨ, ਧਾਰਮਕ ਸਿੱਖਿਆ ਤੇ ਧਾਰਮਕ ਜੀਵਨ ਦੇ ਕੇਂਦਰ, ਸਮਾਜ-ਸੇਵਾ, ਸਾਂਝੀਆਂ ਪੰਥਕ ਵਿਚਾਰਾਂ ਅਤੇ ਸਮਾਜਕ ਜੀਵਨ ਦੇ ਸਿਖਲਾਈ ਕੇਂਦਰ ਹਨ। ਗੁਰਦੁਆਰਿਆਂ ਵਿੱਚ ਹਰ ਸ਼ਰੇਣੀ ਤੇ ਜਾਤ ਬਰਾਦਰੀ ਦੇ ਸਿੱਖ ਇਕੱਠੇ ਹੋ ਕੇ ਸੰਗਤ ਦੇ ਰੂਪ ਵਿੱਚ ਬੈਠਦੇ ਹਨ ਅਤੇ ਗੁਰਸਿੱਖੀ ਦਾ ਚਾਨਣ ਪਰਾਪਤ ਕਰਦੇ ਹਨ।

ਹਰੇਕ ਗੁਰਦੁਆਰੇ ਨਾਲ ਗੁਰੂ ਕਾ ਲੰਗਰ ਹੁੰਦਾ ਹੈ। ਓਥੇ ਆਏ ਗਏ ਹਰੇਕ ਮੁਸਾਫਰ ਨੂੰ ਮੁਖਤ ਰੋਟੀ ਮਿਲਦੀ ਹੈ, ਭਾਵੇਂ ਉਹ ਕਿਸੇ ਕੌਮ, ਦੇਸ, ਜਾਤ, ਬਰਾਦਰੀ ਜਾਂ ਧਰਮ ਦਾ ਹੋਵੇ। ਲੰਗਰ ਵਿਚ ਸੱਭੇ ਇਕੱਠੇ ਪੰਗਤ ਦੇ ਰੂਪ ਵਿਚ ਬੈਠਦੇ ਹਨ। ਕੋਈ ਵਿਤਕਰਾ ਨਹੀਂ ਪਾਇਆ ਜਾਂਦਾ ਅਤੇ ਕਿਸੇ ਤਰ੍ਹਾਂ ਦੀ ਭਿਟ ਤੇ ਛੂਤ ਛਾਤ ਨਹੀਂ ਮਨਾਈ ਜਾਂਦੀ। ਇਨ੍ਹਾਂ ਲੰਗਰਾਂ ਵਿਚ ਆਟਾ, ਦਾਲ, ਸਬਜ਼ੀ, ਲੂਣ ਮਸਾਲਾ, ਘਿਓ ਆਦਿ ਦੇਣ ਅਤੇ ਹੱਥੀਂ ਸੇਵਾ ਕਰਨ ਨੂੰ ਗੁਰੂ-ਘਰ ਦੇ ਪਰੇਮੀ ਬਹੁਤ ਚੰਗਾ ਕੰਮ ਸਮਝਦੇ ਹਨ। ਵਿਆਹ ਸ਼ਾਦੀ, ਖੁਸ਼ੀ ਗਮੀ, ਤੇ ਮਰਨੇ ਪਰਨੇ ਦੇ ਸਮੇਂ ਵੀ ਸਿੱਖ ਗੁਰਦੁਆਰੇ ਵਿਚ ਇਕੱਤਰ ਹੁੰਦੇ ਹਨ। ਅਸਲ ਵਿਚ ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਵਿਦਿਆਲਾ, ਆਤਮਕ ਗਿਆਨ ਦੇ ਖੋਜੀਆਂ ਚਾਹਵਾਨਾਂ ਲਈ ਬ੍ਰਹਮ-ਗਿਆਨ ਦਾ ਸੋਮਾ, ਰੋਗੀਆਂ ਲਈ ਦਵਾ-ਘਰ, ਭੁੱਖਿਆਂ ਲਈ ਲੰਗਰ, ਮੁਥਾਜਾਂ ਲਈ ਪਨਾਹ-ਘਰ, ਅਤੇ ਰਾਹੀਆਂ ਮੁਸਾਫਰਾਂ

ਲਈ ਬਿਸਰਾਮ-ਅਸਥਾਨ ਹਨ। ਜਾਂ ਇਓਂ ਕਹਿ ਲਵੋ ਕਿ ਗੁਰਦੁਆਰਾ ਸਿੱਖੀ ਜੀਵਨ ਦੀ ਅਭਿਆਸ-ਸ਼ਾਲਾ ਹੈ। ਏਥੋਂ ਗੁਰਸਿੱਖੀ ਦੇ ਆਦਰਸ਼ਾਂ ਤੇ ਰਹਿਤ ਮਰਯਾਦਾ ਦਾ ਉਪਦੇਸ਼ ਮਿਲਦਾ ਹੈ, ਨਿੱਜੀ ਤੇ ਸਮਾਜਕ ਜੀਵਨ ਲਈ ਆਗਵਾਈ ਮਿਲਦੀ ਤੇ ਪੂਰਨੇ ਪੈਂਦੇ ਹਨ। ਗੁਰਦੁਆਰੇ ਸਿੱਖੀ ਦੀ ਜਿੰਦ-ਜਾਨ ਅਤੇ ਸਿੱਖੀ ਰਹਿਤ ਦੇ ਚਾਨਣ-ਮੁਨਾਰੇ ਅਤੇ ਅਭਿਆਸ-ਖੇਤਰ ਹਨ।

## ਗੁਰਦੁਆਰਾ ਪਰਬੰਧ—

ਗੁਰਦੁਆਰਿਆਂ ਦੀ ਇਸ ਮਹਾਨਤਾ ਕਰਕੇ ਸਿੱਖਾਂ ਦੀ ਅਰਦਾਸ ਵਿਚ ਅਜੇਹੇ ਸ਼ਬਦ ਵਰਤੇ ਜਾਂਦੇ ਹਨ, 'ਚਹੁੰਆਂ ਤਖਤਾਂ, ਸਰਬਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ'। ਇਸ ਮਹਾਨਤਾ ਦੇ ਕਾਰਨ ਇਨ੍ਹਾਂ ਦੇ ਪਰਬੰਧ-ਮਰਯਾਦਾ ਵੱਲ ਖਾਸ ਧਿਆਨ ਦਿੱਤਾ ਜਾਣਾ ਜ਼ਰੂਰੀ ਸੀ। ਗੁਰੂ ਸਾਹਿਬਾਂ ਦੇ ਵੇਲੇ ਗੁਰਦੁਆਰਿਆਂ ਦੀ ਦੇਖ ਭਾਲ ਸਥਾਨਕ ਸੰਗਤਾਂ ਕਰਦੀਆਂ ਸਨ, ਗੁਰਦੁਆਰਿਆਂ ਦੀ ਸੇਵਾ ਤੇ ਸਧਾਰਨ ਪਰਬੰਧ ਅਜੇਹੇ ਗੁਰਸਿੱਖਾਂ ਦੇ ਸਪੁਰਦ ਕੀਤਾ ਜਾਂਦਾ ਸੀ ਜੋ ਹੋਰਨਾਂ ਲਈ ਸਿੱਖੀ ਦਾ ਨਮੂਨਾ ਬਣ ਕੇ ਜੀਵਨ ਗੁਜ਼ਾਰਨ, ਅਤੇ ਸਿੱਖੀ ਰਹਿਣੀ ਬਹਿਣੀ ਤੇ ਕਥਨੀ ਕਰਨੀ ਦੇ ਪੂਰਨੇ ਪਾ ਕੇ ਤੇ ਉਪਦੇਸ਼ ਦੇ ਕੇ ਧਰਮ ਪਰਚਾਰ ਕਰਨ ਦੀ ਯੋਗਤਾ ਰੱਖਦੇ ਸਨ; ਜੋ ਉੱਚੇ ਦਰਜੇ ਦੇ ਵਿਦਵਾਨ, ਗੁਰਮਤ ਤੇ ਸਿੱਖੀ ਰਹਿਤ ਵਿਚ ਪੱਕੇ, ਅਤੇ ਉੱਚੇ ਸੁੱਚੇ ਆਚਰਨ ਦੇ ਮਾਲਕ ਹੁੰਦੇ ਸਨ। ਗੁਰਦੁਆਰਿਆਂ ਦੇ ਇਹ ਸੇਵਕ ਆਪਣੇ ਗੁਜ਼ਾਰੇ ਨਿਰਬਾਹ ਵਾਸਤੇ ਕੋਈ ਨਾ ਕੋਈ ਕਿਰਤ ਕਿੱਤਾ ਕਰਿਆ ਕਰਦੇ ਸਨ ਅਤੇ ਗੁਰਦੁਆਰੇ ਦੀ ਆਮਦਨ ਗੁਰੂ ਸਾਹਿਬਾਂ ਦੀ ਆਗਿਆ ਮੂਜਬ ਗੁਰੂ ਕੇ ਲੰਗਰ ਆਦਿ ਉਪਰ ਖਰਚ ਕਰਦੇ ਸਨ ਅਤੇ ਜੋ ਬਚਤ ਹੁੰਦੀ ਸੀ ਉਹ ਗੁਰੂ-ਦਰਬਾਰੇ ਪੁਚਾ ਦਿਆ ਕਰਦੇ ਸਨ।

ਜਦ ਮੁਗਲ ਰਾਜ ਵੱਲੋਂ ਸਿੰਘਾਂ ਨੂੰ ਚੁਣ ਚੁਣ ਕੇ ਸ਼ਹੀਦ

ਕਰਨਾ ਸ਼ੁਰੂ ਹੋ ਗਿਆ, ਅਤੇ ਸਿੰਘਾਂ ਨੂੰ ਘਰ-ਘਾਟ ਛੱਡ ਕੇ ਪੰਜਾਬੋਂ ਬਾਹਰ ਦਿਨ ਕੱਟਣੇ ਪਏ, ਤਾਂ ਗੁਰਦੁਆਰਿਆਂ ਦੀ ਸੇਵਾ ਉਦਾਸੀ ਸਿੱਖਾਂ ਤੇ ਸਹਿਜਧਾਰੀ ਸਿੱਖਾਂ ਨੇ ਸੰਭਾਲੀ। ਸਿੱਖ ਰਾਜ ਕਾਇਮ ਹੋਣ ਤੇ ਗੁਰਦੁਆਰਿਆਂ ਦੇ ਨਾਂ ਜਗੀਰਾਂ ਲੱਗ ਗਈਆਂ ਅਤੇ ਚੜ੍ਹਾਵੇ ਆਦਿ ਦੀ ਆਮਦਨ ਵੀ ਵਧ ਗਈ। ਸਮੇਂ ਦੇ ਗੇੜ ਨੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਡੋਗਰਿਆਂ ਦੀ ਚੌਧਰ ਵਿਚ ਮੁਖ ਗੁਰਦੁਆਰਿਆਂ ਦਾ ਪਰਬੰਧ ਸਭ ਉਲਟ ਪੁਲਟ ਕਰ ਦਿੱਤਾ। ਇਸ ਦੇ ਕਾਰਨ ਦੇਸ ਭਰ ਦੇ ਹੋਰ ਗੁਰਦੁਆਰਿਆਂ ਦਾ ਪਰਬੰਧ ਵੀ ਹੌਲੀ ਹੌਲੀ ਵਿਗੜਦਾ ਗਿਆ। ਜਿਓਂ ਜਿਓਂ ਕੌਮ ਵਿੱਚੋਂ ਗੁਰਮਤ ਦਾ ਪਰਚਾਰ ਤੇ ਤੋਰਾ ਲੋਪ ਹੁੰਦਾ ਗਿਆ, ਤਿਓਂ ਤਿਓਂ ਗੁਰਦੁਆਰਿਆਂ ਦੀ ਮਰਯਾਦਾ ਵੀ ਵਿਗੜਦੀ ਗਈ। ਇਨ੍ਹਾਂ ਦੀ ਹਾਲਤ ਏਥੋਂ ਤੀਕ ਡਿੱਗ ਗਈ ਕਿ ਇਹ ਕੇਵਲ ਨਾਂ ਨੂੰ ਹੀ ਸਿੱਖੀ ਧਰਮ ਅਸਥਾਨ ਰਹਿ ਗਏ। ਇਨ੍ਹਾਂ ਦੀ ਮਰਯਾਦਾ ਤੇ ਪੂਜਾ ਪਾਠ ਦੇ ਢੰਗ ਸਿਖੀ ਉਪਦੇਸ਼ਾਂ, ਆਦਰਸ਼ਾਂ ਤੇ ਸਿਧਾਂਤਾਂ ਤੋਂ ਉੱਕੇ ਹੀ ਹੋਰਵੇਂ ਤੇ ਵਿਰੋਧੀ ਹੋ ਗਏ।

ਫੇਰ ਵੀ ਚੋਖਾ ਚਿਰ ਗੁਰਦੁਆਰਿਆਂ ਦੇ ਪੁਜਾਰੀ ਤੇ ਮਹੰਤ ਸਥਾਨਕ ਸੰਗਤਾਂ ਦੇ ਡਰ ਤੇ ਅਸਰ ਹੇਠ ਆਪਣੇ ਆਚਰਨ ਅਤੇ ਰਹਿਣੀ ਬਹਿਣੀ ਨੂੰ ਠੀਕ ਰੱਖਦੇ ਰਹੇ, ਅਤੇ ਸੰਗਤਾਂ ਦੀ ਆਗਿਆ ਪਾਲਦੇ ਰਹੇ। ਕਈ ਥਾਈਂ ਇਹ ਵੀ ਹੁੰਦਾ ਰਿਹਾ ਕਿ ਸੰਗਤਾਂ ਅਗਲੇ ਪੁਜਾਰੀਆਂ ਜਾਂ ਮਹੰਤਾਂ ਨੂੰ ਊਣੇ ਸਮਝ ਕੇ ਹਟਾ ਦੇਂਦੀਆਂ ਅਤੇ ਨਵੇਂ ਨੀਅਤ ਕਰ ਦੇਂਦੀਆਂ। ਮਿਸਾਲ ਵਜੋਂ, ਅੰਮ੍ਰਿਤਸਰ ਦਾ ਦਰਬਾਰ ਸਾਹਿਬ ਅਤੇ ਅਨੰਦਪੁਰ ਦੇ ਗੁਰਦੁਆਰੇ ਕਦੇ ਉਦਾਸੀਆਂ ਦੇ ਹੱਥਾਂ ਵਿਚ ਹੁੰਦੇ ਸਨ, ਪਰ ਮਗਰੋਂ ਸਿੱਖ ਸੰਗਤਾਂ ਨੇ ਉਦਾਸੀ ਪੁਜਾਰੀਆਂ ਨੂੰ ਹਟਾ ਕੇ ਸਿੰਘ ਨੀਅਤ ਕੀਤੇ। ਹੋਰਨੀਂ ਥਾਂਈਂ ਵੀ ਸਮੇਂ ਸਮੇਂ ਅਜੇਹੀਆਂ ਤਬਦੀਲੀਆਂ ਕੀਤੀਆਂ ਜਾਂਦੀਆਂ ਰਹੀਆਂ।

ਗੁਰਦੁਆਰਾ-ਪਰਬੰਧ ਵਿਚ ਵਿਗਾੜ :-

ਪਰ ਅੰਗਰੇਜ਼ੀ ਰਾਜ ਕਾਇਮ ਹੋਣ ਮਗਰੋਂ ਹਾਲਾਤ ਮੂਲੋਂ ਹੀ ਬਦਲ ਗਏ, ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਗੁਰਦੁਆਰੇ ਸਹਿਜੇ ਸਹਿਜੇ ਸਰਕਾਰ ਦੇ ਹੱਥਾਂ ਵਿਚ ਚਲੇ ਗਏ। ਇਨ੍ਹਾਂ ਦੇ ਪਰਬੰਧ ਵਾਸਤੇ ਸਰਕਾਰ ਸਰਬਰਾਹ ਨੀਅਤ ਕਰਦੀ ਸੀ ਅਤੇ ਉਹ ਸਰਕਾਰ ਦੀ ਮਰਜ਼ੀ ਅਨੁਸਾਰ ਚਲਦਾ ਸੀ। ਨਵੇਂ ਲਾਗੂ ਹੋਏ ਕਾਨੂੰਨਾਂ ਹੇਠ ਮਹੰਤਾਂ ਤੇ ਪੁਜਾਰੀਆਂ ਨੂੰ ਗੁਰਦੁਆਰਿਆਂ ਸੰਬੰਧੀ ਤਕਰੀਬਨ ਓਸੇ ਹੀ ਹੱਕ ਮਿਲ ਗਏ ਜੈਸੇ ਹੋਰਨਾਂ ਨੂੰ ਨਿੱਜੀ ਜਾਇਦਾਦ ਸੰਬੰਧੀ ਪਰਾਪਤ ਸਨ। ਦੂਜੇ ਸ਼ਬਦਾਂ ਵਿਚ, ਗੁਰਦੁਆਰੇ ਮਹੰਤਾਂ ਤੇ ਪੁਜਾਰੀਆਂ ਦੀ ਨਿੱਜੀ ਜਾਇਦਾਦ ਬਣ ਗਏ। ਨਤੀਜਾ ਇਹ ਹੋਇਆ ਕਿ ਮਹੰਤ ਅਤੇ ਪੁਜਾਰੀ ਗੁਰਦੁਆਰਿਆਂ ਨੂੰ ਅਤੇ ਉਨ੍ਹਾਂ ਨਾਲ ਸੰਬੰਧਤ ਜਗੀਰ ਤੇ ਜਾਇਦਾਦ ਨੂੰ ਆਪਣੀ ਨਿੱਜੀ ਮਲਕੀਅਤ ਤੇ ਵਿਰਾਸਤ ਸਮਝ ਕੇ ਇਨ੍ਹਾਂ ਨੂੰ ਘਰੋਗੀ ਸ਼ੈਆਂ ਵਾਕੁਰ ਆਪਣੀ ਮਨ-ਮਰਜ਼ੀ ਮੂਜਬ ਵਰਤਣ ਲੱਗ ਪਏ। ਗੁਰਦੁਆਰਿਆਂ ਦੀ ਜ਼ਮੀਨ ਤੇ ਜਾਇਦਾਦ ਨੂੰ ਮਹੰਤ ਵੇਚਣ ਅਤੇ ਖੁਰਦ ਬੁਰਦ ਕਰਨ ਲਗ ਪਏ, ਗੁਰਦੁਆਰਿਆਂ ਦੀ ਆਮਦਨ ਨੂੰ ਉਹ ਖਾਣ ਪੀਣ ਤੇ ਐਸ਼ਾਂ ਬਹਾਰਾਂ ਵਿਚ ਉਜਾੜਨ ਲੱਗ ਪਏ। ਗੁਰਦੁਆਰਿਆਂ ਵਿਚ ਅਜੇਹੇ ਅਪਵਿੱਤਰ ਤੇ ਨੀਚ ਕੰਮ ਹੋਣ ਲੱਗ ਪਏ ਜਿਨ੍ਹਾਂ ਦਾ ਜ਼ਿਕਰ ਕਰਦਿਆਂ ਵੀ ਸ਼ਰਮ ਆਉਂਦੀ ਹੈ।

ਮਹੰਤ ਤੇ ਪੁਜਾਰੀ ਸਿੱਖ ਸੰਗਤਾਂ ਤੋਂ ਆਕੀ ਹੋ ਬੈਠੇ; ਅਤੇ ਉਹ ਵੀ ਨਾ ਕੇਵਲ ਗੁਰਦੁਆਰਿਆਂ ਦੀ ਆਮਦਨ ਨੂੰ ਖਰਚਣ ਵਰਤਣ ਸੰਬੰਧੀ ਹੀ, ਸਗੋਂ ਗੁਰਦੁਆਰਿਆਂ ਵਿਚਲੀ ਮਰਯਾਦਾ ਸੰਬੰਧੀ ਵੀ। ਕਈ ਗੁਰਦੁਆਰਿਆਂ ਵਿਚ ਮੂਰਤੀਆਂ ਰੱਖੀਆਂ ਗਈਆਂ ਅਤੇ ਉਨ੍ਹਾਂ ਦੀ ਖੁਲ੍ਹਮ ਖੁਲ੍ਹਾ ਪੂਜਾ ਕੀਤੀ ਜਾਣ ਲੱਗ ਪਈ।

ਪੰਥ ਵਿੱਚ ਜਾਗਰਿਤ :-

ਇਸ ਤਰ੍ਹਾਂ ਸਹਿਜੇ ਸਹਿਜੇ ਗੁਰਦੁਆਰੇ ਗੁਰਸਿੱਖੀ ਦੇ ਉਪਦੇਸ਼

ਦਾ ਸੋਮਾ ਹੋਣ ਦੇ ਥਾਂ ਗੁਰਮਤ ਵਿਰੁਧ ਕੁਰੀਤੀਆਂ ਤੇ ਸਾਊਪੁਣੇ ਵਿਰੁਧ ਖਰਾਬੀਆਂ ਦੇ ਅੱਡੇ ਬਣ ਗਏ । ਨੇਮੀ ਪਰੇਮੀ ਸਿਖ ਵੇਖ ਵੇਖ ਕੁੜ੍ਹਦੇ ਸਨ, ਪਰ ਕਰ ਕੁਝ ਨਹੀਂ ਸਨ ਸਕਦੇ । ਸਮੇਂ ਨੇ ਗੇੜ ਖਾਧਾ, ਸਾਰੇ ਦੇਸ ਵਿਚ ਜਾਗਰਿਤ ਆਉਣ ਲੱਗ ਪਈ । ਕਈ ਧਰਮਾਂ ਦੇ ਲੋਕਾਂ ਨੇ ਧਰਮ ਤੇ ਸਮਾਜ ਦੇ ਸੁਧਾਰ ਵਾਸਤੇ ਜਥੇਬੰਦੀਆਂ ਕਾਇਮ ਕੀਤੀਆਂ । ਸਿਖਾਂ ਨੇ ਵੀ ਹਲਣਾ ਖਾਧਾ; ਉਹ ਵੀ ਜਾਗੇ; ਉਨ੍ਹਾਂ ਨੇ ਸਿੰਘ-ਸਭਾਵਾਂ ਤੇ ਮਗਰੋਂ ਖਾਲਸਾ ਦੀਵਾਨ ਕਾਇਮ ਕਰ ਕੇ ਆਪਣੇ ਧਰਮ ਤੇ ਸਮਾਜ ਦਾ ਸੁਧਾਰ ਕਰਨਾ ਅਰੰਭ ਦਿਤਾ । ਅਖਬਾਰਾਂ ਤੇ ਟਰੈੱਕਟ-ਸੁਸਾਇਟੀਆਂ ਨੇ ਇਸ ਜਾਗਰਿਤ ਤੇ ਜੋਸ਼ ਨੂੰ ਟੁੰਬਿਆ। ਸਾਰੀ ਕੌਮ ਸਾਵਧਾਨ ਹੋ ਗਈ ਅਤੇ ਸੁਧਾਰ ਲਈ ਤੱਤਪਰ ਹੋ ਗਈ।

ਸਿੰਘ-ਸਭਾ ਲਹਿਰ ਨੇ ਪੰਥ ਨੂੰ ਗੁਰਦੁਆਰਿਆਂ ਦਾ ਪਰਬੰਧ ਤੇ ਉਨ੍ਹਾਂ ਵਿਚਲੀ ਮਰਯਾਦਾ ਨੂੰ ਠੀਕ ਕਰਨ ਲਈ ਹੁਸ਼ਿਆਰ ਕੀਤਾ। ਗੁਰਦੁਆਰਿਆਂ ਦੇ ਮਹੰਤ ਤੇ ਪੁਜਾਰੀ ਇਸ ਲਹਿਰ ਦੇ ਵਿਰੁਧ ਡਟ ਗਏ । ਇਹ ਗੱਲ ਸੀ ਵੀ ਕੁਦਰਤੀ । ਤਖਤਾਂ ਅਤੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਸੁਧਾਰਕਾਂ ਦੇ ਵਿਰੁਧ ਹੁਕਮਨਾਮੇ ਜਾਰੀ ਕਰ ਦਿੱਤੇ ਅਤੇ ਇਨ੍ਹੀਂ ਗੁਰਦੁਆਰੀਂ ਸਿੰਘ-ਸਭੀਆਂ ਦਾ ਅਰਦਾਸਾ ਅਤੇ ਕੜਾਹ ਪਰਸ਼ਾਦ ਬੰਦ ਕਰ ਦਿਤਾ, ਭਾਵ ਇਹ ਕਿ ਏਥੇ ਇਨ੍ਹਾਂ ਦੀ ਅਰਦਾਸ ਨਾ ਕੀਤੀ ਜਾਵੇ ਅਤੇ ਇਨ੍ਹਾਂ ਦਾ ਚੜ੍ਹਾਇਆ ਕੜਾਹ ਪਰਸ਼ਾਦ ਪਰਵਾਨ ਨਾ ਕੀਤਾ ਜਾਵੇ । ਪਰ ਸਿੰਘ ਅੱਗੇ ਨਾਲੋਂ ਵੀ ਤਕੜੇ ਹੋ ਕੇ ਆਪਣੇ ਪਰੋਗਰਾਮ ਵਿਚ ਲਗੇ ਡਟੇ ਰਹੇ ।

ਸੁਧਾਰ ਦੇ ਤਿੰਨ ਰਾਹ :—

ਜਿਉਂ ਜਿਉਂ ਸਿਖਾਂ ਵਿਚ ਗੁਰਮਤ ਦਾ ਗਿਆਨ ਸੁਰਜੀਤ ਹੁੰਦਾ ਗਿਆ ਅਤੇ ਗੁਰਦੁਆਰਿਆਂ ਸਬੰਧੀ ਸ਼ਰਧਾ ਵਧਦੀ ਗਈ, ਤਿਉਂ ਤਿਉਂ ਉਨ੍ਹਾਂ ਨੇ ਆਪਣੇ ਪਵਿੱਤਰ ਗੁਰਧਾਮਾਂ ਦੀ ਵਿਗੜੀ ਹੋਈ ਹਾਲਤ ਮਰਯਾਦਾ ਨੂੰ ਸੁਧਾਰਨ ਦੇ ਜਤਨ ਕੀਤੇ । ਇਸ ਮਹਾਨ ਕੰਮ

ਵਾਸਤੇ ਉਨ੍ਹਾਂ ਦੇ ਸਾਹਮਣੇ ਤਿੰਨ ਰਾਹ ਸਨ। ਬਾਈਕਾਟ, ਲੋਕ ਰਾਏ, ਦਾ ਦਬਾ ਅਤੇ ਮੁਕੱਦਮੇ। ਬਾਈਕਾਟ ਦੀ ਪੁਜਾਰੀਆਂ ਨੂੰ ਕੋਈ ਪਰਵਾਹ ਨਹੀਂ ਸੀ। ਜੇ ਸਿਖ ਗੁਰਦੁਆਰੀਂ ਜਾਣੋਂ ਤੇ ਚੜ੍ਹਾਵੇ ਚੜ੍ਹਾਉਣੋਂ ਹਟ ਵੀ ਜਾਂਦੇ, ਤਾਂ ਵੀ ਪੁਜਾਰੀਆਂ ਦੇ ਕੰਨ ਉਤੇ ਜੂੰ ਨਹੀਂ ਸੀ ਸਰਕਣੀ। ਜਗੀਰਾਂ ਦੀ ਆਮਦਨ ਹੀ ਉਨ੍ਹਾਂ ਲਈ ਬਥੇਰੀ ਤੋਂ ਵਧੇਰੇ ਸੀ। ਅਦਾਲਤਾਂ ਵਾਲੇ ਰਾਹੇ ਵੀ ਸਫਲਤਾ ਦੀ ਆਸ ਗੁੰਜਾਇਸ਼ ਨਹੀਂ ਸੀ। ਇਕ ਤਾਂ ਕੌਮ ਦੀ ਕੋਈ ਅਜੇਹੀ ਤਕੜੀ ਕੇਂਦਰੀ ਜਥੇਬੰਦੀ ਨਹੀਂ ਸੀ ਜਿਹੜੀ ਗੁਰਦੁਆਰਾ ਸੁਧਾਰ ਦਾ ਬੀੜਾ ਚੁਕਦੀ ਅਤੇ ਲੱਕ ਬੰਨ੍ਹ ਕੇ ਇਸ ਕੰਮ ਵਿਚ ਜੁਟ ਪੈਂਦੀ। ਦੂਜੇ, ਰਾਜ ਦੇ ਕਨੂੰਨ ਅਜੇਹੇ ਸਨ ਜੋ ਮਹੰਤਾਂ ਪੁਜਾਰੀਆਂ ਦੇ ਹੱਕ ਵਿਚ ਜਾਂਦੇ ਸਨ ਅਤੇ ਅਦਾਲਤੀ ਮਰਯਾਦਾ ਵੀ ਲੰਮੀ ਤੇ ਖਰਚ-ਭਰੀ ਸੀ। ਇਸ ਸਿਲਸਿਲੇ ਵਿਚ ਕੁਝ ਥਾਈਂ ਮੁਕੱਦਮੇ ਕੀਤੇ ਵੀ ਗਏ ਤੇ ਲੰਮੀ ਖੇਚਲ ਤੇ ਚੋਖੇ ਖਰਚ ਮਗਰੋਂ ਕੁਝ ਸਫਲਤਾ ਪਰਾਪਤ ਵੀ ਹੋਈ, ਪਰ ਹਾਲਤ ਬਹੁਤੀ ਨਾ ਸੁਧਰੀ। ਨਾਲ ਹੀ ਇਹ ਵੀ ਸਪੱਸ਼ਟ ਹੋ ਗਿਆ ਕਿ ਅਦਾਲਤਾਂ ਰਾਹੀਂ ਜੋ ਮਾੜਾ ਮੋਟਾ ਸੁਧਾਰ ਕੀਤਾ ਜਾ ਵੀ ਸਕਦਾ ਹੈ, ਉਸ ਵਿਚ ਬਹੁਤ ਹੀ ਵਧੇਰੇ ਧਨ, ਸਮਾਂ ਤੇ ਜਤਨ ਖਰਚ ਹੋਣਗੇ ਤੇ ਪੂਰੀ ਫੇਰ ਵੀ ਨਹੀਂ ਪੈਣੀ। ਇਸ ਕਰਕੇ ਯਕੀਨ ਹੋ ਗਿਆ ਕਿ ਸੰਗਤਾਂ ਦੀ ਰਾਇ ਦੇ ਜੋਰ ਤੇ ਦਬਾ ਨਾਲ ਜੋ ਕੁਝ ਹੋ ਸਕੇ ਤਾਂ ਭਾਵੇਂ ਹੋ ਸਕੇ, ਹੋਰ ਰਾਹ ਕੋਈ ਨਹੀਂ। ਇਹ ਤਰੀਕਾ ਵਰਤਿਆ ਗਿਆ। ਜਿਥੇ ਜਿਥੇ ਖਾਸ ਖਰਾਬੀ ਪਰਗਟ ਹੁੰਦੀ ਸੰਗਤਾਂ ਦੀਵਾਨ ਲਾਉਂਦੀਆਂ ਤੇ ਸੰਬੰਧਤ ਮਹੰਤ ਜਾਂ ਮਹੰਤਾਂ ਨੂੰ ਸੁਧਰਨ ਲਈ ਕਹਿੰਦੀਆਂ। ਮਹੰਤਾਂ ਨੂੰ ਬਹੁਤੀ ਵੇਰ ਝੁਕਣਾ ਅਤੇ ਆਪਣੇ ਆਪ ਨੂੰ ਤੇ ਗੁਰਦੁਆਰਾ ਪਰਬੰਧ ਨੂੰ ਕੁਝ ਨਾ ਕੁਝ ਸੋਧਣਾ ਹੀ ਪੈਂਦਾ।

## ਕੇਂਦਰੀ ਗੁਰਦੁਆਰੇ ਸਰਕਾਰੀ ਪਰਬੰਧ ਹੇਠ—

ਜਦ ਪੰਜਾਬ ਉਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਕੇ ਏਥੇ ਆਪਣਾ

ਰਾਜ ਕਾਇਮ ਕੀਤਾ। ਉਸ ਵੇਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਰਬੰਧ ਵਾਸਤੇ ਅੰਮ੍ਰਿਤਧਾਰੀ ਸਿਖਾਂ ਦੀ ਇਕ ਕਮੇਟੀ ਕਾਇਮ ਸੀ, ਪਰ ਛੇਤੀ ਹੀ ਪਰਬੰਧ ਬਹੁਤ ਵਿਗੜ ਗਿਆ। ਪੁਜਾਰੀਆਂ ਦੇ ਛੇੜੇ ਹੋਏ ਤਨਖਾਹ ਆਦਿ ਬਾਰੇ ਝਗੜਿਆਂ ਨੂੰ ਨਜਿੱਠਣ ਲਈ ਸੰਨ ੧੮੫੯ ਵਿਚ ਕੁਝ ਸਰਦਾਰਾਂ ਦੀ ਇਕੱਤਰਤਾ ਅੰਮ੍ਰਿਤਸਰ ਸੱਦੀ ਗਈ। ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਵੀ ਇਸ ਵਿਚ ਹਾਜ਼ਰ ਸੀ। ਜਿਸ ਸਵਾਲ ਨੂੰ ਨਜਿੱਠਣ ਲਈ ਇਹ ਇਕੱਤਰਤਾ ਹੋਈ ਸੀ, ਉਹ ਨਿਬੜਨ ਮਗਰੋਂ ਕਿਸੇ ਨੇ ਸਵਾਲ ਕੀਤਾ, 'ਖਾਲਸਾ ਜੀ! ਕੀ ਅਸੀਂ ਸਰਕਾਰ ਦੀ ਸਹਾਇਤਾ ਬਿਨਾਂ ਦਰਬਾਰ ਸਾਹਿਬ ਦਾ ਪਰਬੰਧ ਚਲਾ ਸਕਦੇ ਹਾਂ ? ਸਿਖ ਉਸ ਵੇਲੇ ਦੱਬੇ ਤੇ ਸਹਿਮੇ ਹੋਏ ਸਨ। ਬਹੁਤਿਆਂ ਨੇ ਕਹਿ ਦਿੱਤਾ ਕਿ ਨਹੀਂ, ਸਾਡੇ ਵਿਚ ਇਹ ਸਮਰਥਾ ਨਹੀਂ। ਇਸ ਤੇ ਨੌਂ ਅੰਮ੍ਰਿਤਧਾਰੀ ਸਿੱਖਾਂ ਦੀ ਕਮੇਟੀ ਬਣਾਈ ਗਈ ਜਿਸ ਦਾ ਪਰਧਾਨ ਸਰਕਾਰ ਨੇ ਨੀਅਤ ਕੀਤਾ। ਇਸ ਨੂੰ ਸਰਬਰਾਹ ਕਿਹਾ ਗਿਆ। ਕੁਝ ਚਿਰ ਇਹ ਕਮੇਟੀ ਹਰ ਪਰਕਾਰ ਦਾ ਪਰਬੰਧ ਕਰਦੀ ਰਹੀ, ਅਤੇ ਸਰਬਰਾਹ ਇਸ ਕਮੇਟੀ ਦੀਆਂ ਹਦਾਇਤਾਂ ਮੂਜਬ ਚਲਦਾ ਰਿਹਾ। ਪਰ ਸੰਨ ੧੮੮੩ ਦੇ ਕਰੀਬ ਕਮੇਟੀ ਨੂੰ ਮਲਕੜੇ ਜਿਹੇ ਖਤਮ ਕਰ ਦਿਤਾ ਗਿਆ, ਸਾਰਾ ਪ੍ਰਬੰਧ ਸਰਬਰਾਹ ਦੇ ਹਵਾਲੇ ਹੋ ਗਿਆ ਤੇ ਉਹ ਡਿਪਟੀ ਕਮਿਸ਼ਨਰ ਦੀਆਂ ਹਦਾਇਤਾਂ ਅਨੁਸਾਰ ਚਲਣ ਲੱਗ ਪਿਆ।

ਸਰਬਰਾਹ ਦੇ ਹੱਥ ਵਿਚ ਲੱਖਾਂ ਰੁਪਏ ਸਾਲਾਨਾ ਦੀ ਆਮਦਨ ਸੀ, ਪਰ ਉਹ ਕਦੇ ਵੀ ਇਸ ਦਾ ਹਿਸਾਬ ਪੰਥ ਅਗੇ ਪੇਸ਼ ਨਹੀਂ ਸੀ ਕਰਦਾ। ਉਹ ਪੰਥ ਦੇ ਵੱਸ ਤੋਂ ਬਾਹਰ ਸੀ ਤੇ ਕੇਵਲ ਡਿਪਟੀ ਕਮਿਸ਼ਨਰ ਦੇ ਹੀ ਅਧੀਨ ਸੀ। ਅਗੇ ਪੁਜਾਰੀਆਂ ਤੇ ਗ੍ਰੰਥੀਆਂ ਦਾ ਪੰਥ ਵਿਚ ਬੜਾ ਮਾਨ ਸਤਕਾਰ ਹੋਇਆ ਕਰਦਾ ਸੀ ਅਤੇ ਉਨ੍ਹਾਂ ਦਾ ਪਰਬੰਧ ਉਪਰ ਵੀ ਚੋਖਾ ਅਸਰ ਅਖਤਿਆਰ ਹੁੰਦਾ ਸੀ। ਸਰਬਰਾਹ ਨੇ ਸਹਿਜੇ ਸਹਿਜੇ ਉਨ੍ਹਾਂ ਦੀ ਪਦਵੀ ਘਟਾ ਦਿੱਤੀ। ਉਨ੍ਹਾਂ ਵਿਚੋਂ ਕਈ

ਦਰਬਾਰ ਸਾਹਿਬ ਦੀ ਸੇਵਾ ਛੱਡ ਕੇ ਹੋਰ ਕੰਮ ਕਾਰ ਕਰਨ ਲੱਗ ਪਏ, ਪਰ ਉਨ੍ਹਾਂ ਨੂੰ ਆਮਦਨ ਵਿਚੋਂ ਮਿਥਵਾਂ ਹਿੱਸਾ ਮਿਲਦਾ ਰਿਹਾ। ਜਿਹੜੇ ਪੁਜਾਰੀ ਸੇਵਾ ਕਰਦੇ ਵੀ ਸਨ, ਉਨ੍ਹਾਂ ਦੀ ਤਨਖਾਹ ਏਵੇਂ ਨਾਂ ਮਾਤਰ ਹੀ ਸੀ। ਇਸ ਕਰ ਕੇ ਉਹ ਬੇਈਮਾਨੀ ਕਰਨ ਲੱਗ ਪਏ ਅਤੇ ਸਰਕਾਰੀ ਦਰੋਗੇ ਦੀ ਸ਼ਹਿ ਨਾਲ ਚੜ੍ਹਾਵੇ ਦੀ ਰਕਮ ਚੁਰਾਉਣ ਲੱਗ ਪਏ। ਯਾਤ੍ਰੂਆਂ ਵਲੋਂ ਚੜ੍ਹਾਇਆ ਗਿਆ ਕੜਾਹ ਪਰਸ਼ਾਦ ਸੰਗਤਾਂ ਵਿਚ ਵੰਡੇ ਜਾਣ ਦੇ ਥਾਂ ਮਜੱਸਟਰੇਟਾਂ ਤੇ ਪੁਲਸ ਅਫਸਰਾਂ ਦੇ ਘਰੀਂ ਪੁਚਾਇਆ ਜਾਂਦਾ, ਜਾਂ ਪਸ਼ੂਆਂ ਨੂੰ ਖੁਆਇਆ ਜਾਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੀਮਤੀ ਰੁਮਾਲੇ ਜਾਂ ਤਾਂ ਨੀਲਾਮ ਕੀਤੇ ਜਾਂਦੇ ਜਾਂ ਪੁਜਾਰੀ ਆਪਣੀ ਘਰੀਂ ਲੈ ਜਾਂਦੇ ਤੇ ਉਨ੍ਹਾਂ ਨੂੰ ਆਪਣੀਆਂ ਤੀਵੀਆਂ ਦੇ ਕਪੜੇ ਸੀਉਣ ਲਈ ਵਰਤਦੇ।

ਦਰਬਾਰ ਸਾਹਿਬ ਦੀ ਧਾਰਮਕ ਰੀਤੀ ਵਿਗਾੜੀ ਗਈ। ਪਰਕਰਮਾਂ ਵਿਚ ਪੰਡਤ ਤੇ ਜੋਤਸ਼ੀ ਬੈਠੇ ਲੋਕਾਂ ਨੂੰ ਭਰਮਾਂ ਵਹਿਮਾਂ ਵਿਚ ਫਸਾਉਂਦੇ ਸਨ; ਮੂਰਤੀਆਂ ਦੀ ਪੂਜਾ ਹੁੰਦੀ ਸੀ; ਗੰਦੀਆਂ ਕਿਤਾਬਾਂ ਤੇ ਘਟੀਆ ਕਿੱਸੇ ਵਿਕਦੇ ਸਨ; ਗੰਦੇ ਦੋਹੜੇ ਲੱਗਦੇ ਸਨ; ਜਨਾਨੀਆਂ ਨੂੰ ਟਿੱਚਰਾਂ ਮਸ਼ਕਰੀਆਂ ਹੁੰਦੀਆਂ ਸਨ।

ਜਿਹਾ ਕਿ ਅਗੇ ਦੱਸਿਆ ਗਿਆ ਹੈ, ਸੰਨ ੧੯੦੫ ਵਿਚ ਸਿੰਘ-ਸਭੀਆਂ ਦੇ ਉੱਦਮ ਨਾਲ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚੋਂ ਮੂਰਤੀਆਂ ਚੁਕੀਆਂ ਚੁਕਵਾਈਆਂ ਗਈਆਂ। ਸੰਨ ੧੯੦੬ ਵਿਚ ਹਵਾੜ੍ਹਾ ਉਡਿਆ ਕਿ ਸਰਬਰਾਹ ਬਦਲਿਆ ਜਾਣਾ ਹੈ। ਥਾਂ ਥਾਂ ਤੋਂ ਸਿੰਘ ਸਭਾਵਾਂ ਤੇ ਸਿਖ ਸੰਗਤਾਂ ਨੇ ਜ਼ੋਰ ਦਿੱਤਾ ਕਿ ਸਰਬਰਾਹ ਨੀਅਤ ਕਰਨ ਦਾ ਅਧਿਕਾਰ ਪੰਥ ਨੂੰ ਦਿਤਾ ਜਾਵੇ। ਚੀਫ ਖਾਲਸਾ ਦੀਵਾਨ ਨੇ ਵੀ ਇਸੇ ਭਾਵ ਦਾ ਮਤਾ ਪਾਸ ਕੀਤਾ; ਪਰ ਸਰਕਾਰ ਨੇ ਪਰਵਾਹ ਨਾ ਕੀਤੀ।

ਸ੍ਰੀ ਦਰਬਾਰ ਸਾਹਿਬ ਦਾ ਪਰਬੰਧ ਵਿਗੜਦਾ ਗਿਆ; ਏਥੇ

ਕੁਰੀਤੀਆਂ ਤੇ ਖਰਾਬੀਆਂ ਵਧਦੀਆਂ ਗਈਆਂ। ਇਹ ਸਭ ਕੁਝ ਵੇਖ ਕੇ ਸਿਖ ਬਥੇਰਾ ਕੁੜ੍ਹਦੇ ਅਤੇ ਹੱਥ ਪੈਰ ਮਾਰਦੇ ਰਹੇ, ਪਰ ਕੁਝ ਬਣਦਾ ਨਾ ਜਾਪੇ। ਸੰਨ ੧੯੧੫ ਵਿਚ ਸਰਬਰਾਹ ਦੀ ਰਾਹੀਂ ਸ੍ਰੀ ਅਕਾਲ ਤਖਤ ਤੋਂ ਹੁਕਮਨਾਮਾ ਜਾਰੀ ਕਰਵਾਇਆ ਗਿਆ ਕਿ ਕਾਮਾ ਗਾਟਾ ਮਾਰੂ (ਗੁਰੂ ਨਾਨਕ) ਜਹਾਜ਼ ਦੇ ਕੌਮੀ ਸਿੱਖ ਪਰਵਾਨੇ, ਜਿਨ੍ਹਾਂ ਦੇ ਮੋਢੀ ਬਾਬਾ ਗੁਰਦਿਤ ਸਿੰਘ ਜੀ ਸਨ, ਸਿਖ ਨਹੀਂ । ਇਸ ਦੇ ਕਾਰਨ ਸਿਖ ਪੰਥ ਵਿਚ ਬੜਾ ਰੌਲਾ ਪਿਆ ਤੇ ਜੋਸ਼ ਉਠਿਆ ਕਿ ਸ੍ਰੀ ਅਕਾਲ ਤਖਤ ਨੂੰ ਅਜੇਹੇ ਕੰਮ ਲਈ ਵਰਤਿਆ ਗਿਆ ਹੈ ਜੋ ਇਸ ਦੀ ਮਰਯਾਦਾ ਤੇ ਪਰੰਪਰਾ ਦੇ ਉਲਟ ਹੈ। ਮਗਰੋਂ ਸੰਨ ੧੯੧੯ ਦੀ ਵਿਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ, ਅੰਮ੍ਰਿਤਸਰ ਵਿਚ ਇਕੱਠੇ ਹੋਏ ਹਜ਼ਾਰਾਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਉਪਰ ਅਕਾਰਨ ਤੇ ਅੰਨ੍ਹੇਵਾਹ ਗੋਲੀ ਚਲਾ ਕੇ ਬੇਅੰਤ ਮਸੂਮਾਂ ਦਾ ਖੂਨ ਕਰਨ ਵਾਲੇ ਡਾਇਰ ਨੂੰ ਸ੍ਰੀ ਦਰਬਾਰ ਸਾਹਿਬ ਵਲੋਂ ਸਿਰੋਪਾ ਦਿਤਾ ਗਿਆ। ਇਸ ਦੇ ਅਧਾਰ ਉਤੇ ਡਾਇਰ ਤੇ ਉਸ ਦੇ ਮਿੱਤਰਾਂ ਨੇ ਵਲਾਇਤ ਵਿਚ ਬੜੇ ਮਾਣ ਹੰਕਾਰ ਨਾਲ ਕਿਹਾ ਕਿ ਸਿੱਖਾਂ ਨੇ ਡਾਇਰ ਦੇ ਕਾਰੇ ਦੀ ਪਰਸੰਸਾ ਹੀ ਨਹੀਂ ਕੀਤੀ, ਸਗੋਂ ਉਨ੍ਹਾਂ ਨੇ ਉਸ ਨੂੰ ਆਪਣੀ ਬਰਾਦਰੀ ਵਿਚ ਵੀ ਸ਼ਾਮਲ ਕਰ ਲਿਆ। ਇਸ ਸਭ ਕਾਸੇ ਨੇ ਵੀ ਸਿਖਾਂ ਨੂੰ ਅਤਯੰਤ ਦੁਖੀ ਕੀਤਾ।

ਓਧਰੋਂ ਪੁਜਾਰੀਆਂ ਦੀਆਂ ਵੀ ਰਾਏ-ਵਾਗਾਂ ਹੋ ਗਈਆਂ ਅਤੇ ਉਹ ਮਨ-ਮਰਜ਼ੀ ਦੇ ਅਨਰਥ ਕਰਨ ਲੱਗ ਪਏ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਇਕ ਪੁਜਾਰੀ ਨੇ ਵੱਜ ਗੱਜ ਕੇ ਕਿਹਾ ਕਿ ਮੈਂ ਕੜਾਹ ਪਰਸ਼ਾਦ ਵਿਚ ਤਮਾਕੂ ਰਲਾ ਕੇ ਸਿੱਖਾਂ ਨੂੰ ਖੁਆਵਾਂਗਾ। ਇਕ ਦਿਨ ਸ੍ਰੀ ਅਕਾਲ ਤਖਤ ਸਾਹਿਬ ਦੇ ਪੁਜਾਰੀਆਂ ਨੇ ਇਕੱਠੀ ਹੋਈ ਸੰਗਤ ਨੂੰ ਗਾਲ੍ਹੀਆਂ ਕੱਢੀਆਂ ਅਤੇ ਮੱਥਾ ਟੇਕਣ ਤੇ ਦੀਵਾਨ ਕਰਨ ਦੀ ਆਗਿਆ ਨਾ ਦਿੱਤੀ। ਪੁਜਾਰੀ ਮੱਥਾ ਟੇਕਣ ਆਈਆਂ ਇਸਤਰੀਆਂ ਨੂੰ ਮਖੌਲ ਕਰਦੇ ਤੇ ਖੁਲ੍ਹਮ ਖੁਲ੍ਹਾ ਛੇੜਦੇ ਸਨ। ਜਦ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦੇ ਪੁਜਾਰੀਆਂ ਦੇ ਅਜੇਹੇ ਵਤੀਰੇ ਵਿਰੁੱਧ ਓਥੋਂ ਦੇ ਲੋਕਾਂ ਨੇ

ਇਤਰਾਜ਼ ਕੀਤਾ ਤਾਂ ਉਹ ਅਗੋਂ ਕਹਿਣ ਲਗੇ, 'ਇਹ ਸਾਡੀ ਹੱਟੀ ਹੈ, ਜੀਕੁਰ ਆਪਣੀ ਹੱਟੀ ਉਤੇ ਗਿਆਂ ਨਾਲ ਜਿਵੇਂ ਤੁਹਾਡਾ ਜੀ ਕਰੇ ਤੁਸੀਂ ਸਲੂਕ ਕਰ ਸਕਦੇ ਹੋ, ਤਿਵੇਂ ਹੀ ਅਸੀਂ ਵੀ ਕਰ ਸਕਦੇ ਹਾਂ। ਜੇ ਤੁਹਾਨੂੰ ਸਾਡਾ ਇਹ ਸਲੂਕ ਪਸਿੰਦ ਨਹੀਂ, ਤਾਂ ਆਪਣੀਆਂ ਜ਼ਨਾਨੀਆਂ ਨੂੰ ਸਾਡੀ ਦੁਕਾਨ ਤੇ ਨਾ ਭੇਜਿਆ ਕਰੋ।'

ਇਹੋ ਜਿਹੀਆਂ ਅਨੇਕਾਂ ਖਰਾਬੀਆਂ ਤੇ ਦਿਲ-ਦੁਖਾਊ ਗੱਲਾਂ ਹੁੰਦੀਆਂ ਰਹਿੰਦੀਆਂ। ਇਨ੍ਹਾਂ ਦਾ ਇਲਾਜ ਇਹੋ ਸੀ ਕਿ ਇਹ ਗੁਰਦੁਆਰੇ ਪੰਥਕ ਪਰਬੰਧ ਹੇਠ ਆ ਜਾਣ ; ਪਰ ਸੈਂਕੜੇ ਹੀ ਮਤਿਆਂ ਤੇ ਲੇਖਾਂ ਦਾ ਸਰਕਾਰ ਉਪਰ ਕੋਈ ਅਸਰ ਨਾ ਹੋਇਆ। ਇਹ ਸਿਲਸਿਲਾ ਇਵੇਂ ਹੀ ਜਾਰੀ ਰਿਹਾ।

## ਗੁਰਦੁਆਰਾ ਰਕਾਬ ਗੰਜ, ਦਿੱਲੀ:-

ਏਧਰ ਤਾਂ ਇਹ ਕੁਝ ਹੋ ਰਿਹਾ ਸੀ, ਓਧਰ ਸਿੱਖਾਂ ਨੂੰ ਖਿਝਾਉਣ ਅਜ਼ਮਾਉਣ ਲਈ ਹੋਰ ਕੁਝ ਵੀ ਵਾਪਰਨ ਲਗ ਪਿਆ।

ਸੰਨ ੧੯੧੧ ਵਿਚ ਹਿਦੁਸਤਾਨ ਦੀ ਰਾਜਧਾਨੀ ਕਲਕੱਤੇ ਤੋਂ ਬਦਲ ਕੇ ਦਿੱਲੀ ਬਣਾਈ ਗਈ। ਓਥੇ ਗੁਰਦੁਆਰਾ ਰਕਾਬ ਗੰਜ ਦੇ ਸਾਹਮਣੇ ਵਾਈਸਰਾਇ ਦੀ ਕੋਠੀ ਬਣਾਉਣ ਦੀਆਂ ਤਿਆਰੀਆਂ ਸ਼ੁਰੂ ਹੋਈਆਂ। ਸਰਕਾਰ ਨੇ ਖਿਆਲ ਕੀਤਾ ਕਿ ਗੁਰਦੁਆਰੇ ਦੀ ਪੁਰਾਣੀ ਛੇ-ਨੁਕਰੀ ਬਾਹਰਲੀ ਕੰਧ ਵਾਈਸਰਾਏ ਦੇ ਮਹੱਲਾਂ ਦੇ ਪਾਸ ਸੋਭਦੀ ਨਹੀਂ। ਉਸ ਨੇ ਇਸ ਨੂੰ ਢਾਹੁਣ ਦਾ ਫੈਸਲਾ ਕਰ ਲਿਆ। ਸੰਨ ੧੯੧੨ ਵਿਚ ਸਰਕਾਰ ਨੇ ਗੁਰਦੁਆਰੇ ਤੇ ਬਾਹਰਲੀ ਕੰਧ ਦੇ ਵਿਚਕਾਰਲੀ ਸਾਰੀ ਜ਼ਮੀਨ ਮਹੰਤ ਪਾਸੋਂ ਮੁਲ ਲੈ ਲਈ। ਸੰਨ ੧੯੧੪ ਦੇ ਸ਼ੁਰੂ ਵਿਚ ਗੁਰਦੁਆਰੇ ਦੀ ਬਾਹਰਲੀ ਕੰਧ ਦਾ ਕੁਝ ਹਿਸਾ ਢਾਹਿਆ ਗਿਆ। ਇਸ ਤੇ ਸਿਖਾਂ ਵਿਚ ਸਖਤ ਬੇਚੈਨੀ ਪੈਦਾ ਹੋਈ ਅਤੇ ਐਜੀਟੇਸ਼ਨ ਛਿੜ ਪਈ। ਥਾਂ ਥਾਂ ਤੋਂ ਸਿਖਾਂ ਨੇ ਮੰਗ ਕੀਤੀ ਕਿ

ਗੁਰਦੁਆਰੇ ਦੀ ਕੰਧ ਮੁੜ ਉਸਾਰੀ ਜਾਵੇ।

ਪਰ ਓਧਰੋਂ ਪਹਿਲਾ ਵੱਡਾ ਮਹਾਂ-ਜੁੱਧ ਛਿੜ ਪਿਆ। ਸਿਖ ਨਹੀਂ ਸਨ ਚਾਹੁੰਦੇ ਕਿ ਅੰਗਰੇਜ਼ੀ ਸਰਕਾਰ ਨੂੰ ਅਜੇਹੀ ਭਿਆਨਕ ਭੀੜ ਦੇ ਸਮੇਂ ਤੰਗ ਕੀਤਾ ਜਾਵੇ। ਉਨ੍ਹਾਂ ਨੇ ਜੰਗ ਵਿਚ ਸਰਕਾਰ ਦੀ ਵਧ ਚੜ੍ਹ ਕੇ ਮਦਦ ਕੀਤੀ। ਜਦ ਜੰਗ ਮੁਕ ਗਈ, ਤਾਂ ਰਕਾਬ ਗੰਜ ਦੀ ਕੰਧ ਦਾ ਸਵਾਲ ਮੁੜ ਉਠਾਇਆ ਗਿਆ। ਪਰ ਸਰਕਾਰ ਉਤੇ ਬਹੁਤਾ ਅਸਰ ਨਾ ਹੋਇਆ। ਅਖੀਰ ਵਿਚ ਸਰਕਾਰ ਇਹ ਗੱਲ ਮੰਨ ਗਈ ਕਿ ਪੁਰਾਣੀ ਕੰਧ ਜਿਓਂ ਦੀ ਤਿਓਂ ਰਹਿਣ ਦਿਤੀ ਜਾਵੇਗੀ, ਪਰ ਉਸ ਦੇ ਉਦਾਲੇ ਨਵੀਂ ਕੰਧ ਉਸਾਰ ਕੇ ਚੌਰਸ ਵਲਗਣ ਬਣਾ ਦਿੱਤਾ ਜਾਵੇਗਾ।

ਪਰ ਸਿਖ ਇਸ ਗੱਲ ਤੇ ਡਟ ਗਏ ਕਿ ਪੁਰਾਣੀ ਕੰਧ ਦਾ ਢਾਹਿਆ ਗਿਆ ਹਿੱਸਾ ਸਰਕਾਰ ਮੁੜ ਉਸਾਰ ਦੇਵੇ। ਸਰਕਾਰ ਮੰਨਦੀ ਨਾ ਜਾਪੇ। ਇਸ ਤੇ ਸਿਖਾਂ ਵੱਲੋਂ ਇਹ ਤਜਵੀਜ਼ ਹੋਈ ਕਿ ਸੌ ਸਿੰਘਾਂ ਦਾ'ਸ਼ਹੀਦੀ ਜੱਥਾ'ਦਿੱਲੀ ਜਾ ਕੇ ਕੰਧ ਉਸਾਰੇ।ਇਸ ਜੱਥੇ ਲਈ ਨਾਂ ਮੰਗੇ ਗਏ। ਹਜ਼ਾਰਾਂ ਹੀ ਸਿੰਘਾਂ ਤੇ ਸਿੰਘਣੀਆਂ ਨੇ ਆਪਣੇ ਆਪ ਨੂੰ ਇਸ ਕੰਮ ਲਈ ਪੇਸ਼ ਕੀਤਾ। ਅਕਤੂਬਰ ਸੰਨ ੧੯੨੦ ਵਿਚ ਲਾਹੌਰ ਵਿਚ ਸਿੱਖ-ਲੀਗ ਦਾ ਸਮਾਗਮ ਹੋਇਆ। ਰਕਾਬ ਗੰਜ ਦੀ ਕੰਧ ਦੀ ਉਸਾਰੀ ਲਈ ਜਾਣ ਵਾਲੇ ਸ਼ਹੀਦੀ ਜੱਥੇ ਦੇ ਬਹੁਤ ਸਾਰੇ ਮੈਂਬਰ ਇਸ ਮੌਕੇ ਉਤੇ ਲਾਹੌਰ ਇਕੱਠੇ ਹੋਏ। ਉਨ੍ਹਾਂ ਨੇ ਫੈਸਲਾ ਕੀਤਾ ਕਿ ਪਹਿਲੀ ਦਸੰਬਰ ੧੯੨੦ ਨੂੰ ਦਿੱਲੀ ਜਾਇਆ ਜਾਵੇ ਤੇ ਕੰਧ ਉਸਾਰੀ ਜਾਵੇ। ਪਰ ਸਰਕਾਰ ਨੇ ਉਸ ਤਰੀਕ ਤੋਂ ਪਹਿਲਾਂ ਹੀ ਢਾਈ ਹੋਈ ਕੰਧ ਉਸਾਰ ਦਿੱਤੀ।

ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ :—

**ਜਦ ਗੁਰੂ ਨਾਨਕ ਦੇਵ ਜੀ ਸਿਆਲਕੋਟ ਗਏ ਸਨ, ਤਾਂ ਆਪ**

ਬਹਿਰੋਂ ਬਾਹਰ ਇਕ ਬੇਰੀ ਹੇਠ ਬੈਠੇ ਸਨ। ਏਥੇ ਮਗਰੋਂ ਗੁਰਦੁਆਰਾ 'ਬਾਬੇ ਦੀ ਬੇਰ' ਬਣਿਆ। ਇਸ ਸੰਬੰਧੀ ਮੁੱਢ ਵਿਚ ਇਹ ਦਸਤੂਰ ਸੀ ਕਿ ਏਥੋਂ ਦਾ ਮਹੰਤ ਸਥਾਨਕ ਸਿੱਖਾਂ ਦੀ ਪਰਵਾਨਗੀ ਨਾਲ ਬਣਾਇਆ ਜਾਂਦਾ ਸੀ। ਅੰਗਰੇਜ਼ੀ ਰਾਜ ਵੇਲੇ ਵੀ ਸੰਨ ੧੯੧੮ ਤੀਕ ਇਹੋ ਦਸਤੂਰ ਚਾਲੂ ਰਿਹਾ।

ਮਹੰਤ ਪਰੇਮ ਸਿੰਘ ਨੇ ਸੰਨ ੧੯੦੧ ਵਿਚ ਆਪਣੇ ਥਾਂ ਹਰਨਾਮ ਸਿੰਘ ਨੂੰ ਮਹੰਤ ਬਣਾਇਆ ਅਤੇ ਇਸ ਦੀ ਪਰਵਾਨਗੀ ਸਿਆਲਕੋਟ ਦੀ ਸੰਗਤ ਤੋਂ ਲਈ। ਮਹੰਤ ਹਰਨਾਮ ਸਿੰਘ ਸਤੰਬਰ ਸੰਨ ੧੯੧੮ ਵਿਚ ਮਰ ਗਿਆ। ਪਰੇਮ ਸਿੰਘ ਅਜੇ ਜੀਊਂਦਾ ਸੀ, ਪਰ ਉਹ ਮਹੰਤ ਨਹੀਂ ਸੀ। ਉਸ ਨੇ ਆਪਣੇ ਨਬਾਲਗ ਪੋਤਰੇ ਗੁਰਚਰਨ ਸਿੰਘ ਨੂੰ ਮਹੰਤ ਬਣਾ ਧਰਿਆ। ਸਿਖਾਂ ਨੇ ਰੌਲਾ ਪਾਇਆ ਕਿ ਗੁਰਦੁਆਰੇ ਦਾ ਮਹੰਤ ਨਬਾਲਗ ਨਹੀਂ ਬਣਨਾ ਚਾਹੀਦਾ। ਨਾਲੇ ਪਰੇਮ ਸਿੰਘ ਤਾਂ ਮਹੰਤ ਵੀ ਨਹੀਂ, ਉਸ ਨੂੰ ਨਵਾਂ ਮਹੰਤ ਨੀਅਤ ਕਰਨ ਦਾ ਕਿਵੇਂ ਹੱਕ ਹੋ ਸਕਦਾ ਹੈ। ਖਾਲਸਾ ਦੀਵਾਨ ਸਿਆਲਕੋਟ ਨੇ ਡਿਪਟੀ ਕਮਿਸ਼ਨਰ ਤੇ ਕੁਲੱਕਟਰ ਦੇ ਰੂਬਰੂ ਅਰਜ਼ੀਆਂ ਦਿਤੀਆਂ ਕਿ ਪਹਿਲਾ ਮਹੰਤ ਮਰ ਗਿਆ ਹੈ ਅਤੇ ਉਸ ਦੇ ਥਾਂ ਨੇਮਾਂ ਰਿਵਾਜ ਮੂਜਬ ਕੋਈ ਮਹੰਤ ਅਜੇ ਨਹੀਂ ਬਣਿਆ। ਇਸ ਲਈ ਗੁਰਦੁਆਰੇ ਦਾ ਪਰਬੰਧ ਸਿਖਾਂ ਦੀ ਇਕ ਕਮੇਟੀ ਦੇ ਹਵਾਲੇ ਕੀਤਾ ਜਾਵੇ।

ਇਹ ਅਰਜ਼ੀਆਂ ਅਜੇ ਵਿਚੇ ਹੀ ਸਨ ਕਿ ਮਹੰਤ ਹਰਨਾਮ ਸਿੰਘ ਦੀ ਵਿਧਵਾ ਨੇ ਗੰਡਾ ਸਿਹੁੰ ਨਾਮੇ ਇਕ ਪਤਿਤ ਨੂੰ ਗੁਰਚਰਨ ਸਿੰਘ ਦਾ ਗਾਰਡੀਅਨ ਅਤੇ ਗੁਰਦੁਆਰੇ ਦਾ ਸਰਬਰਾਹ ਨੀਅਤ ਕਰ ਦਿੱਤਾ। ਸਿਖਾਂ ਨੇ ਰੌਲਾ ਪਾਇਆ, ਪਰ ਸਰਕਾਰੀ ਅਫ਼ਸਰਾਂ ਨੇ ਸਭ ਇੰਤਕਾਲ ਗੁਰਚਰਨ ਸਿੰਘ ਦੇ ਨਾਂ ਕਰ ਦਿੱਤੇ ਅਤੇ ਗੰਡਾ ਸਿਹੁੰ ਨੂੰ ਉਸ ਦਾ ਗਾਰਡੀਅਨ ਮੰਨ ਲਿਆ।

ਸਿੱਖਾਂ ਨੇ ਇਸ ਵਿਰੁਧ ਦਾਹਵਾ ਕੀਤਾ। ਮੁਨਸਫ ਨੇ ਹੁਕਮ ਦਿੱਤਾ ਕਿ ਮੁਕੱਦਮਾ ੫੦,੦੦੦) ਦੀ ਜਾਇਦਾਦ ਬਾਰੇ ਹੈ। ਇਸ ਕਰਕੇ ਇਸ ਰਕਮ ਦੇ ਅਨੁਸਾਰ ਫੀਸ-ਕੋਰਟ ਲਾਇਆ ਜਾਵੇ। ਸਿਆਲਕੋਟ ਦੇ ਸਿੱਖਾਂ ਦੇ ਸਿਰ ਦੋਂਹ ਸਕੂਲਾਂ ਦੇ ਖਰਚ ਸਨ ਅਤੇ ਉਨ੍ਹਾਂ ਨੇ ਥੋੜ੍ਹਾ ਹੀ ਚਿਰ ਪਹਿਲਾਂ ਇਕ ਗੁਰਦੁਆਰੇ ਦੀ ਇਮਾਰਤ ਬਣਾਈ ਸੀ। ਮਾਇਆ ਦੀ ਥੁੜ ਦੇ ਕਾਰਨ ਉਹ ਦਿਤੀ ਮਿਆਦ ਦੇ ਵਿਚ ਵਿਚ ਫੀਸ-ਕੋਰਟ ਨਾ ਲਾ ਸਕੇ। ਉਨ੍ਹਾਂ ਦੀ ਅਰਜ਼ੀ ਖਾਰਜ ਕੀਤੀ ਗਈ।

ਓਧਰੋਂ ਗੰਡਾ ਸਿੰਹੁ ਵਿਰੁਧ ਐਜੀਟੇਸ਼ਨ ਜੋਰ ਫੜ ਰਹੀ ਸੀ। ਇਕ ਪਤਿਤ ਨੂੰ ਗੁਰਦੁਆਰੇ ਦਾ ਸਰਬਰਾਹ ਬਣਾਇਆ ਜਾਣਾ ਸਿਖ ਧਰਮ ਦੀ ਨਿਰਾਦਰੀ ਸੀ। ਜਿਹੜਾ ਬੰਦਾ ਕੇਸ ਕਤਲ ਕਰ ਚੁਕਿਆ ਸੀ ਅਤੇ ਖੁਲ੍ਹਮ ਖੁੱਲ੍ਹਾ ਸਿਖੀ ਰਹਿਤ ਭੰਗ ਕਰ ਰਿਹਾ ਸੀ, ਉਹ ਸਿਖਾਂ ਦਾ ਧਰਮ-ਉਪਦੇਸ਼ ਦਾਤਾ ਬਣਾਇਆ ਗਿਆ!

ਕਚਹਿਰੀ ਵਿਚ ਪੂਰੀ ਪੈਂਦੀ ਨਾ ਵੇਖ ਕੇ ਸਥਾਨਕ ਸਿੱਖਾਂ ਨੇ ਆਪ ਹੀ ਹਿੰਮਤ ਕਰਨ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਪਹਿਲਾਂ ਹੀ ਇਕ ਖਾਲਸਾ ਸੇਵਕ ਜੱਥਾ ਬਣਾਇਆ ਹੋਇਆ ਸੀ ਅਤੇ ਸ਼ਹਿਰ ਵਿਚਲੇ ਗੁਰਦੁਆਰਿਆਂ ਦਾ ਸੁਧਾਰ ਕੀਤਾ ਹੋਇਆ ਸੀ। ਉਨ੍ਹਾਂ ਨੇ ਹਰ ਰੋਜ਼ ਸਵੇਰੇ ਬਾਬੇ ਦੀ ਬੇਰ ਜਾ ਕੇ ਦੀਵਾਨ ਲਾਉਣਾ ਸ਼ੁਰੂ ਕਰ ਦਿਤਾ। ਗੰਡਾ ਸਿੰਹੁ ਦੇ ਭਾੜੇ ਕੀਤੇ ਗੁੰਡਿਆਂ ਨੇ ਜਥੇ ਦੇ ਬੰਦਿਆਂ ਨੂੰ ਤੰਗ ਕਰਨਾ ਸ਼ੁਰੂ ਕੀਤਾ, ਪਰ ਸਿੰਘ ਦੀਵਾਨ ਕਰਦੇ ਰਹੇ।

ਗੰਡਾ ਸਿੰਹੁ ਨੇ ਸਥਾਨਕ ਹਿੰਦੂਆਂ ਤੇ ਮੁਸਲਮਾਨਾਂ ਨੂੰ ਸਿਖਾਂ ਦੇ ਵਿਰੁਧ ਚੁਕਿਆ। ਐਜੀਟੇਸ਼ਨ ਵਧੇਰੇ ਤੇਜ਼ ਹੋ ਗਈ ਅਤੇ ਸਾਰੇ ਪੰਜਾਬ ਵਿਚ ਫੈਲ ਗਈ। ਇੰਨੇ ਨੂੰ ਝਬਾਲੀਏ ਭਰਾ, ਸ: ਅਮਰ ਸਿੰਘ ਤੇ ਸ: ਜਸਵੰਤ ਸਿੰਘ ਓਥੇ ਪੁਜ ਗਏ। ਉਨ੍ਹਾਂ ਨੇ ਲੈਕਚਰਾਂ ਰਾਹੀਂ ਸੁਧਾਰਕਾਂ ਦਾ ਮੰਤਵ ਸਪੱਸ਼ਟ ਕੀਤਾ ਅਤੇ ਹਿੰਦੂਆਂ ਤੇ ਮੁਸਲਮਾਨਾਂ ਦੇ

ਦੇ ਦਿਲਾਂ ਵਿਚੋਂ ਗਲਤ-ਫਹਿਮੀ ਦੂਰ ਕੀਤੀ । ਸਾਰੇ ਲੋਕੀਂ ਸੁਧਾਰਕਾਂ ਦੇ ਪੱਖ ਵਿਚ ਹੋ ਗਏ।

ਡਿਪਟੀ ਕਮਿਸਨਰ ਨੇ ੧੪੪ ਦਫਾ ਲਾ ਦਿੱਤੀ ਅਤੇ ਹੁਕਮ ਦਿਤਾ ਕਿ ਗੰਡਾ ਸਿਹੁੰ ਦੇ ਪਰਬੰਧ ਵਿਚ ਕੋਈ ਕਿਸੇ ਤਰ੍ਹਾਂ ਦਾ ਦਖਲ ਨਾ ਦੇਵੇ । ਸਿੰਘਾਂ ਨੇ ੧੪੪ ਦਫਾ ਤੋੜ ਕੇ ਇਕੱਠ ਕੀਤਾ ਅਤੇ ਫੈਸਲਾ ਕੀਤਾ ਕਿ ਗੰਡਾ ਸਿਹੁੰ ਨੂੰ ਸਰਬਰਾਹੀ ਨਹੀਂ ਕਰਨ ਦੇਣੀ। ਕੁਝ ਦਿਨਾਂ ਮਗਰੋਂ ਉਨ੍ਹਾਂ ਨੇ ਕੱਚੇ ਤੌਰ ਤੇ ਗੁਰਦੁਆਰੇ ਦਾ ਪਰਬੰਧ ਸੰਭਾਲ ਲਿਆ ਅਤੇ ਗੁਰੂ ਕਾ ਲੰਗਰ ਫੇਰ ਚਾਲੂ ਕੀਤਾ ।

੫ ਅਕਤੂਬਰ ਸੰਨ ੧੯੨੦ ਨੂੰ ਓਥੇ ਪੰਥ ਦਾ ਬਹੁਤ ਵਡਾ ਇਕੱਠ ਹੋਇਆ ਜਿਸ ਵਿਚ ਗੁਰਦੁਆਰੇ ਦੇ ਪਰਬੰਧ ਲਈ ੧੩ ਸਿੰਘਾਂ ਦੀ ਕਮੇਟੀ ਬਣਾਈ ਗਈ । ਅਗਲੇ ਦਿਨ ਇਲਾਕੇ ਦੇ ਕਮਿਸ਼ਨਰ ਨੇ ਸਿਆਲਕੋਟ ਪੁਜ ਕੇ ਐਲਾਨ ਕਰ ਦਿਤਾ ਕਿ ਸਰਕਾਰ ਸਿਖਾਂ ਦੇ ਧਰਮ ਅਤੇ ਧਾਰਮਕ ਮਾਮਲਿਆਂ ਵਿਚ ਦਖਲ ਨਹੀਂ ਦੇਣਾ ਚਾਹੁੰਦੀ ; ਸਿੱਖਾਂ ਨੂੰ ਪੂਰੀ ਖੁਲ੍ਹ ਹੈ ਕਿ ਉਹ ਆਪਣੇ ਗੁਰਦੁਆਰਿਆਂ ਦਾ ਜਿਵੇਂ ਜੀਅ ਕਰੇ ਪਰਬੰਧ ਕਰਨ ।

ਇਸ ਤਰ੍ਹਾਂ ਇਹ ਮੋਰਚਾ ਫਤਿਹ ਹੋਇਆ ; ਪਰ ਇੰਨੇ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਮਾਮਲਾ ਗਰਮ ਹੋ ਗਿਆ।

## ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ, ਅੰਮ੍ਰਿਤਸਰ :—

ਅਗੇ ਅਸੀਂ ਵੇਖ ਚੁਕੇ ਹਾਂ ਕਿ ਅੰਮ੍ਰਿਤਸਰ ਤੇ ਤਰਨ ਤਾਰਨ ਦੇ ਕੇਂਦਰੀ ਗੁਰਦੁਆਰੇ ਸਰਕਾਰ ਦੇ ਥਾਪੇ ਸਰਬਰਾਹ ਦੇ ਪਰਬੰਧ ਹੇਠ ਸਨ । ਸ੍ਰੀ ਦਰਬਾਰ ਸਾਹਿਬ ਵਿਚ ਕਈ ਕੁਰੀਤੀਆਂ ਤੇ ਗੁਰਮਤ ਵਿਰੁਧ ਕਾਰਵਾਈਆਂ ਪਰਚਲਤ ਸਨ। ਇਨ੍ਹਾਂ ਵਿਚੋਂ ਇਕ ਇਹ ਸੀ ਕਿ ਅਖੌਤੀ ਅਛੂਤ ਜਾਤਾਂ ਤੋਂ ਬਣੇ ਸਿਖਾਂ ਦਾ ਲਿਆਂਦਾ ਕੜਾਹ ਪਰਸ਼ਾਦ ਪਰਵਾਨ ਨਹੀਂ ਸੀ ਕੀਤਾ ਜਾਂਦਾ ਅਤੇ ਅਜੇਹੇ ਸਿੰਘਾਂ ਨੂੰ ਸਵੇਰੇ ੯ ਵਜੇ

ਤੋਂ ਪਹਿਲਾਂ ਸੀ ਦਰਬਾਰ ਸਾਹਿਬ ਜਾਣ ਦੀ ਮਨਾਹੀ ਸੀ।

ਗੁਰਮਤ ਦੀ ਪਾਲਨਾ ਕਰਨ ਵਾਲੇ ਸਿਖ ਇਸ ਬੰਦਸ਼ ਨੂੰ ਹਟਾਉਣਾ ਚਾਹੁੰਦੇ ਸਨ, ਪਰ ਪੁਜਾਰੀ ਪੇਸ਼ ਨਹੀਂ ਸਨ ਜਾਣ ਦੇਂਦੇ। ੧੧–੧੨ ਅਕਤੂਬਰ, ਸੰਨ ੧੯੨੦ ਨੂੰ ਜਲ੍ਹਿਆਂ ਵਾਲੇ ਬਾਗ ਵਿਚ 'ਖਾਲਸਾ ਬਰਾਦਰੀ', ਸ਼ਹਿਰ ਅੰਮ੍ਰਿਤਸਰ, ਦਾ ਦੀਵਾਨ ਸਜਿਆ। ਇਸ ਦੀਵਾਨ ਵਿਚ ਚੀਫ ਖਾਲਸਾ ਦੀਵਾਨ ਤੇ ਸਿੰਘ ਸਭਾ ਦੇ ਮੁਖੀ, ਖਾਲਸਾ ਕਾਲਜ ਦੇ ਕਈ ਪਰੋਫੈਸਰ ਤੇ ਬਹੁਤ ਸਾਰੇ ਵਿਦਿਆਰਥੀ ਅਤੇ ਹੋਰ ਉੱਘੇ ਗੁਣੀ ਗਿਆਨੀ ਸ਼ਾਮਲ ਹੋਏ । ਇਸ ਵਿਚ ਛੂਤ-ਛਾਤ ਨੂੰ ਮਿਟਾਉਣ ਦਾ ਪਰਚਾਰ ਹੋਇਆ। ੧੨ ਅਕਤੂਬਰ ਨੂੰ ਅਖੌਤੀ ਅਛੂਤ ਸ਼੍ਰੇਣੀਆਂ ਦੇ ਕੁਝ ਸੱਜਣਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਗਿਆ। ਇਹ ਨਵੇਂ ਸਜੇ ਸਿੰਘ ਕੜਾਹ ਪਰਸ਼ਾਦ ਦੀਆਂ ਪਰਾਤਾਂ ਲੈ ਕੇ ਸ੍ਰੀ ਦਰਬਾਰ ਸਾਹਿਬ ਵਲ ਨੂੰ ਤੁਰ ਪਏ। ਉਨ੍ਹਾਂ ਦੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤ ਸੀ । ਇਨ੍ਹਾਂ ਸਿੰਘਾਂ ਨੇ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਕੜਾਹ ਪਰਸ਼ਾਦ ਤੇ ਮਾਇਆ ਭੇਟ ਕੀਤੀ ਪਰ ਪੁਜਾਰੀਆਂ ਨੇ ਕੜਾਹ ਪ੍ਰਸ਼ਾਦ ਪਰਵਾਨ ਕਰਨੋਂ ਤੇ ਅਰਦਾਸਾ ਸੋਧਣੋਂ ਨਾਂਹ ਕਰ ਦਿੱਤੀ। ਉਨ੍ਹਾਂ ਨੇ ਸਿੰਘਾਂ ਨੂੰ ਕਿਹਾ ਕਿ ਤੁਸੀਂ ਆਪ ਹੀ ਅਰਦਾਸਾ ਕਰ ਕੇ ਕੜਾਹ ਪਰਸ਼ਾਦ ਆਪਣੇ ਬੰਦਿਆਂ ਵਿਚ ਵਰਤਾ ਦਿਓ। ਅਜੇਹਾ ਹੀ ਕੀਤਾ ਗਿਆ। ਪਰ ਫੇਰ ਕੁਝ ਸਿੰਘਾਂ ਨੇ ਕਿਹਾ ਕਿ ਇਹ ਠੀਕ ਨਹੀਂ; ਸ੍ਰੀ ਦਰਬਾਰ ਸਾਹਿਬ ਦਾ ਅਰਦਾਸੀਆ ਪੁਜਾਰੀ ਸਿੰਘ ਅਰਦਾਸ ਕਰੇ ਅਤੇ ਜਿਵੇਂ ਹੋਰਨਾਂ ਦਾ ਚੜ੍ਹਾਇਆ ਪਰਸ਼ਾਦ ਵਰਤਾਇਆ ਜਾਂਦਾ ਹੈ, ਤਿਵੇਂ ਹੀ ਇਨ੍ਹਾਂ ਸਿੰਘਾਂ ਦਾ ਚੜ੍ਹਾਇਆ ਪਰਸ਼ਾਦ ਵਰਤਾਇਆ ਜਾਵੇ। ਪੁਜਾਰੀ ਅੜ ਬੈਠੇ । ਚੋਖਾ ਚਿਰ ਝਗੜਾ ਹੁੰਦਾ ਰਿਹਾ। ਅਖੀਰ ਨੂੰ ਸੰਗਤਾਂ ਨੇ ਕਿਹਾ ਕਿ ਸ੍ਰੀ ਗੁਰੂ ਗਰੰਥ ਸਾਹਿਬ ਦਾ ਹੁਕਮ ਲਿਆ ਜਾਵੇ, ਉਸ ਹੁਕਮ ਦਾ ਜੋ ਭਾਵ ਹੋਵੇ ਉਸ ਦੇ ਅਨੁਸਾਰ ਵਰਤੋਂ ਕੀਤੀ ਜਾਵੇ। ਪੁਜਾਰੀਆਂ ਨੇ ਇਹ ਗੱਲ ਮੰਨ ਲਈ। ਅਰਦਾਸੀਏ ਪੁਜਾਰੀ ਸਿੰਘ ਨੇ ਅਰਦਾਸ ਕੀਤੀ ਅਤੇ ਸ੍ਰੀ ਗੁਰੂ

ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਿੰਘ ਨੇ ਵਾਕ ਲਿਆ।

ਵਾਕ ਇਹ ਆਇਆ :—

ਸੋਰਠਿ ਮਹਲਾ ੩ ਦੁਤੁਕੀ

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥ ਹਰਿ ਜੀਉ ਆਪੇ ਬਖਸਿ ਮਿਲਾਇ॥ ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥ ੨ ॥ ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥ ੩ ॥ ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥ ੪ ॥ ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥ ੫ ॥ ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥ ੬ ॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥ ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥ ਨਾਨਕ ਨਾਮੁ ਹਰਿ ਮਨਿ ਵਸੈ ਭਾਈ, ਤਿਸੁ ਬਿਘਨੁ ਨ ਲਾਗੈ ਕੋਇ ॥ ੮ ॥ ੨ ॥

ਇਹ ਵਾਕ ਸੁਣ ਕੇ ਸੰਗਤਾਂ ਨੇ ਜੈਕਾਰਾ ਗਜਾਇਆ। ਗੁਰੂ ਜੀ ਦਾ ਹੁਕਮ ਸਪਸ਼ਟ ਸੀ। ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬੇ ਬੈਠੇ

ਗਰੰਥੀ ਸਿੰਘ ਨੂੰ ਕਿਹਾ ਗਿਆ ਕਿ ਤੁਸੀਂ ਇਸ ਵੇਲੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਵਜ਼ੀਰ ਹੋ। ਤੁਸੀਂ ਦੱਸੋ ਕਿ ਇਸ ਮਾਮਲੇ ਸੰਬੰਧੀ ਗੁਰੂ ਜੀ ਦਾ ਕੀ ਹੁਕਮ ਆਇਆ ਹੈ। ਗਰੰਥੀ ਸਿੰਘ ਨੇ ਮੰਨਿਆ ਕਿ ਗੁਰੂ ਜੀ ਦਾ ਹੁਕਮ ਸੁਧਾਰਕਾਂ ਦੇ ਹੱਕ ਵਿਚ ਹੈ। ਗੱਲ ਕੀ, ਪੁਜਾਰੀਆਂ ਨੇ ਅਰਦਾਸ ਕਰ ਕੇ ਕੜਾਹ ਪਰਸ਼ਾਦ ਵਰਤਾਇਆ ਸੰਗਤਾਂ ਨੇ ਕਿਹਾ ਕਿ ਪੁਜਾਰੀ ਵੀ ਪਰਸ਼ਾਦ ਲੈਣ ਤੇ ਛਕਣ। ਪਹਿਲਾਂ ਤਾਂ ਉਨ੍ਹਾਂ ਨੇ ਅਜੇਹਾ ਕਰਨੋਂ ਨਾਂਹ ਕੀਤੀ, ਪਰ ਅੰਤ ਨੂੰ ਉਨ੍ਹਾਂ ਨੂੰ ਆਪਣੀ ਇਹ ਅੜੀ ਵੀ ਛੱਡਣੀ ਪਈ।

ਇਸ ਤੋਂ ਮਗਰੋਂ ਉਹ ਸਿੰਘ ਕੜਾਹ ਪਰਸ਼ਾਦ ਦੀ ਇਕ ਹੋਰ ਪਰਾਤ ਲੈ ਕੇ ਸ੍ਰੀ ਅਕਾਲ ਤਖਤ ਗਏ। ਸਾਰੀ ਸੰਗਤ ਉਨ੍ਹਾਂ ਦੇ ਨਾਲ ਸੀ। ਅੱਗੋਂ ਓਥੋਂ ਦੇ ਪੁਜਾਰੀ ਸ੍ਰੀ ਤਖਤ ਸਾਹਿਬ ਛੱਡ ਕੇ ਨੱਸ ਗਏ। ਪੁਜਾਰੀਆਂ ਦੇ ਇਸ ਤਰ੍ਹਾਂ ਸ੍ਰੀ ਅਕਾਲ ਤਖਤ ਨੂੰ ਖਾਲੀ ਛਡ ਕੇ ਚਲੇ ਜਾਣ ਦੇ ਵਤੀਰੇ ਵਿਰੁਧ ਗੁਰਮਤਾ ਪਾਸ ਕੀਤਾ ਗਿਆ ਅਤੇ ਇਹ ਫੈਸਲਾ ਕੀਤਾ ਗਿਆ ਕਿ ਸ੍ਰੀ ਅਕਾਲ ਤਖਤ ਸਾਹਿਬ ਸੁੰਞਾ ਨਹੀਂ ਰਹਿਣ ਦੇਣਾ ਚਾਹੀਦਾ। ਸੋ ਸਰਦਾਰ ਕਰਤਾਰ ਸਿੰਘ ਝੱਬਰ ਦੀ ਜਥੇਦਾਰੀ ਹੇਠ २੫ ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖਤ ਦੀ ਸੇਵਾ ਲਈ ਨੀਅਤ ਕੀਤਾ ਗਿਆ। ਇਸ ਗੱਲ ਦੀ ਇਤਲਾਹ ਸਰਕਾਰ ਵੱਲੋਂ ਥਾਪੇ ਹੋਏ ਸਰਬਰਾਹ, ਸਰਦਾਰ ਸੁੰਦਰ ਸਿੰਘ ਰਾਮਗੜ੍ਹੀਏ, ਨੂੰ ਦਿੱਤੀ ਗਈ। ਨੱਠ ਗਏ ਹੋਏ ਪੁਜਾਰੀ ਸਰਬਰਾਹ ਤੇ ਡਿਪਟੀ ਕਮਿਸ਼ਨਰ ਦੇ ਕਹਿਣ ਤੇ ਵੀ ਸ੍ਰੀ ਅਕਾਲ ਤਖਤ ਸਾਹਿਬ ਦੀ ਸੇਵਾ ਤੇ ਹਾਜ਼ਰ ਨਾ ਹੋਏ।

ਅਗਲੇ ਦਿਨ, ੧੩ ਅਕਤੂਬਰ ੧੯੨੦, ਨੂੰ ਡਿਪਟੀ ਕਮਿਸ਼ਨਰ ਨੇ ਸਰਬਰਾਹ, ਸਿੱਖਾਂ ਦੇ ਕੁਝ ਮੁਖੀਆਂ ਅਤੇ ਪੁਜਾਰੀਆਂ ਨੂੰ ਆਪਣੇ ਬੰਗਲੇ ਸੱਦਿਆ ਤਾਂ ਜੁ ਇਸ ਮਾਮਲੇ ਸੰਬੰਧੀ ਵਿਚਾਰ ਕੀਤੀ ਜਾਵੇ। ਪੁਜਾਰੀ ਹਾਜ਼ਰ ਨਾ ਹੋਏ। ਡਿਪਟੀ ਕਮਿਸ਼ਨਰ ਨੇ ਸ੍ਰੀ

ਦਰਬਾਰ ਸਾਹਿਬ ਤ ਸ੍ਰੀ ਅਕਾਲ ਤਖਤ ਦੇ ਪਰਬੰਧ ਵਾਸਤੇ ਸਰਬਰਾਹ ਸਮੇਤ ੯ ਸੱਜਣਾਂ ਦੀ ਇਕ ਆਰਜ਼ੀ ਕਮੇਟੀ ਬਣਾ ਦਿੱਤੀ। ਇਹ ਸਾਰੇ ਹੀ ਗੁਰਦੁਆਰਾ-ਸੁਧਾਰ ਲਹਿਰ ਦੇ ਹਾਮੀ ਸਨ। ਸਰਬਰਾਹ ਨੂੰ ਇਸ ਕਮੇਟੀ ਦਾ ਪਰਧਾਨ ਮਿਥਿਆ ਗਿਆ।

ਇਸ ਤੇ ਪੁਜਾਰੀ ਤਲਮਲਾ ਉੱਠੇ। ਉਨ੍ਹਾਂ ਨੇ ਬੁੱਢਾ ਦਲ ਦੇ ਨਿਹੰਗ ਸਿੰਘਾਂ ਨੂੰ ਸੀਖਿਆ। ਬੁਢਾ ਦਲ ਅੰਮ੍ਰਿਤਸਰ ਪੁੱਜ ਗਿਆ। ਖੱਪ ਜਿਹੀ ਪਈ। ੧੫ ਅਕਤੂਬਰ ਨੂੰ ਖਤਰਾ ਭਾਸਿਆ ਕਿ ਨਿਹੰਗ ਸਿੰਘ ਸ੍ਰੀ ਅਕਾਲ ਤਖਤ ਦੇ ਸੇਵਾਦਾਰਾਂ ਉਤੇ ਹਮਲਾ ਕਰਨਗੇ। ਬਾਬਾ ਕਿਹਰ ਸਿੰਘ ਪੱਟੀ ਨੇ ਨਿਹੰਗਾਂ ਨੂੰ ਬੜੀ ਸਿਆਣਪ ਨਾਲ ਸਾਰੀ ਗੱਲ ਸਮਝਾਈ ਅਤੇ ਉਨ੍ਹਾਂ ਪਾਸੋਂ ਇਹ ਮਤਾ ਪਾਸ ਕਰਵਾਇਆ ਕਿ ਪੁਜਾਰੀਆਂ ਨੇ ਸ੍ਰੀ ਅਕਾਲ ਤਖਤ ਸਾਹਿਬ ਖਾਲੀ ਛੱਡ ਕੇ ਨੱਸ ਜਾਣ ਵਿੱਚ ਬੜੀ ਭੈੜੀ ਗੱਲ ਕੀਤੀ ਹੈ ਅਤੇ ਜਦ ਤੀਕ ਪੰਥ ਦੀ ਸਾਂਝੀ ਇਕੱਤਰਤਾ ਨਹੀਂ ਹੁੰਦੀ, ਕਿਸੇ ਨੂੰ ਕਿਸੇ ਪਰਕਾਰ ਦੀ ਗੜ ਬੜ ਨਹੀਂ ਕਰਨੀ ਚਾਹੀਦੀ ਤੇ ਸੇਵਾ ਸੰਭਾਲ ਚੁਕੇ ਜੱਥੇ ਨੂੰ ਸੇਵਾ ਕਰੀ ਜਾਣ ਦੇਣਾ ਚਾਹੀਦਾ ਹੈ। ਦੀਵਾਲੀ ਵਾਲੀ ਰਾਤ ਕੁੱਝ ਨਿਹੰਗ ਸਿੰਘਾਂ ਨੇ ਫੇਰ ਸ੍ਰੀ ਅਕਾਲ ਤਖਤ ਤੇ ਕਬਜ਼ਾ ਕਰਨ ਅਤੇ ਗੜ ਬੜ ਮਚਾਉਣ ਦੀ ਨੀਤ ਧਾਰੀ। ਬਾਬਾ ਕਿਹਰ ਸਿੰਘ ਪੱਟੀ ਤੇ ਹੋਰ ਸਿਆਣੇ ਮੁਖੀਆਂ ਨੇ ਉਨ੍ਹਾਂ ਨੂੰ ਸਮਝਾਉਣ ਦਾ ਜਤਨ ਕੀਤਾ, ਪਰ ਉਹ ਨਾ ਮੰਨੇ। ਇਸ ਤੇ ਸ੍ਰੀ ਅਕਾਲ ਤਖਤ ਦੀ ਸੇਵਾ ਕਰਨ ਵਾਲੇ ਅਕਾਲੀ ਜੱਥੇ ਦੇ ਜੱਥੇਦਾਰ ਨੇ ਨਿਹੰਗਾਂ ਨੂੰ ਵੰਗਾਰਿਆ ਕਿ ਜੇ ਤੁਸੀਂ ਪੰਥ ਨਾਲ ਟਾਕਰਾ ਕਰ ਕੇ ਜ਼ੋਰ ਅਜ਼ਮਾਉਣਾ ਚਾਹੁੰਦੇ ਹੋ, ਤਾਂ ਆ ਜਾਓ। ਇਸ ਤੇ ਨਿਹੰਗ ਸਿੰਘ ਚੁਪ ਕੀਤੇ ਪੱਤਰਾ ਵਾਚ ਗਏ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸੁਧਾਰਕਾਂ ਨੇ ਸਲਾਹ ਕੀਤੀ ਕਿ ਪੰਥ ਦੇ ਚੋਣਵੇਂ ਸੱਜਣਾਂ ਦਾ ਇਕੱਠ ਸੱਦ ਕੇ ਸਾਰੇ ਪੰਥ ਦੀ ਪ੍ਰਤੀਨਿਧ ਤੇ ਸਾਂਝੀ ਕਮੇਟੀ ਬਣਾਈ

ਜਾਵੇ ਜੋ ਗੁਰਦੁਆਰਿਆਂ ਦਾ ਪਰਬੰਧ ਅਤੇ ਸੁਧਾਰ ਕਰੇ। ਇਸ ਇਕੱਠ ਦੀ ਖਾਤਰ ਸ੍ਰੀ ਅਕਾਲ ਤਖਤ ਸਾਹਿਬ ਤੋਂ ਹੁਕਮਨਾਮਾ ਜਾਰੀ ਕੀਤਾ ਗਿਆ ਜਿਸ ਵਿਚ ਚਹੁੰਆਂ ਤਖਤਾਂ,ਗੁਰਦੁਆਰਿਆਂ, ਸਿਖ ਜਥੇਬੰਦੀਆਂ, ਖਾਲਸਾ ਕਾਲਜਾਂ ਤੇ ਸਕੂਲਾਂ, ਸਿਖ ਰਿਆਸਤਾਂ, ਸਿੱਖ ਫੌਜੀਆਂ ਤੇ ਨਿਹੰਗ ਸਿੰਘਾਂ ਦੇ ਜਥਿਆਂ ਨੂੰ ਕਿਹਾ ਗਿਆ ਕਿ ਉਹ ਆਪੋ ਆਪਣੇ ਮਿਥਵੇਂ ਪ੍ਰਤੀਨਿਧ ੧੫ ਨਵੰਬਰ ਸੰਨ ੧੯੨੦ ਨੂੰ ਸ੍ਰੀ ਅਕਾਲ ਤਖਤ ਸਾਹਿਬ ਹੋਣ ਵਾਲੇ ਪੰਥਕ ਇਕੱਠ ਵਿਚ ਭੇਜਣ।

ਇਸ ਇਕੱਠ ਦੀ ਤਰੀਕ ਤੋਂ ਦੋ ਦਿਨ ਪਹਿਲਾਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਇਸ ਨਾਲ ਸੰਬੰਧਤ ਹੋਰ ਗੁਰਦੁਆਰਿਆਂ ਜਿਵੇਂ ਤਰਨ ਤਾਰਨ ਦੇ ਪਰਬੰਧ ਵਾਸਤੇ ੩੬ ਸੱਜਣਾਂ ਦੀ ਕਮੇਟੀ ਬਣਾ ਦਿੱਤੀ। ਇਹ ਸਭੇ ਸੱਜਣ ਗੁਰਦੁਆਰਾ ਸੁਧਾਰ ਲਹਿਰ ਦੇ ਹਾਮੀ ਸਨ। ਸ: ਹਰਬੰਸ ਸਿੰਘ ਜੀ ਅਟਾਰੀ ਇਸ ਕਮੇਟੀ ਦੇ ਪਰਧਾਨ ਨੀਅਤ ਹੋਏ। ਦੇਸ ਭਰ ਵਿਚੋਂ ਸਭ ਤਰ੍ਹਾਂ ਦੇ ਖਿਆਲਾਂ ਰਾਵਾਂ ਵਾਲੇ ਸਿਖ ੧੫ ਤੇ ੧੬ ਨਵੰਬਰ ਦੇ ਪੰਥਕ ਇਕੱਠ ਵਿਚ ਸ਼ਾਮਲ ਹੋਏ। ਫੈਸਲਾ ਹੋਇਆ ਕਿ ਸਾਰੇ ਸਿੱਖ-ਗੁਰਦੁਆਰਿਆਂ ਦੇ ਪਰਬੰਧ ਵਾਸਤੇ ੧੭੫ ਸਿੰਘਾਂ ਦੀ ਕਮੇਟੀ ਬਣਾਈ ਜਾਵੇ ਜਿਸ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਵੇ। ਸਰਕਾਰ ਵਲੋਂ ਨੀਅਤ ਕੀਤੇ ੩੬ ਮੈਂਬਰ ਵੀ ਇਸ ਕਮੇਟੀ ਵਿਚ ਸ਼ਾਮਲ ਕਰ ਲਏ ਗਏ।

ਇਸ ਕਮੇਟੀ ਦਾ ਪਹਿਲਾ ਸਮਾਗਮ ੧੨ ਦਸੰਬਰ ਸੰਨ ੧੯੨੦ ਨੂੰ ਸ੍ਰੀ ਅਕਾਲ ਤਖਤ ਸਾਹਿਬ ਉਤੇ ਹੋਇਆ। ਇਸ ਦੇ ਸਾਰੇ ਮੈਂਬਰਾਂ ਦੀ ਸੋਧ ਸੁਧਾਈ ਕੀਤੀ ਗਈ, ਕਮੇਟੀ ਦੇ ਅਹੁਦੇਦਾਰ ਚੁਣੇ ਗਏ ਅਤੇ ਨਿਯਮਾਵਲੀ ਦਾ ਖਰੜਾ ਤਿਆਰ ਕਰਨ ਲਈ ਇਕ ਸਬ-ਕਮੇਟੀ ਬਣਾਈ ਗਈ। ੩੦ ਅਪਰੈਲ ਸੰਨ ੧੯੨੧ ਨੂੰ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰਜਿਸਟਰ ਕਰਾਈ ਗਈ। ਕਮੇਟੀ ਦੀ ਨਿਯਮਾਵਲੀ ਤਿਆਰ ਹੋ ਕੇ ਪਰਵਾਨ ਹੋਣ ਮਗਰੋਂ ਜੁਲਾਈ ਸੰਨ

੧੯੨੧ ਵਿਚ ਪੰਥ ਨੇ ਵੋਟਾਂ ਰਾਹੀਂ ਨਵੀਂ ਕਮੇਟੀ ਦੇ ਚੋਣ ਰਾਹੀਂ ਲਏ ਜਾਣ ਵਾਲੇ ਮੈਂਬਰਾਂ ਦੀ ਚੋਣ ਕੀਤੀ। ਇਸ ਤਰ੍ਹਾਂ ਚੁਣੇ ਗਏ ਮੈਂਬਰਾਂ ਨੇ ਕੁਲ ਗਿਣਤੀ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕੀਤਾ । ਇਸ ਤਰ੍ਹਾਂ ਕਮੇਟੀ ਮੁਕੰਮਲ ਹੋ ਗਈ। ਇਸ ਮੁਕੰਮਲ ਕਮੇਟੀ ਦਾ ਸਮਾਗਮ ੨੭ ਅਗਸਤ ੧੯੨੧ ਨੂੰ ਸ੍ਰੀ ਅਕਾਲ ਤਖਤ ਸਾਹਿਬ ਹੋਇਆ । ਇਸ ਵਿਚ ੩੧ ਮੈਂਬਰਾਂ ਦੀ ਅੰਤ੍ਰਿੰਗ ਕਮੇਟੀ ਬਣਾਈ ਗਈ ਅਤੇ ਹੇਠ ਲਿਖੇ ਅਹੁਦੇਦਾਰ ਚੁਣ ਗਏ :- ਪਰਧਾਨ ਸ: ਖੜਕ ਸਿੰਘ ਜੀ ਰਈਸ, ਸਿਆਲਕੋਟ; ਮੀਤ-ਪਰਧਾਨ- ਸ: ਸੁੰਦਰ ਸਿੰਘ ਜੀ ਰਾਮਗੜ੍ਹੀਆ ਅੰਮ੍ਰਿਤਸਰ; ਸਕੱਤਰ-ਸ: ਬਹਾਦਰ ਮਹਿਤਾਬ ਸਿੰਘ ਜੀ ਬੈਰਿਸਟਰ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੇ ਉਤਸ਼ਾਹ ਅਤੇ ਧਰਮ-ਭਾਵ ਨਾਲ ਗੁਰਦੁਆਰਾ-ਪਰਬੰਧ ਸੁਧਾਰਨ ਦਾ ਕੰਮ ਸ਼ੁਰੂ ਕੀਤਾ। ਮਹੰਤਾਂ ਤੇ ਪੁਜਾਰੀਆਂ ਨੂੰ ਪਰੇਰਨ ਦੇ ਜਤਨ ਕੀਤੇ ਗਏ ਕਿ ਉਹ ਆਪੋ ਆਪਣੇ ਤਹਿਤ ਹੇਠਲੇ ਗੁਰਦੁਆਰੇ ਪੰਥ ਦੀ ਚੁਣੀ ਕਮੇਟੀ ਦੇ ਹਵਾਲੇ ਕਰ ਦੇਣ । ਜਿਹੜੇ ਜਿਹੜੇ ਮੰਨ ਗਏ, ਉਨ੍ਹਾਂ ਨੂੰ ਗੁਜ਼ਾਰੇ ਲਈ ਤਨਖਾਹ, ਰਹਿਣ ਲਈ ਮਕਾਨ ਆਦਿ ਦੇ ਕੇ ਸਮਝੌਤੇ ਕੀਤੇ ਗਏ। ਇਨ੍ਹਾਂ ਜਤਨਾਂ ਦਾ ਸਦਕਾ ਚੋਲ੍ਹਾ ਸਾਹਿਬ, ਖਡੂਰ ਸਾਹਿਬ, ਹੋਠੀਆਂ, ਤੇਜਾ, ਬਾਬਾ ਬਕਾਲਾ, ਬਾਬੇ ਦੀ ਬੇਰ ਸਿਆਲਕੋਟ, ਅਨੰਦ ਪੁਰ ਸਾਹਿਬ, ਚਮਕੌਰ ਸਾਹਿਬ, ਰੋੜੀ ਸਾਹਿਬ ਏਮਨਾਬਾਦ, ਗੁਰੂ ਕਾ ਬਾਗ, ਖਰਾ ਸੌਦਾ, ਪੰਜਾ ਸਾਹਿਬ, ਗੁਰਦੁਆਰਾ ਭਾਈ ਜੋਗਾ ਸਿੰਘ ਪਸ਼ੌਰ, ਸਮਾਧ ਅਕਾਲੀ ਫੂਲਾ ਸਿੰਘ ਆਦਿ ਅਨੇਕਾਂ ਗੁਰਦੁਆਰੇ ਪੰਥਕ ਪਰਬੰਧ ਹੇਠ ਆ ਗਏ । ਉਨ੍ਹਾਂ ਦੇ ਪਰਬੰਧ ਵਾਸਤੇ ਸਥਾਨਕ ਕਮੇਟੀਆਂ ਬਣਾਈਆਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਤ ਕੀਤੀਆਂ ਗਈਆਂ । ਕੁਝ ਹੋਰਨੀਂ ਥਾਈਂ ਇਸ ਕਾਰਜ ਵਿਚ ਚੋਖੇ ਵਿਘਨ ਪਏ ਜਿਨ੍ਹਾਂ ਦੇ ਕਾਰਨ ਪੰਥ ਨੂੰ ਬੇਹੱਦ

ਕੁਰਬਾਨੀ ਕਰਨੀ ਪਈ । ਉਸ ਦਾ ਸੰਖੇਪ ਹਾਲ ਅਗਾਂਹ ਦਿਤਾ ਜਾਵੇਗਾ ।

## ਸ਼੍ਰੋਮਣੀ ਅਕਾਲੀ ਦਲ–

ਗੁਰਦੁਆਰਾ-ਪਰਬੰਧ-ਸੁਧਾਰ ਲਹਿਰ (ਅਕਾਲੀ ਲਹਿਰ) ਨੇ ਸਾਰੇ ਪੰਥ ਵਿਚ ਜੋਸ਼ ਪੈਦਾ ਕਰ ਦਿੱਤਾ ਸੀ। ਹਜ਼ਾਰਾਂ ਸਿੱਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੁਕਮ ਮੰਨ ਕੇ ਹਰ ਤਰ੍ਹਾਂ ਦੀ ਖੇਚਲ ਝੱਲਣ ਤੇ ਕੁਰਬਾਨੀ ਕਰਨ ਨੂੰ ਤਿਆਰ ਸਨ । ਪੰਥ ਦੇ ਇਨ੍ਹਾਂ ਪੰਥ-ਸੇਵਾ ਦੇ ਉਤਸ਼ਾਹੀਆਂ ਧਰਮ-ਸਿਪਾਹੀਆਂ ਨੂੰ ਜਥੇਬੰਦ ਕਰਨ ਦੀ ਲੋੜ ਸੀ ਤਾਂ ਜੁ ਇਹ ਜੋਗ ਮਰਯਾਦਾ ਅੰਦਰ ਰਹਿ ਕੇ ਕੰਮ ਕਰ ਸਕਣ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਸਤੇ ਗੁਰਦੁਆਰਾ ਪਰਬੰਧ ਦੇ ਮਾਮਲੇ ਹੀ ਕਾਫੀ ਸਨ। ਉਸ ਨੂੰ ਪੰਥ ਵਿੱਚ ਅਜੇਹੀ ਜੱਥੇਬੰਦੀ ਕਾਇਮ ਕਰਨ ਦਾ ਵਿਹਲ ਨਹੀਂ ਸੀ।

ਇਸ ਕਰਕੇ ਸ਼੍ਰੋਮਣੀ ਕਮੇਟੀ ਦੀ ਸਹਾਇਤਾ ਵਾਸਤੇ ਅਤੇ ਉਸ ਦੇ ਫੈਸਲਿਆਂ ਹੁਕਮਾਂ ਨੂੰ ਵਰਤੋਂ ਵਿਚ ਲਿਆਉਣ, ਉਨ੍ਹਾਂ ਅਨੁਸਾਰ ਕਾਰਵਾਈ ਕਰਨ ਕਰਾਉਣ, ਲਈ ਇਕ ਵੱਖਰੀ ਜੱਥੇਬੰਦੀ ਬਣਾਉਣ ਦਾ ਫੈਸਲਾ ਹੋਇਆ। ਇਹ ਜੱਥੇਬੰਦੀ ੧੪ ਦਸੰਬਰ ਸੰਨ ੧੯੨੦ ਨੂੰ ਕਾਇਮ ਹੋਈ । ਇਸ ਦਾ ਨਾਂ 'ਸ਼੍ਰੋਮਣੀ ਅਕਾਲੀ ਦਲ' ਰਖਿਆ ਗਿਆ। ਇਸ ਦੀਆਂ ਸ਼ਾਖਾਂ ਹਰ ਜ਼ਿਲ੍ਹੇ ਵਿਚ ਅਤੇ ਅਗਾਂਹ ਹਰੇਕ ਤਸੀਲ, ਜ਼ੈਲ ਤੇ ਥਾਣੇ ਵਿਚ ਕਾਇਮ ਕੀਤੀਆਂ ਗਈਆਂ। ਇਸ ਜਥੇਬੰਦੀ ਨੇ ਕਮਾਲ ਦੇ ਕੰਮ ਕਰ ਵਿਖਾਏ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੁਕਮਾਂ ਦੀ ਪਾਲਨਾ ਕਰਨ ਕਰਾਉਣ ਤੋਂ ਬਿਨਾਂ ਇਸ ਨੇ ਸਮਾਜ ਸੁਧਾਰ ਤੇ ਗੁਰਮਤ ਪਰਚਾਰ ਦੇ ਮਦਾਨ ਵਿਚ ਵੀ ਸ਼ਾਨਦਾਰ ਕੰਮ ਕੀਤਾ । ਮਗਰੋਂ ਇਹ ਜੱਥੇਬੰਦੀ ਰਾਜਨੀਤਕ ਮਾਮਲਿਆਂ ਵਿਚ ਹਿੱਸਾ ਲੈਣ ਲੱਗ ਪਈ ਅਤੇ ਸਮਾਂ ਪਾ ਕੇ ਇਹ ਲਗ ਭਗ ਨਿਰੋਲ ਰਾਜਸੀ ਪਾਰਟੀ ਬਣ ਗਈ।

ਸ੍ਰੀ ਤਰਨ ਤਾਰਨ ਸਾਹਿਬ—

ਸ੍ਰੀ ਤਰਨ ਤਾਰਨ ਦਾ ਪਰਬੰਧ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰਬਰਾਹ ਦੇ ਅਧੀਨ ਸੀ, ਪਰ ਦੁਰੇਡਾ ਹੋਣ ਕਰਕੇ ਏਥੋਂ ਦੇ ਪੁਜਾਰੀ ਚੋਖੇ ਆਪ-ਹੁਦਰੇ ਸਨ। ਉਹ ਗੁਰਦੁਆਰੇ ਦੀ ਆਮਦਨ ਆਪੋ ਵਿਚ ਵੰਡ ਲੈਂਦੇ ਸਨ ਅਤੇ ਬਹੁਤ ਸਾਰੇ ਹੋਰ ਹੀ ਕਾਰ ਵਿਹਾਰ ਕਰਦੇ ਸਨ। ਗੁਰਦੁਆਰੇ ਵਿਚ ਕੀਰਤਨ, ਰੌਸ਼ਨੀ, ਸਫਾਈ ਆਦਿ ਵਾਸਤੇ ਕਾਫੀ ਖਰਚ ਨਹੀਂ ਸੀ ਕੀਤਾ ਜਾਂਦਾ। ਪੁਜਾਰੀ ਬੜੇ ਭੂਤੇ ਤੇ ਵਿਗੜੇ ਹੋਏ ਸਨ। ਗੁਰਦੁਆਰੇ ਵਿਚ ਕਈ ਤਰ੍ਹਾਂ ਦੀਆਂ ਕੁਰੀਤੀਆਂ ਪਰਚਲਤ ਸਨ। ਕਈ ਪੁਜਾਰੀਆਂ ਦਾ ਆਚਰਨ ਅਤੀ ਭੈੜਾ ਸੀ। ਉਹ ਸ਼ਰਾਬੀ ਕਬਾਬੀ ਤੇ ਵੈਲੀ ਵੀ ਪੁਜ ਕੇ ਸਨ। ਕਈ ਪੁਜਾਰੀ ਸ਼ਰਾਬ ਨਾਲ ਗੁਟ ਹੋ ਕੇ ਗੁਰਦੁਆਰੇ ਜਾਂਦੇ ਸਨ। ਕਈ ਹੱਥੀਂ ਬਟੇਰੇ ਫੜੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬੇ ਆ ਬੈਠਦੇ ਸਨ। ਉਹ ਵੱਜ ਗੱਜ ਕੇ ਕਹਿੰਦੇ ਸਨ ਕਿ ਗੁਰਦੁਆਰਾ ਸਾਡੀ ਦੁਕਾਨ ਹੈ, ਜਿਸ ਦੀ ਮਰਜ਼ੀ ਹੈ ਏਥੇ ਆਵੇ, ਤੇ ਜਿਸ ਦੀ ਮਰਜ਼ੀ ਨਾ ਹੋਵੇ ਉਹ ਨਾ ਆਵੇ। ਓਥੇ ਕਿਸੇ ਇਸਤਰੀ ਦੀ ਪਤ ਸੁਰੱਖਿਅਤ ਨਹੀਂ ਸੀ। ਮੱਥਾ ਟੇਕਣ ਆਈਆਂ ਇਸਤਰੀਆਂ ਨੂੰ ਉਹ ਟਿੱਚਰਾਂ ਕਰਦੇ ਤੇ ਛੇੜਦੇ ਸਨ।

ਜਦ ਪੰਥ ਨੇ ਗੁਰਦੁਆਰਿਆਂ ਦੇ ਪਰਬੰਧ ਨੂੰ ਸੋਧਣ ਦਾ ਬੀੜਾ ਚੁਕਿਆ, ਤਾਂ ਏਥੋਂ ਦੇ ਪੁਜਾਰੀ, ਕਮਿਸ਼ਨਰ ਮਿਸਟਰ ਕਿੰਗ ਨੂੰ ਮਿਲੇ। ਉਸ ਨੇ ਉਨ੍ਹਾਂ ਨੂੰ ਸੀਖਿਆ ਕਿ ਗੁਰਦੁਆਰੇ ਵਿਚ ਤੁਹਾਡੇ ਪੱਕੇ ਹੱਕ ਹਨ ਅਤੇ ਜੇ ਕੋਈ ਤੁਹਾਨੂੰ ਇਨ੍ਹਾਂ ਤੋਂ ਵਾਂਜਿਆਂ ਕਰਨ ਦਾ ਜਤਨ ਕਰੇ, ਤਾਂ ਸਰਕਾਰ ਤੁਹਾਡੀ ਮਦਦ ਤੇ ਰੱਖਿਆ ਕਰੇਗੀ। ਉਹ ਹੋਰ ਵੀ ਵਧੇਰੇ ਭੂਤ ਗਏ।

੨੪ ਜਨਵਰੀ ੧੯੨੧ ਨੂੰ ਸ੍ਰੀ ਅਕਾਲ ਤਖਤ ਦੇ ਸਾਹਮਣੇ ਸਜੇ ਦੀਵਾਨ ਵਿਚ ਇਕ ਇਸਤਰੀ ਨੇ ਤਰਨਤਾਰਨ ਦੇ ਪੁਜਾਰੀਆਂ

ਵੱਲੋਂ ਕੀਤੇ ਗਏ ਅੱਤਿਆਚਾਰ ਬਿਆਨ ਕੀਤੇ। ਉਸ ਨੇ ਕਿਹਾ, "ਪੁਜਾਰੀਆਂ ਨੇ ਮੇਰੇ ਪੁਤ ਦੇ ਗਲ ਨਾਲ ਪੱਥਰ ਬੰਨ੍ਹ ਕੇ ਉਸ ਨੂੰ ਸਰੋਵਰ ਵਿਚ ਸੁੱਟ ਦਿਤਾ, ਮੇਰੀ ਧੀ ਨੂੰ ਗੁਰਦੁਆਰੇ ਦੇ ਅੰਦਰ ਛੇੜਿਆ ਤੇ ਤੰਗ ਕੀਤਾ ਗਿਆ। ਕੁੜੀਆਂ ਨਾਲ ਓਥੇ ਨਿਤ ਦਿਹਾੜੀ ਛੇੜਖਾਨੀ ਤੇ ਟਿਚਰ-ਬਾਜ਼ੀ ਕੀਤੀ ਜਾਂਦੀ ਹੈ।' ਉਸ ਦੀ ਵਾਰਤਾ ਸੁਣ ਕੇ ਸੰਗਤ ਵਿਚ ਬੜਾ ਜੋਸ਼ ਤੇ ਰੋਸ ਪੈਦਾ ਹੋਇਆ। ਅਕਾਲੀਆਂ ਨੇ ਉਸੇ ਵੇਲੇ ਗੁਰੂ ਤੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਅਤੇ ਤਰਨਤਾਰਨ ਦੇ ਸੁਧਾਰ ਵਾਸਤੇ ਅਗਵਾਈ ਤੇ ਸਹਾਇਤਾ ਮੰਗੀ।

ਅਗਲੇ ਦਿਨ, ੨੫ ਜਨਵਰੀ ੧੯੨੧ ਨੂੰ, ਸਵੇਰ ਦੀ ਗੱਡੀ ਭਾਈ ਤੇਜਾ ਸਿੰਘ ਭੁੱਚਰ ਦੀ ਜਥੇਦਾਰੀ ਹੇਠ ੪੦ ਸਿੰਘਾਂ ਦਾ ਜੱਥਾ ਤਰਨ ਤਾਰਨ ਪੁੱਜਾ। ਜੱਥੇ ਨੇ ਦਰਬਾਰ ਸਾਹਿਬ ਅੰਦਰ ਬਹਿ ਕੇ ਕੀਰਤਨ ਸੁਣਿਆ। ਪੁਜਾਰੀਆਂ ਵਿਚ ਕੁਝ ਘਬਰਾਹਟ ਜਿਹੀ ਵੇਖ ਕੇ ਜੱਥੇਦਾਰ ਨੇ ਕਿਹਾ, 'ਚਿੰਤਾ ਨਾ ਕਰੋ, ਅਸੀਂ ਗੁਰਦੁਆਰੇ ਉਪਰ ਕਬਜ਼ਾ ਕਰਨ ਲਈ ਨਹੀਂ ਆਏ। ਅਸੀਂ ਤਾਂ ਸਮਝੌਤੇ ਰਾਹੀਂ ਸੰਗਤਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਦੀ ਖਾਤਰ ਆਏ ਹਾਂ।' ਦਰਬਾਰ ਸਾਹਿਬ ਵਿਚ ਪੁਜਾਰੀਆਂ ਦੀ ਗਿਣਤੀ ਇਸ ਵੇਲੇ ੭੦ ਕੁ ਸੀ। ਉਨ੍ਹਾਂ ਵਿੱਚੋਂ ਗੱਭਰੂਆਂ ਨੇ ਜੱਥੇ ਨੂੰ ਗਾਲ੍ਹਾਂ ਕੱਢੀਆਂ ਤੇ ਸਿੰਘਾਂ ਉਤੇ ਵਾਰ ਵੀ ਕੀਤੇ। ਪਰ ਅਕਾਲੀ ਸ਼ਾਂਤ ਰਹੇ। ਵਡੇਰੀ ਉਮਰ ਵਾਲੇ ਪੁਜਾਰੀਆਂ ਨੇ ਅਕਾਲੀਆਂ ਦੇ ਇਰਾਦੇ ਦੀ ਪਰਸੰਸਾ ਕੀਤੀ ਅਤੇ ਕਿਹਾ ਕਿ ਅਸੀਂ ਅਮਨ-ਸਹਿਤ ਸਮਝੌਤੇ ਲਈ ਜਤਨ ਕਰਾਂਗੇ।

ਉਸ ਦਿਨ ਸ਼ਾਮ ਦੇ ਚਾਰ ਵਜੇ ਪੁਜਾਰੀਆਂ ਅਤੇ ਜੱਥੇ ਦੇ ਪ੍ਰਤੀਨਿਧਾਂ ਅਤੇ ਤਰਨਤਾਰਨ ਦੇ ਕੁਝ ਮੁਖੀਆਂ ਦਾ ਇਕੱਠ ਹੋਇਆ। ਸਮਝੌਤੇ ਦੀਆਂ ਇਹ ਸ਼ਰਤਾਂ ਪੇਸ਼ ਹੋਈਆਂ :-

(੧) ਗੁਰਦੁਆਰੇ ਦਾ ਪਰਬੰਧ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਬਣਾਏ ਨੇਮਾਂ ਅਨੁਸਾਰ ਹੋਵੇ;

(੨) ਪਰਬੰਧ ਦੀ ਵੇਖ ਭਾਲ ਕਰਨ ਵਾਸਤੇ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਇਕ ਸਥਾਨਕ ਕਮੇਟੀ ਬਣਾਈ ਜਾਵੇ;

(੩) ਕੁਰੀਤੀਆਂ ਦੂਰ ਕੀਤੀਆਂ ਜਾਣ ਅਤੇ ਅਗਾਂਹ ਨੂੰ ਪੰਥ ਨੂੰ ਕਿਸੇ ਸ਼ਿਕਾਇਤ ਦਾ ਮੌਕਿਆ ਨਾ ਦਿੱਤਾ ਜਾਵੇ;

(੪) ਕੇਵਲ ਅੰਮ੍ਰਿਤਧਾਰੀ ਤੇ ਰਹਿਤ ਦੇ ਪੱਕੇ ਸਿੰਘਾਂ ਨੂੰ ਹੀ ਗਰੰਥੀ ਬਣਾਇਆ ਜਾਵੇ; ਅਤੇ

(੫) ਜਿਨ੍ਹਾਂ ਪੁਜਾਰੀਆਂ ਨੇ ਸਿੱਖੀ ਰਹਿਤ ਭੰਗ ਕੀਤੀ ਹੈ, ਉਹ ਸੰਗਤ ਦੀ ਲਾਈ ਤਨਖਾਹ ਮਨਜ਼ੂਰ ਕਰਨ।

ਸ਼ਾਮ ਦੇ ਸਾਢੇ ਪੰਜ ਵਜੇ ਦੇ ਕਰੀਬ ਪੁਜਾਰੀਆਂ ਦੇ ਪ੍ਰਤੀਨਿਧਾਂ ਨੇ ਇਹ ਸ਼ਰਤਾਂ ਮੰਨ ਲਈਆਂ ਤੇ ਕਿਹਾ ਕਿ ਸਾਨੂੰ ਬਾਕੀਆਂ ਨਾਲ ਸਲਾਹ ਕਰ ਲੈਣ ਦਿਓ। ਉਹ ਦਰਬਾਰ ਸਾਹਿਬ ਦੇ ਅੰਦਰ ਚਲੇ ਗਏ ਜਿੱਥੇ ਪੁਜਾਰੀ ਬਹੁਤ ਵੱਡੀ ਗਿਣਤੀ ਵਿਚ ਇਕੱਠੇ ਹੋਏ ਹੋਏ ਸਨ। ਜੱਥੇ ਦੇ ਪ੍ਰਤੀਨਿਧ ਦਰਬਾਰ ਸਾਹਿਬ ਦੇ ਸਾਹਮਣੇ ਪਰਕਰਮਾਂ ਵਿਚ ਸਜੇ ਹੋਏ ਦੀਵਾਨ ਵਿਚ ਚਲੇ ਗਏ।

ਰਾਤ ਦੇ ਸਾਢੇ ਅੱਠ ਵਜੇ ਦੋ ਪੁਜਾਰੀ ਬਾਹਰ ਆਏ ਤੇ ਕਹਿਣ ਲੱਗੇ, 'ਸਭ ਪੁਜਾਰੀ ਇਹ ਸ਼ਰਤਾਂ ਮੰਨਦੇ ਹਨ। ਜਥੇ ਦੇ ਕੁਝ ਮੁਖੀਏ ਅੰਦਰ ਚੱਲ ਕੇ ਇਨ੍ਹਾਂ ਉਪਰ ਉਨ੍ਹਾਂ ਦੇ ਦਸਖਤ ਕਰਵਾ ਲੈਣ।'

ਤਰਨਤਾਰਨ ਦੇ ਭਾਈ ਮੋਹਨ ਸਿੰਘ ਵੈਦ ਨੂੰ ਸ਼ਰਤਾਂ ਨੂੰ ਸਾਫ ਕਰ ਕੇ ਲਿਖਣ ਵਾਸਤੇ ਬਾਹਰ ਭੇਜਿਆ ਗਿਆ।

ਓਧਰੋਂ ਪੁਜਾਰੀਆਂ ਦੇ ਪ੍ਰਤੀਨਿਧਾਂ ਨੇ ਮੰਨਿਆ ਕਿ ਦਰਬਾਰ ਸਾਹਿਬ ਦਾ ਗਰੰਥੀ ਇਸ ਸੇਵਾ ਦੇ ਲਾਇਕ ਨਹੀਂ ਅਤੇ ਕਿਹਾ ਕਿ ਜਦ ਤੀਕ ਹੋਰ ਕੋਈ ਉਸ ਦੇ ਥਾਂ ਨਹੀਂ ਲਾਇਆ ਜਾਂਦਾ ਜਥੇ ਵਿਚੋਂ ਭਾਈ ਸਰਨ ਸਿੰਘ ਗਰੰਥੀ ਦੀ ਸੇਵਾ ਨਿਬਾਹੇ। ਭਾਈ ਸਰਨ ਸਿੰਘ ਤੇ ਕੁਝ ਹੋਰ ਸਿੰਘ ਦਰਬਾਰ ਸਾਹਿਬ ਦੇ ਅੰਦਰ ਗਏ। ਓਧਰੋਂ ਦੀਵਾਨ ਵਿਚ ਬੈਠੇ ਸਿੰਘਾਂ ਉਪਰ ਨਾਲ ਦੇ ਮਕਾਨ ਤੋਂ ਇਟਾਂ ਵੱਟੇ ਤੇ

ਬੰਬ ਸੁੱਟੇ ਗਏ। ਕਈ ਆਦਮੀ ਜ਼ਖਮੀ ਹੋ ਗਏ ।

ਉਸੇ ਵੇਲੇ ਦਰਬਾਰ ਸਾਹਿਬ ਦੇ ਅੰਦਰ ਗਿਆਂ ਸਿੰਘਾਂ ਉਪਰ ਵਾਰ ਕੀਤੇ ਗਏ । ਸ਼ਰਾਬ ਨਾਲ ਗੁੱਟ ਹੋਏ ਹੋਏ ਪੁਜਾਰੀਆਂ ਨੇ ਛਵ੍ਹੀਆਂ, ਗੰਡਾਸਿਆਂ ਤੇ ਡਾਂਗਾਂ ਨਾਲ ਇਨ੍ਹਾਂ ਸਿੰਘਾਂ ਉਪਰ ਹੱਲਾ ਕੀਤਾ। ਉਹ ਸਿੰਘ ਅੱਗੋਂ ਬਿਲਕੁਲ ਸ਼ਾਂਤ ਰਹੇ। ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਦਰਵਾਜ਼ਿਆਂ ਅਗੇ ਪੜਦੇ ਤਾਣ ਦਿਤੇ ਸਨ ਅਤੇ ਲੈਂਪ ਬੁਝਾ ਦਿੱਤਾ ਸੀ। ਇਸ ਕਰਕੇ, ਅਤੇ ਬਾਹਰ ਡਿੱਗੇ ਵੱਟਿਆਂ ਬੰਬਾਂ ਤੋਂ ਪਏ ਰੌਲੇ ਕਰਕੇ, ਬਾਹਰ ਕਿਸੇ ਨੂੰ ਪਤਾ ਹੀ ਨਾ ਲੱਗਾ ਕਿ ਅੰਦਰ ਕੀ ਵਰਤ ਰਿਹਾ ਹੈ । ਦਰਬਾਰ ਸਾਹਿਬ ਦੇ ਅੰਦਰ ਜੱਥੇ ਦੇ ੧੭ ਸਿੰਘ ਫੱਟੜ ਹੋਏ ਅਤੇ ਦੋ—ਭਾਈ ਹਜਾਰਾ ਸਿੰਘ ਅਤੇ ਭਾਈ ਹੁਕਮ ਸਿੰਘ—ਸ਼ਹੀਦੀ ਪਾ ਗਏ। ਇਹ ਦੋਵੇਂ ਪਹਿਲੇ ਸ਼ਹੀਦ ਸਨ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਪਵਿਤਰਤਾ ਦੀ ਖਾਤਰ ਆਪਣੀਆਂ ਜਾਨਾਂ ਭੇਟਾ ਕੀਤੀਆਂ।

੨੬ ਜਨਵਰੀ, ੧੯੨੧ ਨੂੰ ਸਿੰਘਾਂ ਨੇ ਦਰਬਾਰ ਸਾਹਿਬ ਤਰਨਤਾਰਨ ਦਾ ਪਰਬੰਧ ਸੰਭਾਲ ਲਿਆ। ਗੁਰਦੁਆਰੇ ਦੇ ਪਰਬੰਧ ਲਈ ੧੫ ਸਿੰਘਾਂ ਦੀ ਕਮੇਟੀ ਬਣਾਈ ਗਈ।

### ਸ੍ਰੀ ਨਨਕਾਣਾ ਸਾਹਿਬ :—

ਸ੍ਰੀ ਨਨਕਾਣੇ ਸਾਹਿਬ ਦਾ ਮਹੰਤ ਨਰਾਇਣ ਦਾਸ ਬੜਾ ਹੀ ਐਬੀ ਤੇ ਵੈਲੀ ਸੀ। ਉਸ ਦੇ ਆਚਰਨ ਤੇ ਵਤੀਰੇ ਵਿਰੁਧ ਅਣਗਿਣਤ ਸ਼ਕਾਇਤਾਂ ਸਨ। ਉਹ ਤੇ ਉਸ ਦੇ ਚੇਲੇ ਤੇ ਸਾਥੀ ਸ਼ਰਾਬ ਪੀਂਦੇ ਅਤੇ ਅਨੇਕ ਤਰ੍ਹਾਂ ਦੇ ਅਨਰਥ ਕਮਾਉਂਦੇ ਸਨ । ਦਰਸ਼ਨ ਕਰਨ ਆਈਆਂ ਇਸਤਰੀਆਂ ਦੀ ਬੇਪਤੀ ਕੀਤੀ ਜਾਂਦੀ ਸੀ ਤੇ ਕਈਆਂ ਦੇ ਜਬਰਨ ਸਤ ਭੰਗ ਕੀਤੇ ਜਾਂਦੇ ਸਨ। ਅਗਸਤ ਸੰਨ ੧੯੧੭ ਵਿਚ ਗੁਰਦੁਆਰਾ ਜਨਮ ਅਸਥਾਨ ਵਿਚ ਕੰਜਰੀਆਂ ਦਾ ਮੁਜਰਾ ਕਰਾਇਆ ਗਿਆ।

ਇਸ ਪੁਰ ਸਿਖ ਪੰਥ ਵਿਚ ਸਖਤ ਰੰਜ ਮਨਾਇਆ ਗਿਆ। ਅਖਬਾਰਾਂ ਵਿਚ ਜੋਰਦਾਰ ਐਜੀਟੇਸ਼ਨ ਹੋਇਆ। ਸਿੰਘ-ਸਭਾਵਾਂ ਨੇ ਮਤੇ ਪਾਸ ਕੀਤੇ ਜਿਨ੍ਹਾਂ ਰਾਹੀਂ ਗੁਰਦੁਆਰੇ ਦੀ ਬੇਅਦਬੀ ਵਿਰੁਧ ਰੋਸ ਪਰਗਟ ਕੀਤਾ ਗਿਆ ਅਤੇ ਸਰਕਾਰ ਨੂੰ ਕਿਹਾ ਗਿਆ ਕਿ ਅਜੇਹੀਆਂ ਕਾਰਵਾਈਆਂ ਨੂੰ ਰੋਕਣ ਦਾ ਪਰਬੰਧ ਕਰੇ। ਪਰ ਨਾ ਹੀ ਮਹੰਤ ਨੇ ਹੀ ਕੋਈ ਪਰਵਾਹ ਕੀਤੀ ਅਤੇ ਨਾ ਹੀ ਸਰਕਾਰ ਨੇ ਹੀ ਕੋਈ ਕਾਰਵਾਈ ਕੀਤੀ।

ਸੰਨ ੧੯੧੮ ਵਿਚ ਇਕ ਸਿੰਧੀ ਸ਼ਰਧਾਲੂ ਨਨਕਾਣੇ ਸਾਹਿਬ ਦੇ ਦਰਸ਼ਨ ਕਰਨ ਗਿਆ। ਸ਼ਾਮ ਦੇ ਰਹਿਰਾਸ ਦੇ ਦੀਵਾਨ ਵੇਲੇ ਇਕ ਪੁਜਾਰੀ ਸਾਧ ਨੇ ਉਸ ਸਿੰਧੀ ਦੀ ੧੩ ਸਾਲ ਦੀ ਬੱਚੀ ਨਾਲ ਜਬਰਨ ਬੁਰਾ ਕੰਮ ਕੀਤਾ। ਉਸੇ ਨਾਲ ਜੜ੍ਹਾਂਵਾਲੇ ਇਲਾਕੇ ਦੀਆਂ ੬ ਇਸਤਰੀਆਂ ਪੂਰਨਮਾਸ਼ੀ ਵਾਲੇ ਦਿਨ ਗੁਰਦੁਆਰੇ ਗਈਆਂ ਤੇ ਰਾਤ ਓਥੇ ਰਹੀਆਂ। ਰਾਤ ਨੂੰ ਸਾਧਾਂ ਨੇ ਸਾਰਿਆਂ ਦਾ ਜਬਰਨ ਸਤ ਭੰਗ ਕੀਤਾ। ਇਹੋ ਜਿਹੀਆਂ ਵਾਰਦਾਤਾਂ ਹੁੰਦੀਆਂ ਹੀ ਰਹਿੰਦੀਆਂ ਸਨ।

ਸ੍ਰੀ ਨਨਕਾਣਾ ਸਾਹਿਬ ਵਿਚ ਇਹ ਕੁਰੀਤੀਆਂ ਤੇ ਅਨਰਥ ਹੁੰਦੇ ਵੇਖ ਕੇ ਅਕਤੂਬਰ ੧੯੨੦ ਦੇ ਸ਼ੁਰੂ ਵਿਚ ਪਿੰਡ ਧਾਰੋਵਾਲੀ ਜ਼ਿਲ੍ਹਾ ਸ਼ੇਖੂਪੁਰਾ ਵਿਚ ਇਕ ਭਾਰੀ ਦੀਵਾਨ ਕੀਤਾ ਗਿਆ, ਜਿਸ ਵਿਚ ਸਾਰੇ ਮਾਮਲੇ ਉਪਰ ਵਿਚਾਰ ਕੀਤੀ ਗਈ ਅਤੇ ਇਕ ਗੁਰਮਤੇ ਰਾਹੀਂ ਮਹੰਤ ਨੂੰ ਕਿਹਾ ਗਿਆ ਕਿ ਉਹ ਆਪਣਾ ਤੇ ਗੁਰਦੁਆਰੇ ਦੇ ਪਰਬੰਧ ਦਾ ਸੁਧਾਰ ਕਰੇ। ਮਹੰਤ ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਸੁਧਾਰ ਕਰਨ ਦੇ ਥਾਂ ਉਸ ਨੇ ਪੰਥ ਦਾ ਟਾਕਰਾ ਕਰਨ ਅਤੇ ਉਪੱਦਰ ਕਮਾਉਣ ਦੀ ਤਿਆਰੀ ਅਰੰਭ ਦਿੱਤੀ। ਆਸ ਪਾਸ ਦੇ ਇਲਾਕੇ ਵਿਚੋਂ ਉਸ ਨੇ ਚਾਰ ਸੌ ਗੁੰਡੇ ਮੰਗਵਾ ਕੇ ਗੁਰਦੁਆਰੇ ਉਦਾਲੇ ਪਹਿਰੇ ਲਵਾ ਦਿਤੇ। ਫੇਰ ਉਸ ਨੇ ਸਾਧਾਂ ਤੇ ਮਹੰਤਾਂ ਦਾ ਇਕ ਇਕੱਠ ਸਦਿਆ ਜਿਸ ਵਿੱਚ ਸੁਧਾਰਕਾਂ ਦਾ ਟਾਕਰਾ ਕਰਨ ਦੀਆਂ ਵਿਓਂਤਾਂ ਤਿਆਰ ਕੀਤੀਆਂ ਗਈਆਂ ਅਤੇ ੬੦,੦੦੦ ਰੁਪਇਆ ਇਕੱਠਾ ਕੀਤਾ

ਗਿਆ। ਨਾਲ ਹੀ ਮਹੰਤ ਹਥਿਆਰ ਇਕੱਠੇ ਕਰਨ ਲੱਗ ਪਿਆ।
ਉਸ ਨੇ ਬਹੁਤ ਸਾਰੇ ਪੱਕੇ ਬਦਮਾਸ਼ ਵੀ ਨੌਕਰ ਰੱਖ ਲਏ।

ਮਹੰਤ ਦੀਆਂ ਕੁਰੀਤੀਆਂ, ਕਾਰਵਾਈਆਂ ਤੇ ਤਿਆਰੀਆਂ ਵੇਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ੨੬ ਜਨਵਰੀ ਸੰਨ ੧੯੨੧ ਦੇ ਜਨਰਲ ਸਮਾਗਮ ਵਿਚ ਗੁਰਮਤਾ ਪਾਸ ਕੀਤਾ ਕਿ ੪, ੫ ਤੇ ੬ ਮਾਰਚ ਨੂੰ ਸ੍ਰੀ ਨਨਕਾਣੇ ਸਾਹਿਬ ਵਿਚ ਸਾਰੇ ਪੰਥ ਦਾ ਬਹੁਤ ਭਾਰੀ ਦੀਵਾਨ ਕੀਤਾ ਜਾਵੇ ਜਿਸ ਵਿਚ ਮਹੰਤ ਨੂੰ ਆਪਣੇ ਆਪ ਦਾ ਅਤੇ ਗੁਰਦੁਆਰਾ-ਪਰਬੰਧ ਦਾ ਸੁਧਾਰ ਕਰਨ ਲਈ ਕਿਹਾ ਜਾਵੇ। ਉਸ ਸਮੇਂ ਪੁਜਣ ਵਾਲੇ ਲੱਖਾਂ ਸਿੱਖਾਂ ਵਾਸਤੇ ਲੰਗਰ ਆਦਿ ਦਾ ਪਰਬੰਧ ਕਰਨ ਲਈ ੬ ਫਰਵਰੀ ਨੂੰ ਇਕ ਕਮੇਟੀ ਬਣਾਈ ਗਈ।

ਮਹੰਤ ਨੇ ਸੋਚਿਆ ਕਿ ਹੁਣ ਮੈਨੂੰ ਕੁਝ ਕਰਨਾ ਪਵੇਗਾ। ਉਸਨੇ ਫੌਜੀ ਤਿਆਰੀ ਅਰੰਭੀ। ਉਹ ਬੰਦੂਕਾਂ, ਦਾਰੂ ਸਿੱਕਾ ਤੇ ਛਵ੍ਹੀਆਂ ਗੰਡਾਸੇ ਇਕੱਠੇ ਕਰਨ ਲੱਗ ਪਿਆ। ਉਸ ਨੇ ੨੮ ਪਠਾਣ ਨੌਕਰ ਰੱਖ ਲਏ ਅਤੇ ਕੁਝ ਮੁਸਲਮਾਨ ਆਲੇ ਦੁਆਲਿਓਂ ਤੇ ਮਾਝੇ ਵਿਚੋਂ ਭਰਤੀ ਕੀਤੇ। ਗੁਰਦੁਆਰੇ ਦੇ ਦਰਵਾਜ਼ੇ ਲੋਹੇ ਦੇ ਲਾਏ ਗਏ ਅਤੇ ਉਨ੍ਹਾਂ ਵਿਚ ਦੀ ਗੋਲੀਆਂ ਚਲਾਉਣ ਲਈ ਮੋਰੀਆਂ ਕੀਤੀਆਂ ਗਈਆਂ, ਜਦ ਉਹ ਪੂਰੀ ਪੂਰੀ ਤਿਆਰੀ ਕਰ ਬੈਠਾ ਤਾਂ ਉਸ ਨੇ ਆਪਣੇ ਅਖਬਾਰ 'ਸੰਤ ਸੇਵਕ' ਵਿਚ ਖੁਲ੍ਹੇ ਤੌਰ ਤੇ ਕਹਿ ਦਿਤਾ ਕਿ ਜੇ ਸਿੱਖ ਨਨਕਾਣੇ ਸਾਹਿਬ ਆਏ ਤਾਂ ਉਨ੍ਹਾਂ ਦੀ ਮਿੱਝ ਕੱਢ ਦਿਤੀ ਜਾਵੇਗੀ।

ਮਹੰਤ ਨੇ ੭ ਫਰਵਰੀ ਨੂੰ ਆਪਣੇ ਹਮਾਇਤੀਆਂ ਤੇ ਇਲਾਕੇ ਦੇ ਭੱਟੀ ਮੁਸਲਮਾਨਾਂ ਦਾ ਇਕੱਠ ਕੀਤਾ ਅਤੇ ਉਨ੍ਹਾਂ ਪਾਸੋਂ ਸਹੁੰਆਂ ਖੁਆ ਕੇ ਇਕਰਾਰ ਲਿਆ ਕਿ ਅਸੀਂ ਮਹੰਤ ਦੀ ਖਾਤਰ ਅਕਾਲੀਆਂ ਨਾਲ ਡਟ ਕੇ ਲੜਾਂਗੇ। ਮੰਗਲ ਸਿੰਘ ਕੂਕੇ ਨੇ ਵੀ ਇਸ ਇਕੱਠ ਵਿਚ ਤਕਰੀਰ ਕੀਤੀ। ਫੇਰ ੧੪ ਫਰਵਰੀ ਨੂੰ ਇਕ ਹੋਰ ਇਕੱਠ ਕਰ ਕੇ ਮਹੰਤ ਨੇ ਮਤਾ ਪਕਾਇਆ ਕਿ ਜਦ ੫ ਮਾਰਚ ਨੂੰ ਸਾਰਾ ਪੰਥ ਨਨਕਾਣੇ ਸਾਹਿਬ ਜੁੜੇ, ਤਾਂ ਸਿਖ ਆਗੂਆਂ ਨੂੰ ਸਮਝੌਤੇ ਦਾ ਪੱਜ ਲਾ ਕੇ

ਗੁਰਦੁਆਰੇ ਦੇ ਅੰਦਰ ਸੱਦਿਆ ਜਾਵੇ ਅਤੇ ਕਤਲ ਕਰ ਦਿੱਤਾ ਜਾਵੇ।

ਸਾਰੇ ਪੰਥ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਪਰਬੰਧ ਨੂੰ ਸੁਧਾਰਨ ਲਈ ਜੋਸ਼ ਠਾਠਾਂ ਮਾਰ ਰਿਹਾ ਸੀ। ਜ਼ਿਲਾ ਸ਼ੇਖੂਪੁਰਾ ਤੇ ਲਾਇਲਪੁਰ ਵਿਚ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਜੀ ਧਾਰੋਵਾਲੀ ਨੇ ਜਥਾ ਤਿਆਰ ਕਰਨਾ ਸ਼ੁਰੂ ਕਰ ਦਿਤਾ। ੧੭ ਫਰਵਰੀ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਵਿਚ ਮੁਖੀ ਸਿੰਘਾਂ ਦੀ ਇਕੱਤਰਤਾ ਹੋਈ ਜਿਸ ਵਿਚ ਜਥਾ ਲਿਜਾਣ ਬਾਰੇ ਵਿਚਾਰ ਕੀਤੀ ਗਈ।

ਭਾਈ ਲਛਮਣ ਸਿੰਘ ਜੀ ਧਾਰੋਵਾਲੀ ਅਤੇ ਭਾਈ ਕਰਤਾਰ ਸਿੰਘ ਝੱਬਰ ਇਸ ਮਤਲਬ ਲਈ ਜਥੇ ਤਿਆਰ ਕਰ ਰਹੇ ਸਨ। ਜਦ ਉਨ੍ਹਾਂ ਨੂੰ ਮਹੰਤ ਦੀ ੧੪ ਫਰਵਰੀ ਨੂੰ ਕੀਤੀ ਸਲਾਹ ਦਾ ਪਤਾ ਲੱਗਾ, ਤਾਂ ਉਨ੍ਹਾਂ ਨੇ ਫੈਸਲਾ ਕੀਤਾ ਕਿ ਪੰਥਕ ਇਕੱਠ ਲਈ ਮਿਥੇ ਦਿਨ ਤੋਂ ਪਹਿਲਾਂ ਸ੍ਰੀ ਨਨਕਾਣਾ ਸਾਹਿਬ ਪਹੁੰਚਿਆ ਜਾਵੇ ਅਤੇ ਮਹੰਤ ਦਾ ਇਹ ਕਾਰਾ ਰੋਕਿਆ ਜਾਵੇ। ਫੈਸਲਾ ਇਹ ਹੋਇਆ ਕਿ ੧੯ ਫਰਵਰੀ ਦੀ ਸ਼ਾਮ ਨੂੰ ਦੋਵੇਂ ਜਥੇ ਸ੍ਰੀ ਨਨਕਾਣੇ ਸਾਹਿਬ ਤੋਂ ਕੁਝ ਮੀਲ ਦੂਰ ਦੇ ਪਿੰਡ ਚੰਦਰ ਕੋਟ ਪਹੁੰਚਣ ਅਤੇ ਅਗਲੇ ਦਿਨ ਨਨਕਾਣੇ ਸਾਹਿਬ ਜਾਣ।

ਉਧਰੋਂ ੧੯ ਫਰਵਰੀ ਨੂੰ 'ਅਕਾਲੀ' ਅਖਬਾਰ ਲਾਹੌਰ ਦੇ ਦਫਤਰ ਵਿਚ ਸਿੱਖ ਮੁਖੀਆਂ ਦੀ ਇਕੱਤਰਤਾ ਹੋਈ ਜਿਸ ਵਿਚ ਫੈਸਲਾ ਹੋਇਆ ਕਿ ਪੰਥਕ ਇਕੱਠ ਵਾਸਤੇ ਮਿਥੀ ਗਈ ਉਪਰ ਦੱਸੀ ਤਰੀਕ ਤੋਂ ਪਹਿਲਾਂ ਕੋਈ ਜੱਥਾ ਸ੍ਰੀ ਨਨਕਾਣੇ ਸਾਹਿਬ ਨਾ ਜਾਵੇ। ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਲਛਮਣ ਸਿੰਘ ਵਲ ਬੰਦੇ ਭਜਾਏ ਗਏ ਕਿ ਉਹ ਉਨ੍ਹਾਂ ਨੂੰ ਜਥੇ ਲਿਜਾਣੋਂ ਰੋਕਣ। ਜਿਹੜੇ ਬੰਦੇ ਭਾਈ ਕਰਤਾਰ ਸਿੰਘ ਝੱਬਰ ਵਲ ਗਏ, ਉਹ ਤਾਂ ਉਸ ਨੂੰ ਖਰੇ ਸੋਦੇ ਜਾ ਮਿਲੇ ਅਤੇ

ਚੋਖੀ ਬਹਿਸ ਕਰ ਕੇ ਉਨ੍ਹਾਂ ਦੇ ਜਥੇ ਨੂੰ ਜਾਣੋਂ ਰੋਕ ਲਿਆ। ਖਰੇ ਸੌਦੇ ਤੋਂ ਇਕ ਸੱਜਣ, ਸ: ਦਲੀਪ ਸਿੰਘ ਸ਼ਹੀਦ, ਦੋਂਹ ਸਾਥੀਆਂ ਸਮੇਤ ਚੰਦਰਕੋਟ ਪਹੁੰਚਿਆ, ਪਰ ਭਾਈ ਲਛਮਣ ਸਿੰਘ ਓਥੇ ਨਾ ਮਿਲਿਆ। ਸ: ਦਲੀਪ ਸਿੰਘ ਨਨਕਾਣੇ ਸਾਹਿਬ ਚਲਿਆ ਗਿਆ।

ਭਾਈ ਲਛਮਣ ਸਿੰਘ ਜੀ ੧੯ ਤਰੀਕ ਦੀ ਸ਼ਾਮ ਨੂੰ ਹਨੇਰੇ ਹੋਏ ਪਿੰਡੋਂ ਜਥਾ ਲੈ ਕੇ ਤੁਰ ਪਏ। ਉਨ੍ਹਾਂ ਦੇ ਨਾਲ ਦੋ ਸੌ ਸਿੰਘ ਸਨ। ਉਹ ੨੦ ਫਰਵਰੀ ੧੯੨੧ ਨੂੰ ਸਵੇਰੇ ਛੇ ਵਜੇ ਸ੍ਰੀ ਨਨਕਾਣਾ ਸਾਹਿਬ ਪਹੁੰਚੇ। ਗੁਰਦੁਆਰੇ ਦੇ ਪਾਸ ਪਹੁੰਚੇ ਤਾਂ ਉਨ੍ਹਾਂ ਨੂੰ ਰੋਕਣ ਲਈ ਸ: ਦਲੀਪ ਸਿੰਘ ਦਾ ਭੇਜਿਆ ਬੰਦਾ ਮਿਲਿਆ। ਉਸ ਨੇ ਜਥੇ ਨੂੰ ਮੋੜਨ ਵਾਸਤੇ ਬੜਾ ਜ਼ੋਰ ਲਾਇਆ। ਪਰ ਉਨ੍ਹਾਂ ਨੇ ਉੱਤਰ ਦਿਤਾ ਕਿ ਅਸੀਂ ਅਰਦਾਸਾ ਸੋਧ ਕੇ ਆਏ ਹਾਂ, ਹੁਣ ਗੁਰਦੁਆਰੇ ਦੇ ਦਰਸ਼ਨ ਜ਼ਰੂਰ ਕਰਨੇ ਹਨ। ਪਿਛਾਂਹ ਨਹੀਂ ਮੁੜਨਾ।

ਜਥਾ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਦਰਸ਼ਨਾਂ ਲਈ ਚਲਿਆ ਗਿਆ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿ ਗਏ।

ਮਹੰਤ ਨਰਾਇਣ ਦਾਸ ਨੇ ਜਥੇ ਨੂੰ ਮਾਰ ਮੁਕਾਉਣ ਦੀ ਤਿਆਰੀ ਕੀਤੀ ਹੋਈ ਸੀ, ਮਿੱਟੀ ਦੇ ਤੇਲ ਦੇ ਪੀਪੇ, ਲੱਕੜਾਂ, ਛਵ੍ਹੀਆਂ, ਗੰਡਾਸੇ, ਬੰਦੂਕਾਂ ਤੇ ਕਾਰਤੂਸ ਚੋਖੇ ਮੰਗਵਾਏ ਹੋਏ ਸਨ ਅਤੇ ਬਹੁਤ ਸਾਰੇ ਗੁੰਡੇ ਬਦਮਾਸ਼ ਵੀ ਸੱਦੇ ਹੋਏ ਸਨ। ਜਦ ਜੱਥਾ ਜਨਮ ਅਸਥਾਨ ਦੇ ਅੰਦਰ ਦਾਖਲ ਹੋ ਗਿਆ, ਤਾਂ ਬਾਹਰਲੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਅਤੇ ਜੱਥੇ ਉਪਰ ਗੋਲੀਆਂ ਦੀ ਵਰਖਾ ਕੀਤੀ ਗਈ। ਫੇਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਸਿੱਖਾਂ ਨੂੰ ਕੋਹ ਕੋਹ ਕੇ ਸ਼ਹੀਦ ਕੀਤਾ ਗਿਆ। ਭਾਈ ਲਛਮਣ ਸਿੰਘ ਜੀ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠਿਆਂ ਨੂੰ ਹੀ ਸ਼ਹੀਦ ਕਰ ਦਿੱਤਾ ਗਿਆ। ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠਿਆਂ ਨੂੰ ਹੀ ਸ਼ਹੀਦ ਕਰ ਦਿੱਤਾ ਗਿਆ। ਸ੍ਰੀ ਗੁਰੂ

ਗਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਕਈ ਸਿੰਘ ਜੀਉਂਦੇ ਹੀ ਤੇਲ ਪਾ ਕੇ ਸਾੜੇ ਗਏ।

ਸਰਦਾਰ ਦਲੀਪ ਸਿੰਘ ਜੀ ਸ਼ਹੀਦ ਉਸ ਵੇਲੇ ਸ: ਉੱਤਮ ਸਿੰਘ ਦੇ ਕਾਰਖਾਨੇ ਵਿਚ ਸਨ। ਜਦ ਉਨ੍ਹਾਂ ਨੇ ਗੋਲੀਆਂ ਦੀ ਅਵਾਜ਼ ਸੁਣੀ, ਤਾਂ ਉਹ ਗੁਰਦੁਆਰੇ ਵੱਲ ਵਗ ਤੁਰੇ। ਜਦ ਉਹ ਗੁਰਦੁਆਰੇ ਦੇ ਨੇੜੇ ਪੁੱਜੇ, ਤਾਂ ਮਹੰਤ ਦੇ ਬੰਦਿਆਂ ਨੇ ਉਸ ਦੇ ਹੁਕਮ ਨਾਲ ਸਰਦਾਰ ਹੋਰਾਂ ਉਪਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਹੱਲਾ ਕੀਤਾ ਅਤੇ ਉਨ੍ਹਾਂ ਨੂੰ ਵੱਟਣ ਕਰ ਕੇ ਭਖਦੀ ਭੱਠੀ ਵਿਚ ਸੁਟ ਦਿੱਤਾ।

ਇਸ ਖ਼ੂਨੀ ਸਾਕੇ ਤੋਂ ਅਗਲੇ ਦਿਨ, ੨੧ ਫਰਵਰੀ, ੧੯੨੧ ਨੂੰ, ਮੁਖੀ ਸਿੱਖ ਅਤੇ ਅਣਗਿਣਤ ਸਿੱਖ ਸੰਗਤਾਂ ਸ੍ਰੀ ਨਨਕਾਣੇ ਸਾਹਿਬ ਪੁੱਜ ਗਈਆਂ। ਉਸੇ ਦਿਨ ਸ਼ਾਮ ਨੂੰ ਸਰਕਾਰ ਨੇ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿੱਤੀਆਂ। ਇਸ ਤਰ੍ਹਾਂ ਸ੍ਰੀ ਨਨਕਾਣਾ ਸਾਹਿਬ ਦਾ ਪਰਬੰਧ ਪੰਥ ਦੇ ਹੱਥਾਂ ਵਿਚ ਆ ਗਿਆ। ੨੩ ਫ਼ਰਵਰੀ ਨੂੰ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ। ਇਸ ਸਾਕੇ ਨੇ ਸਾਰੇ ਪੰਥ ਨੂੰ ਤੜਫਾ ਦਿੱਤਾ ਤੇ ਇਸ ਦੀ ਯਾਦ ਵਿਚ ਲੱਖਾਂ ਸਿੱਖਾਂ ਨੇ ਸ਼੍ਰੋਮਣੀ ਕਮੇਟੀ ਦੇ ਹੁਕਮ ਮੂਜਬ, ਕਾਲੇ ਦਸਤਾਰੇ ਸਜਾਏ।

ਮਹੰਤ ਨਰਾਇਣ ਦਾਸ ਅਤੇ ਉਸ ਦੇ ਕੁਝ ਸਾਥੀਆਂ ਉਤੇ ਸਰਕਾਰ ਨੇ ਮੁਕੱਦਮਾ ਚਲਾਇਆ। ਸੈਸ਼ਨ ਜੱਜ ਨੇ ਮਹੰਤ ਤੇ ਉਸ ਦੇ ੭ ਸਾਥੀਆਂ ਨੂੰ ਫਾਂਸੀ ਦੀ, ਅੱਠਾਂ ਨੂੰ ਕਾਲੇ ਪਾਣੀ ਦੀ, ਅਤੇ ੧੬ ਪਠਾਣਾਂ ਨੂੰ ਸੱਤ ਸੱਤ ਸਾਲ ਦੀ ਕੈਦ ਦੀ ਸਜ਼ਾ ਦਾ ਹੁਕਮ ਦਿੱਤਾ। ਅਪੀਲ ਹੋਣ ਉਤੇ ਹਾਈ ਕੋਰਟ ਨੇ ਮਹੰਤ ਦੀ ਫਾਂਸੀ ਦੀ ਸਜ਼ਾ ਹਟਾ ਕੇ ਕਾਲੇ ਪਾਣੀ ਦੀ ਕਰ ਦਿੱਤੀ, ਉਸ ਦੇ ਕੇਵਲ ਤਿੰਨਾਂ ਸਾਥੀਆਂ ਦੀ ਫਾਂਸੀ ਦੀ ਸਜ਼ਾ ਕਾਇਮ ਰਹੀ, ਅਤੇ ਅੱਠਾਂ ਵਿਚੋਂ ਕੇਵਲ ਦੋਂਹ ਦੀ ਕਾਲੇ ਪਾਣੀ ਦੀ ਸਜ਼ਾ ਕਾਇਮ ਰਹੀ। ਬਾਕੀ ਦੇ ਸਾਰੇ ਬਰੀ ਕਰ ਦਿੱਤੇ ਗਏ।

ਕੁਝ ਚਿਰ ਮਗਰੋਂ ਸ੍ਰੀ ਨਨਕਾਣਾ ਸਾਹਿਬ ਦੇ ਮਾਲਜੀ ਸਾਹਿਬ, ਕਿਆਰਾ ਸਾਹਿਬ, ਬਾਲ ਲੀਲ੍ਹਾ ਆਦਿ ਗੁਰਦੁਆਰੇ ਵੀ ਪੰਥਕ ਪਰਬੰਧ ਹੇਠ ਆ ਗਏ।

ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਸਮੇਂ ਸਰਕਾਰ ਨੇ ਸਿੱਖਾਂ ਨਾਲ ਹਮਦਰਦੀ ਪਰਗਟ ਕੀਤੀ, ਪਰ ਇਹ ਹਮਦਰਦੀ ਵਿਖਾਵੇ ਮਾਤਰ ਅਤੇ ਥੋੜ-ਚਿਰੀ ਨਿਕਲੀ। ਛੇਤੀ ਹੀ ਸਰਕਾਰ ਨੇ ਸੁਧਾਰਕ ਸਿੱਖਾਂ ਉਪਰ ਸਖਤੀ ਕਰਨੀ ਸ਼ੁਰੂ ਕਰ ਦਿੱਤੀ। ਚੋਖਿਆਂ ਨੂੰ ਕੈਦ ਅਤੇ ਜੁਰਮਾਨੇ ਦੀ ਸਜ਼ਾ ਦਿੱਤੀ ਗਈ।

ਚਾਬੀਆਂ ਦਾ ਮੋਰਚਾ—

ਸ਼੍ਰੋਮਣੀ ਕਮੇਟੀ ਨੇ ਫੈਸਲਾ ਕੀਤਾ ਕਿ ਸ੍ਰੀ ਦਰਬਾਰ ਸਾਹਿਬ ਤੇ ਤੋਸ਼ੇਖਾਨੇ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਪਰਧਾਨ ਸਰਦਾਰ ਖੜਕ ਸਿੰਘ ਜੀ ਪਾਸ ਰਿਹਾ ਕਰਨ। ਅੱਗੇ ਇਹ ਚਾਬੀਆਂ ਸ: ਸੁੰਦਰ ਸਿੰਘ ਰਾਮਗੜ੍ਹੀਏ ਪਾਸ ਹੁੰਦੀਆਂ ਸਨ। ੭ ਨਵੰਬਰ ਸੰਨ ੧੯੨੧ ਨੂੰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਇਹ ਚਾਬੀਆਂ ਸ: ਸੁੰਦਰ ਸਿੰਘ ਰਾਮਗੜ੍ਹੀਏ ਪਾਸੋਂ ਲੈ ਕੇ ਆਪਣੇ ਕਬਜ਼ੇ ਕਰ ਲਈਆਂ। ਇਸ ਤੇ ਸਿੱਖਾਂ ਵਿਚ ਗੁੱਸ ਦੀ ਲਹਿਰ ਦੌੜ ਗਈ। ਸਰਕਾਰ ਨੇ ਕਪਤਾਨ ਬਹਾਦਰ ਸਿੰਘ ਘਵਿੰਡ ਨੂੰ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ ਨੀਅਤ ਕਰ ਦਿੱਤਾ। ੧੫ ਨਵੰਬਰ ੧੯੨੧ ਨੂੰ ਸ੍ਰੀ ਗੁਰੂ ਨਾਨਕ ਦੇਵ ਦਾ ਜਨਮ-ਦਿਨ ਸੀ। ਉਸ ਦਿਨ ਜਲੌ ਲੱਗਣਾ ਸੀ। ਕਪਤਾਨ ਬਹਾਦਰ ਸਿੰਘ ਇਸ ਮੰਤਵ ਲਈ ਸ੍ਰੀ ਦਰਬਾਰ ਸਾਹਿਬ ਆਇਆ, ਪਰ ਸਿੱਖਾਂ ਨੇ ਕਿਹਾ ਕਿ ਤੋਸ਼ਾਖਾਨਾ ਸ: ਖੜਕ ਸਿੰਘ ਜੀ ਹੀ ਖੋਲ੍ਹਣਗੇ, ਹੋਰ ਕਿਸੇ ਨੂੰ ਨਹੀਂ ਖੋਲ੍ਹਣ ਦਿੱਤਾ ਜਾਵੇਗਾ। ਉਸ ਗੁਰਪੁਰਬ ਨੂੰ ਜਲੌ ਨਾ ਲੱਗਾ।

ਸਰਕਾਰ ਨੇ ਸਿੱਖ ਮੁਖੀਆਂ ਦੀ ਫੜੋ ਫੜੀ ਸ਼ੁਰੂ ਕਰ ਦਿੱਤੀ। ਸਰਦਾਰ ਖੜਕ ਸਿੰਘ ਜੀ, ਸਰਦਾਰ ਬਹਾਦਰ ਮਹਿਤਾਬ ਸਿੰਘ ਜੀ,

ਆਦਿ ਆਗੂਆਂ ਅਤੇ ਹੋਰ ਮੁਖੀ ਸਿੰਘਾਂ ਨੂੰ ਸਜ਼ਾਵਾਂ ਹੋਈਆਂ। ਗਰਿਫਤਾਰੀ ਦੀ ਗਿਣਤੀ ਦੋ ਸੌ ਦੇ ਕਰੀਬ ਪੁੱਜ ਗਈ। ਪੰਥ ਵਿਚ ਜ਼ੋਰਦਾਰ ਐਜੀਟੇਸ਼ਨ ਸ਼ੁਰੂ ਹੋ ਗਈ।

੫ ਜਨਵਰੀ ਸੰਨ ੧੯੨੨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਹਾੜਾ ਸੀ। ਇਸ ਦਿਨ ਸਰਕਾਰ ਨੇ ਚਾਬੀਆਂ ਵਾਪਸ ਕਰਨ ਦਾ ਇਰਾਦਾ ਕਰ ਲਿਆ। ਪਰ ਸਿੱਖਾਂ ਦੀ ਇਹ ਮੰਗ ਸੀ ਕਿ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਪਰਧਾਨ ਸਰਦਾਰ ਖੜਕ ਸਿੰਘ ਜੀ ਨੂੰ ਦਿੱਤੀਆਂ ਜਾਣ। ਅਖੀਰ ਵਿਚ ਸਰਕਾਰ ਨੂੰ ਝੁਕਣਾ ਪਿਆ। ੧੭ ਜਨਵਰੀ ਨੂੰ ਸਰਦਾਰ ਖੜਕ ਸਿੰਘ ਜੀ ਤੇ ਹੋਰ ਸਭ ਮੁਖੀਆਂ ਨੂੰ ਛੱਡ ਦਿੱਤਾ ਗਿਆ। ਸ਼ਾਮ ਵੇਲੇ ਸਰਦਾਰ ਹੋਰੀਂ ਤੇ ਹੋਰ ਮੁਖੀ ਸ੍ਰੀ ਅਕਾਲ ਤਖਤ ਪੁੱਜੇ। ਉਸੇ ਦਿਨ ਡਿਪਟੀ ਕਮਿਸ਼ਨਰ ਦੇ ਆਦਮੀ ਨੇ ਭਰੇ ਦੀਵਾਨ ਵਿਚ ਚਾਬੀਆਂ ਸਰਦਾਰ ਹੋਰਾਂ ਦੇ ਹਵਾਲੇ ਕੀਤਿਆਂ। ਸਿੱਖ ਪੰਥ ਨੂੰ ਸ਼ਾਨਦਾਰ ਜਿੱਤ ਪਰਾਪਤ ਹੋਈ।

ਸਖਤੀ ਦਾ ਦੌਰ :—

ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਤਾਂ ਪੰਥ ਦੀ ਪ੍ਰਤੀਨਿਧ ਕਮੇਟੀ ਨੂੰ ਦੇ ਦਿਤੀਆਂ, ਪਰ ਇਸ ਹਾਰ ਨੂੰ ਉਹ ਬਹਾਦਰ ਸਾਊਆਂ ਵਾਲੇ ਜੇਰੇ ਨਾਲ ਜਰ ਨਾ ਸਕੀ; ਉਹ ਹਿਛ ਖਿਝ ਕੇ ਸਿਖਾਂ ਦੇ ਗਲ ਪੈ ਗਈ। ਕੁਝ ਮਹੀਨਿਆਂ ਮਗਰੋਂ ਉਸ ਨੇ ਸਿਖਾਂ ਉਪਰ ਸਖਤੀ ਕਰਨੀ ਸ਼ੁਰੂ ਕਰ ਦਿੱਤੀ। ਸਭ ਜ਼ਿਲਿਆਂ ਵਿਚ ਮੁਖੀ ਅਕਾਲੀਆਂ ਦੀਆਂ ਫ਼ਹਿਰਿਸਤਾਂ ਬਣਾਈਆਂ ਗਈਆਂ ਤੇ ਉਨ੍ਹਾਂ ਦੀਆਂ ਧੜਾ ਧੜ ਗਰਿਫਤਾਰੀਆਂ ਸ਼ੁਰੂ ਹੋ ਪਈਆਂ। ਸਖਤ ਕੈਦਾਂ ਤੇ ਜੁਰਮਾਨਿਆਂ ਦਾ ਦੌਰ ਚੱਲ ਪਿਆ। ਇਨ੍ਹਾਂ ਗਰਿਫਤਾਰੀਆਂ ਦੀ ਗਿਣਤੀ ਦੋ ਹਜ਼ਾਰ ਦੇ ਕਰੀਬ ਪੁਜ ਗਈ। ਜਿਨ੍ਹਾਂ ਸਿੱਖਾਂ ਦੇ ਅਕਾਲੀ ਹੋਣ ਦਾ ਜਾਂ ਅਕਾਲੀਆਂ ਦੇ ਹਾਮੀ ਹੋਣ ਦਾ ਸ਼ੱਕ ਪੈਂਦਾ, ਉਨ੍ਹਾਂ ਨਾਲ ਹਰ ਤਰ੍ਹਾਂ ਦੀ ਕਰੜਾਈ ਭਰਿਆ ਵਰਤਾਉ ਕੀਤਾ ਜਾਂਦਾ। ਕਾਲੀ ਪੱਗ

ਤੋਂ ਸਰਕਾਰ ਇਉਂ ਡਰਨ ਲਗ ਪਈ ਜੀਕੁਰ ਕਈ ਮੱਝਾਂ ਊਠ ਤੋਂ ਜਾਂ ਬਲਦ ਲਾਲ ਟਾਕੀ ਤੋਂ ਡਰਦੇ ਤਰਹਿਕਦੇ ਹਨ। ਗੱਲ ਕੀ, ਸਰਕਾਰ ਅਕਾਲੀਆਂ ਨੂੰ ਖਤਮ ਕਰਨ ਤੇ ਤੁਲ ਪਈ ਜਾਪਦੀ ਸੀ।

ਪਰ ਇਸ ਸਖਤੀ ਨੇ ਸਿਖਾਂ ਦੇ ਜੋਸ਼ ਨੂੰ ਹੋਰ ਵੀ ਚਮਕਾ ਭੜਕਾ ਦਿਤਾ। ਉਹ ਗੁਰਦੁਆਰਿਆਂ ਦੀ ਆਜ਼ਾਦੀ ਤੇ ਸੁਧਾਰ ਦੀ ਲਹਿਰ ਦੇ ਨਾਲ ਨਾਲ ਹੀ ਦੇਸ ਦੀ ਆਜ਼ਾਦੀ ਦੀ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਲੱਗ ਪਏ। ਇਨ੍ਹੀਂ ਦਿਨੀਂ ਹੀ ਕਿਰਪਾਨ ਦਾ ਮੋਰਚਾ ਲੱਗ ਗਿਆ। ਬਹੁਤ ਸਾਰੇ ਸਿੱਖਾਂ ਨੂੰ ਲੰਮੀ ਕਿਰਪਾਨ ਪਹਿਨਣ ਦੇ 'ਜੁਰਮ' ਬਦਲੇ ਕੈਦ ਕੀਤਾ ਗਿਆ। ਪਰ ਸਿਖ ਡਟੇ ਰਹੇ ਤੇ ਗਰਿਫਤਾਰੀਆਂ ਦੇਈ ਗਏ। ਅੰਤ ਨੂੰ ਇਸ ਮੋਰਚੇ ਵਿਚ ਵੀ ਪੰਥ ਦੀ ਜਿੱਤ ਹੋਈ।

ਗੁਰੂ ਕੇ ਬਾਗ ਦਾ ਮੋਰਚਾ —

'ਗੁਰੂ ਕਾ ਬਾਗ' ਤਸੀਲ ਅਜਨਾਲਾ ਵਿਚ ਅੰਮ੍ਰਿਤਸਰ ਤੋਂ ੧੩ ਕੁ ਮੀਲ ਦੀ ਵਿੱਥ ਉਤੇ ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਯਾਦਗਾਰੀ ਗੁਰਦੁਆਰਾ ਹੈ। ਸਿਖ ਰਾਜ ਦੇ ਵੇਲੇ ਸਿੱਖ ਸਰਦਾਰਾਂ ਤੇ ਇਲਾਕੇ ਦੀ ਸੰਗਤ ਨੇ ਇਕ ਉਦਾਸੀ ਸਿੱਖ ਨੂੰ ਇਸ ਗੁਰਦੁਆਰੇ ਦੀ ਸੇਵਾ ਵਾਸਤੇ ਮਹੰਤ ਨੀਅਤ ਕੀਤਾ। ਉਸ ਤੋਂ ਮਗਰੋਂ ਉਦਾਸੀ ਸਿਖਾਂ ਦੀ ਮਹੰਤੀ ਚਲਦੀ ਰਹੀ। ਜਦ ਗੁਰਦੁਆਰਾ ਪਰਬੰਧ ਸੁਧਾਰ ਲਹਿਰ (ਜਾਂ ਅਕਾਲੀ ਲਹਿਰ) ਸ਼ੁਰੂ ਹੋਈ, ਉਸ ਵੇਲੇ ਗੁਰੂ ਕੇ ਬਾਗ ਦਾ ਮਹੰਤ ਸੁੰਦਰ ਦਾਸ ਸੀ। ਉਹ ਅੱਤ ਦਰਜੇ ਦਾ ਐਬੀ ਫੈਲੀ ਸੀ। ਸੰਗਤਾਂ ਨੂੰ ਉਸ ਦੇ ਆਚਰਨ ਵਿਰੁਧ ਬੜੀਆਂ ਸ਼ਿਕਾਇਤਾਂ ਸਨ। ਉਹ ਸ਼ਿਕਾਇਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਪੁੱਜੀਆਂ। ਕਮੇਟੀ ਨੇ ਜ਼ਿਲਾ ਕਮੇਟੀ ਦੇ ਪਰਧਾਨ ਦੀ ਡਿਊਟੀ ਲਾਈ ਕਿ ਉਹ ਮਹੰਤ ਸੁੰਦਰ ਦਾਸ ਨਾਲ ਗੱਲ ਬਾਤ ਕਰੇ ਅਤੇ ਉਸ ਨੂੰ ਆਪਣੇ ਚਾਲ ਚਲਨ ਦਾ ਅਤੇ ਗੁਰਦੁਆਰੇ ਪਰਬੰਧ ਠੀਕ

ਕਰਨ ਲਈ ਸਮਝਾਵੇ ਪਰੇਰੇ।

੩੧ ਜਨਵਰੀ ਸੰਨ ੧੯੨੧ ਨੂੰ ਗੁਰੂ ਕੇ ਬਾਗ ਵਿਚ ਇਕ ਬੜਾ ਭਾਰੀ ਪੰਥਕ ਇਕੱਠ ਹੋਇਆ। ਉਸ ਵਿਚ ਮਹੰਤ ਸੁੰਦਰ ਦਾਸ ਨੂੰ ਕਿਹਾ ਗਿਆ:—

(੧) ਕਿਸੇ ਇਸਤਰੀ ਨਾਲ ਅਯੋਗ ਸੰਬੰਧ ਨਾ ਰਖੋ, ਇਕ ਨਾਲ ਸ਼ਾਦੀ ਕਰ ਲਵੋ।

(੨) ਅੰਮ੍ਰਿਤ ਛਕ ਕੇ ਸਿੰਘ ਸਜ ਜਾਓ ਅਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਅਧੀਨ ਹੋ ਕੇ ਸੇਵਾ ਕਰੋ।

ਮਹੰਤ ਨੇ ਦੀਵਾਨ ਵਿਚ ਇਹ ਸ਼ਰਤਾਂ ਮੰਨ ਲਈਆਂ ਅਤੇ ਇਕਰਾਰਨਾਮੇ ਉਪਰ ਦਸਖਤ ਕਰ ਦਿਤੇ। ਇਸੇ ਦੀਵਾਨ ਵਿਚ ਗੁਰਦੁਆਰੇ ਦੇ ਪਰਬੰਧ ਵਾਸਤੇ ੧੧ ਮੈਂਬਰਾਂ ਦੀ ਗੁਰਦੁਆਰਾ ਪਰਬੰਧਕ ਕਮੇਟੀ ਬਣਾਈ ਗਈ। ਮਹੰਤ ਇਸ ਕਮੇਟੀ ਦੇ ਅਧੀਨ ਰਹਿ ਕੇ ਸੇਵਾ ਕਰਨੀ ਮੰਨ ਗਿਆ। ੮ ਫਰਵਰੀ ੧੯੨੧ ਨੂੰ ਮਹੰਤ ਸੁੰਦਰ ਦਾਸ ਨੇ ਸ੍ਰੀ ਅਕਾਲ ਤਖਤ ਹਾਜ਼ਰ ਹੋ ਕੇ ਅੰਮ੍ਰਿਤ ਛਕ ਲਿਆ ਅਤੇ ਇਕ ਇਸਤਰੀ ਨਾਲ ਅਨੰਦ ਪੜ੍ਹਾ ਲਿਆ। ਮਹੰਤ ਦਾ ਨਾਂ ਸੁਰਿੰਦਰ ਸਿੰਘ ਅਤੇ ਉਸ ਦੀ ਇਸਤਰੀ ਦਾ ਨਾਂ ਗਿਆਨ ਕੌਰ ਰਖਿਆ ਗਿਆ। ਉਹ ਗੁਰਦੁਆਰਾ ਕਮੇਟੀ ਦੇ ਅਧੀਨ ਕੰਮ ਕਰਨ ਲੱਗ ਪਿਆ।

ਪਰ ਨਨਕਾਣੇ ਸਾਹਿਬ ਦੇ ਸਾਕੇ ਮਗਰੋਂ ਜਦ ਸਰਕਾਰ ਨੇ ਗੁਰਦੁਆਰਾ ਪਰਬੰਧ ਸੁਧਾਰਕਾਂ ਅਰਥਾਤ ਅਕਾਲੀਆਂ ਵਿਰੁਧ ਸਖਤੀ ਕਰਨੀ ਅਰੰਭੀ ਤਾਂ ਇਹ ਮਹੰਤ ਫੇਰ ਆਕੀ ਹੋ ਬੈਠਾ ਅਤੇ ਪਹਿਲਾਂ ਵਾਂਗ ਹੀ ਰੰਗ-ਰਲੀਆਂ ਮਾਣਨ ਲੱਗ ਪਿਆ। ਇਹ ਵਤੀਰਾ ਵੇਖ ਕੇ ਸ਼੍ਰੋਮਣੀ ਕਮੇਟੀ ਨੇ ੨੩ ਅਗਸਤ ੧੯੨੧ ਨੂੰ ਜੱਥਾ ਭੇਜ ਕੇ ਗੁਰਦੁਆਰੇ ਦਾ ਪਰਬੰਧ ਸੰਭਾਲ ਲਿਆ। ਮਹੰਤ ਨੇ ਸਰਕਾਰ ਤੋਂ ਮਦਦ ਮੰਗੀ। ਪੁਲਸ ਕਪਤਾਨ ਪੁਲਸ ਦਾ ਜੱਥਾ ਲੈ ਕੇ ਮੌਕੇ ਤੇ ਪੁਜਾ। ਉਸ ਨੇ ਸਾਰਾ

ਹਾਲ ਚਾਲ ਵੇਖ ਕੇ ਅਕਾਲੀਆਂ ਦੇ ਕਬਜ਼ੇ ਦੀ ਪਰੋੜਤਾ ਕੀਤੀ ਅਤੇ ਅਕਾਲੀ ਪਰਬੰਧਕਾਂ ਦੀ ਰਖਿਆ ਲਈ ਕੁਝ ਪੁਲਸ ਨੀਅਤ ਕਰ ਦਿੱਤੀ। ਜਦ ਮਹੰਤ ਵਲੋਂ ਹਲੇ ਗੁੱਲੇ ਦਾ ਖਤਰਾ ਹਟ ਗਿਆ; ਤਾਂ ਪੁਲਸ ਹਟਾ ਲਈ ਗਈ।

ਫਰਵਰੀ ੧੯੨੨ ਵਿਚ ਮਹੰਤ ਦੇ ਗੁਜ਼ਾਰੇ ਲਈ ੧੨੦ ਰੁਪਏ ਮਹੀਨਾ ਨੀਅਤ ਕੀਤਾ ਗਿਆ ਤੇ ਅੰਮ੍ਰਿਤਸਰ ਵਿਚ ਇਕ ਮਕਾਨ ਉਸ ਨੂੰ ਦਿਤਾ ਗਿਆ। ਇਹ ਕੁਝ ਉਸ ਨੇ ਬੜੀ ਖੁਸ਼ੀ ਨਾਲ ਪਰਵਾਨ ਕੀਤਾ। ਪਰ ਮਾਰਚ-ਅਪਰੈਲ ਵਿਚ ਸਰਕਾਰ ਦੀ ਨੀਤੀ ਸਿਖਾਂ ਵਿਰੁਧ ਵੇਖ ਕੇ ਉਹ ਫਿਰ ਗਿਆ।

ਜਦੋਂ ਦਾ ਇਹ ਗੁਰਦੁਆਰਾ ਸ਼੍ਰੋਮਣੀ ਕਮੇਟੀ ਦੇ ਮਤਹਿਤ ਹੋਇਆ ਸੀ, ਤਦ ਤੋਂ ਹੀ ਗੁਰੂ ਕਾ ਲੰਗਰ ਚਾਲੂ ਹੋ ਗਿਆ ਹੋਇਆ ਸੀ। ਲੰਗਰ ਵਾਸਤੇ ਬਾਲਣ ਗੁਰਦੁਆਰੇ ਦੀ ਭੋਂ ਵਿਚਲੀ ਕਿੱਕਰਾਂ ਦੀ ਝੰਗੀ ਵਿਚੋਂ ਵੱਢਿਆ ਜਾਂਦਾ ਸੀ। ੮ ਅਗਸਤ ੧੯੨੨ ਨੂੰ ਇਸੇ ਭੋਂ ਵਿਚੋਂ ਪੰਜਾਂ ਅਕਾਲੀਆਂ ਨੇ ਲੰਗਰ ਵਾਸਤੇ ਇਕ ਸੁਕੀ ਕਿੱਕਰ ਛਾਂਗ ਕੇ ਬਾਲਣ ਲਿਆਂਦਾ। ਇਨ੍ਹਾਂ ਨੂੰ ਅਗਲੇ ਦਿਨ ੯ ਅਗਸਤ ਨੂੰ, ਗਰਿਫਤਾਰ ਕੀਤਾ ਗਿਆ। ੧੦ ਅਗਸਤ ਨੂੰ ਇਨ੍ਹਾਂ ਦੇ ਵਿਰੁਧ ਮਹੰਤ ਪਾਸੋਂ ਦਰਖਾਸਤ ਲਈ ਗਈ ਕਿ ਇਨ੍ਹਾਂ ਨੇ ਮੇਰੀ ਚੋਰੀ ਕੀਤੀ ਹੈ। ਉਸੇ ਦਿਨ ਹੀ ਇਨ੍ਹਾਂ ਅਕਾਲੀਆਂ ਨੂੰ ਚੋਰੀ ਦੇ ਜੁਰਮ ਵਿਚ ਛੇ ਛੇ ਮਹੀਨੇ ਦੀ ਕੈਦ ਅਤੇ ਪੰਜਾਹ ਪੰਜਾਹ ਰੁਪਏ ਜੁਰਮਾਨੇ ਦੀ ਸਜ਼ਾ ਦਿੱਤੀ ਗਈ।

ਅਗਲੇ ਦਿਨ ਓਥੇ ਪੁਲਸ ਦੀ ਗਾਰਦ ਬਿਠਾਈ ਗਈ। ਅਕਾਲੀ ਉਸੇ ਤਰ੍ਹਾਂ ਲੰਗਰ ਵਾਸਤੇ ਬਾਲਣ ਵੱਢਦੇ ਵਰਤਦੇ ਰਹੇ। ਪੁਲਸ ਨੇ ੧੦-੧੨ ਦਿਨ ਕੋਈ ਰੋਕ ਰੁਕਾਵਟ ਨਾ ਕੀਤੀ। ਪਰ ੨੨ ਅਗਸਤ ੧੯੨੨ ਨੂੰ ਧਕਾ ਧਕ ਗਰਿਫਤਾਰੀਆਂ ਸ਼ੁਰੂ ਹੋ ਗਈਆਂ। ਜਿਨ੍ਹਾਂ ਦੀ ੨੫ ਅਗਸਤ ਤੀਕ ਗਿਣਤੀ ੨੧੦ ਹੋ ਗਈ।

ਪਹਿਲਾਂ ਲੱਕੜਾਂ ਵੱਢਣ ਵਾਲੇ ਸਿੱਖ ਫੜੀਂਦੇ ਰਹੇ, ਫੇਰ ਗੁਰਦੁਆਰੇ ਅੰਦਰ ਸੇਵਾ ਕਰਨ ਵਾਲੇ ਚਾਰ ਸਿੱਖ ਵੀ ਗਰਿਫਤਾਰ ਕੀਤੇ ਗਏ।

੨੫ ਅਗਸਤ ਨੂੰ ਸਰਕਾਰੀ ਕਾਰਵਾਈ ਨੇ ਹੋਰ ਪਾਸਾ ਪਲਟਿਆ। ਗੁਰਦੁਆਰੇ ਵਿਚ ਫੌਜ ਤੇ ਪੁਲਸ ਬਿਠਾਈ ਗਈ। ਗੁਰਦੁਆਰੇ ਦੇ ਉਦਾਲੇ ਘੇਰਾ ਘੱਤਿਆ ਗਿਆ। ਅਤੇ ਹੁਕਮ ਦਿੱਤਾ ਗਿਆ ਕਿ ਕੋਈ ਅਕਾਲੀ ਗੁਰਦੁਆਰੇ ਤੋਂ ਬਾਹਰ ਨਿਕਲ ਕੇ ਰਸਦ ਪਾਣੀ ਜਾਂ ਲੱਕੜਾਂ ਨਾ ਲਵੇ। ਬਾਹਰੋਂ ਸੰਗਤਾਂ ਨੇ ਰਸਦਾਂ ਦੇ ਗੱਡੇ ਲਿਆਂਦੇ, ਪਰ ਉਹ ਡੱਕ ਲਏ ਗਏ ਅਤੇ ਲਿਆਉਣ ਵਾਲੇ ਕੈਦ ਕੀਤੇ ਗਏ। ਪੁਲਸ ਕਪਤਾਨ ਨੇ ਹੁਕਮ ਦਿੱਤਾ ਕਿ ਜਦ ਕੋਈ ਸਿੱਖ ਲੱਕੜਾਂ ਵਢਣ ਜਾਵੇ, ਤਾਂ ਉਸ ਨੂੰ ਸੰਮਾਂ ਵਾਲੀਆਂ ਪੁਲਸੀ ਡਾਂਗ ਨਾਲ ਝੰਬਿਆ ਜਾਵੇ।

ਗੁਰਦੁਆਰੇ ਅੰਦਰ ਰਸਦ ਨਾ ਪਹੁੰਚੀ ਅਤੇ ਲੰਗਰ ਮਸਤਾਨਾ ਹੋ ਗਿਆ। ਪਰ ਭੁਖੇ ਭਾਣੇ ਸਿਖ ਆਪਣੇ ਪ੍ਰਣ ਦੀ ਪਾਲਨਾ ਕਰਦੇ ਹੋਏ ਲੱਕੜਾਂ ਵੱਢਣ ਵਾਸਤੇ ਵਾਰੀ ਵਾਰੀ ਜਾਂਦੇ ਰਹੇ। ਅਗੋਂ ਪੁਲਸ ਵੀ ਆਪਣਾ ਨਿਰਦਈ ਹਠ ਪਾਲਦੀ ਰਹੀ। ਇਸ ਤਰ੍ਹਾਂ ੩੬ ਭੁੱਖੇ-ਭਾਣੇ ਸ਼ਾਂਤਮਈ ਅਕਾਲੀਆਂ ਨੂੰ ਸੰਮਾਂ ਵਾਲੀਆਂ ਪੁਲਸੀ ਡਾਂਗਾਂ ਨਾਲ ਕੁੱਟ ਕੁੱਟ ਕੇ ਬੇਸੁਰਤ ਕਰ ਕੇ ਸੁਟ ਦਿਤਾ ਗਿਆ। ਜਦ ਸ਼੍ਰੋਮਣੀ ਕਮੇਟੀ ਨੂੰ ਇਸ ਦੁਰਘਟਨਾ ਦਾ ਪਤਾ ਲੱਗਾ ਤਾਂ ਉਨ੍ਹਾਂ ਸਿੰਘਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ। ਇਸ ਮਾਰ ਕੁਟਾਈ ਦੀ ਘਟਨਾ ਨੇ ਸਾਰੇ ਪੰਥ ਵਿਚ ਰੋਸ ਤੇ ਬੇਚੈਨੀ ਦੀ ਲਹਿਰ ਪੈਦਾ ਕਰ ਦਿਤੀ। ਅਗਲੇ ਦਿਨ, ੨੬ ਅਗਸਤ ਨੂੰ ਬਹੁਤ ਸਾਰੀ ਸੰਗਤ ਗੁਰਦੁਆਰੇ ਆ ਜੁੜੀ। ਪੁਲਸ ਨੇ ਫੇਰ ਲਾਠੀ-ਚਾਰਜ ਕੀਤਾ।

ਇਹ ਮਾਮਲਾ ਵਧਦਾ ਜਾ ਰਿਹਾ ਸੀ। ਅੰਗਰੇਜ਼ੀ ਸਰਕਾਰ ਸਿਖਾਂ ਨੂੰ ਕੁਚਲਣਾ ਚਾਹੁੰਦੀ ਸੀ ਕਿਉਂਕਿ ਗੁਰਦੁਆਰਾ ਲਹਿਰ ਸਿੱਖਾਂ

ਵਿਰ ਦੇਸ਼ ਦੀ ਅਜ਼ਾਦੀ ਲਈ ਵਧ ਰਹੇ ਜੋਸ਼ ਦਾ ਹੀ ਇਕ ਚਿੰਨ੍ਹ ਸੀ। ਸਿੱਖ ਵੀ ਹਰ ਪਰਕਾਰ ਦੀ ਕੁਰਬਾਨੀ ਵਾਸਤੇ ਤਿਆਰ ਸਨ। ਇਸ ਲਈ ਮੋਰਚਾ ਗਰਮ ਹੋਣਾ ਹੀ ਸੀ।

੨੬ ਅਗਸਤ ੧੯੨੨ ਨੂੰ ਗੁਰੂ ਕੇ ਬਾਗ ਦੇ ਮਾਮਲੇ ਉਤੇ ਵਿਚਾਰ ਕਰਨ ਲਈ ਸ਼੍ਰੋ:ਕਮੇਟੀ ਦੀ ਇਕੱਤਰਤਾ ਹੋਈ। ਇਹ ਇਕੱਤਰਤਾ ਅਕਾਲ ਤਖਤ ਤੇ ਹੋ ਰਹੀ ਸੀ ਕਿ ਡਿਪਟੀ ਕਮਿਸ਼ਨਰ ਨੇ ਆਪਣੇ ਚਪੜਾਸੀ ਦੇ ਹੱਥ ਇਕ ਚਿੱਠੀ ਭੇਜੀ। ਇਸ ਵਿਚ ਲਿਖਿਆ ਸੀ ਕਿ ਸ਼੍ਰੋਮਣੀ ਕਮੇਟੀ ਦੇ ਪਰਧਾਨ,ਜਨਰਲ ਸਕੱਤਰ, ਸਕੱਤਰ ਅਤੇ ਛੇ ਹੋਰ ਮੁਖੀ ਮੈਂਬਰਾਂ ਦੀ ਗਰਿਫਤਾਰੀ ਦੇ ਵਰੰਟ ਜਾਰੀ ਹੋਏ ਹੋਏ ਹਨ। ਸ੍ਰੀ ਅਕਾਲ ਤਖਤ ਦੇ ਹਜ਼ੂਰ ਹਜ਼ਾਰਾਂ ਦੀ ਗਿਣਤੀ ਵਿਚ ਜੁੜੀਆਂ ਸੰਗਤਾਂ ਨੇ ਬੜੀ ਸਜ ਧਜ ਤੇ ਜੋਸ਼ ਨਾਲ ਇਨ੍ਹਾਂ ੯ ਆਗੂਆਂ ਦੀ ਗਰਿਫਤਾਰੀ ਦਿੱਤੀ। ਫੇਰ ਸ੍ਰੀ ਅਕਾਲ ਤਖਤ ਦੇ ਸਾਹਮਣੇ ਸਜੇ ਇਕੱਠ ਵਿਚ ਇਹ ਐਲਾਨ ਕੀਤਾ ਗਿਆ ਕਿ ਗੁਰੂ ਕਾ ਬਾਗ ਸਿਖ ਪੰਥ ਦਾ ਹੈ, ਸਰਕਾਰ ਓਥੋਂ ਪੁਲਸ ਹਟਾ ਲਵੇ, ਅਤੇ ਕਿਸੇ ਪਰਕਾਰ ਦੀ ਰੋਕ ਰੁਕਾਵਟ ਨਾ ਪਾਵੇ, ਨਹੀਂ ਤਾਂ ਪੰਥ ਦਾ ਹੱਕ ਜਮਾਉਣ ਲਈ ਸ਼ਾਂਤਮਈ ਸਤਿਆਗ੍ਰਹਿ ਸ਼ੁਰੂ ਕੀਤਾ ਜਾਵੇਗਾ। ਸਰਕਾਰ ਤਾਂ ਸਿੱਖਾਂ ਨੂੰ ਕੁਚਲਣ ਉਤੇ ਤੁਲੀ ਬੈਠੀ ਸੀ। ਉਸ ਨੇ ਇਸ ਪੰਥਕ ਐਲਾਨ ਦੀ ਕੋਈ ਪਰਵਾਹ ਨਾ ਕੀਤੀ, ਸਗੋਂ ਵਧੇਰੇ ਸਖਤੀ ਲਈ ਤਿਆਰ ਹੋ ਪਈ।

ਸਿੱਖਾਂ ਨੇ ਸਤਿਆਗ੍ਰਹਿ ਸ਼ੁਰੂ ਕਰ ਦਿਤਾ। ਪਹਿਲਾਂ ਅੰਮ੍ਰਿਤਸਰ ਜ਼ਿਲ੍ਹੇ ਦਾ ੬੦ ਸਿੰਘਾਂ ਦਾ ਜੱਥਾ ਤਿਆਰ ਹੋਇਆ। ੨੯ ਅਗਸਤ ੧੯੨੨ ਨੂੰ ਸ੍ਰੀ ਅਕਾਲ ਤਖਤ ਦੇ ਸਾਹਮਣੇ ਅਣਗਿਣਤ ਸੰਗਤ ਜੁੜੀ। ਇਹ ਜਥਾ ਵੀ ਓਥੇ ਹਾਜ਼ਰ ਸੀ। ਇਨ੍ਹਾਂ ਸੂਰਬੀਰਾਂ ਗੁਰ-ਚਰਨਾਂ ਦੇ ਭੌਰਿਆਂ ਨੇ ਪੂਰਨ ਤੌਰ ਤੇ ਸ਼ਾਂਤਮਈ ਰਹਿਣ, ਹਰ ਪਰਕਾਰ ਦੇ ਕਸ਼ਟ ਡਟ ਕੇ ਝੱਲਣ, ਅਤੇ ਪਿੱਠ ਨਾ ਮੋੜਨ ਦਾ ਪ੍ਰਣ ਲਿਆ। ਦਿਨ ਦੇ ਤਿੰਨ ਵਜੇ ਇਸ ਜਥੇ ਨੂੰ ਬੜੀ ਸਜ ਧਜ ਤੇ ਜੋਸ਼ ਨਾਲ ਗੁਰੂ ਕੇ ਬਾਗ ਵਲ ਤੋਰਿਆ ਗਿਆ। ਇਸ ਨੂੰ ਗੁਰੂ ਕੇ ਬਾਗ

ਦੇ ਪਾਸ ਪੁਲ ਉਤੇ ਰੋਕਿਆ ਗਿਆ ਅਤੇ ਵਾਪਸ ਚਲੇ ਜਾਣ ਲਈ ਕਿਹਾ ਗਿਆ। ਪਰ ਜੱਥੇ ਨੇ ਮੁੜਨੋਂ ਨਾਂਹ ਕਰ ਦਿਤੀ। ਪੁਲਸ ਨੇ ਅੱਤ ਦਰਜੇ ਦੀ ਬੇਕਿਰਕੀ ਨਾਲ ਇਨ੍ਹਾਂ ਸਿੰਘਾਂ ਉਪਰ ਲਾਠੀ ਚਲਾਈ ਅਤੇ ਸਾਰਿਆਂ ਨੂੰ ਛੱਲੀਆਂ ਵਾਂਙ ਕੁੱਟ ਕੁੱਟ ਕੇ ਬੇਹੋਸ਼ ਕਰ ਦਿੱਤਾ। ਸ਼੍ਰੋਮਣੀ ਕਮੇਟੀ ਨੇ ਇਨ੍ਹਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ।

ਸਤਿਆਗ੍ਰਹਿ ਦਾ ਜੋਸ਼ ਸਾਰੇ ਪੰਥ ਵਿਚ ਫੈਲ ਗਿਆ। ਹਰ ਰੋਜ਼ ਸੌ ਸੌ ਦਾ ਜੱਥਾ ਸ਼ਾਂਤਮਈ ਸਤਿਆਗ੍ਰਹਿ ਕਰਨ ਲਈ ਸ੍ਰੀ ਅਕਾਲ ਤਖਤ ਸਾਹਿਬ ਤੋਂ ਤੁਰਨ ਲੱਗ ਪਿਆ। ਇਸ ਤਰ੍ਹਾਂ ਜ਼ਿਲਾ ਫੀਰੋਜ਼ਪੁਰ, ਗੁਰਦਾਸਪੁਰ, ਲਾਇਲਪੁਰ, ਹੁਸ਼ਿਆਰਪੁਰ, ਅੰਬਾਲਾ, ਲਾਹੌਰ, ਗੁਜਰਾਂਵਾਲਾ, ਸਿਆਲਕੋਟ, ਸ਼ੇਖੂਪੁਰਾ, ਮਿੰਟਗੁਮਰੀ, ਰਾਵਲਪਿੰਡੀ, ਜਿਹਲਮ, ਗੁਜਰਾਤ ਤੇ ਸਰਹੱਦ ਦੇ ਜਥੇ ਅਤੇ ਫੌਜੀ ਪਿਨਸ਼ਨੀਏ ਸਤਿਆਗ੍ਰਹਿ ਕਰਨ ਲਈ ਗਏ। ਸਾਰਿਆਂ ਨੂੰ ਹੀ ਬੜੀ ਬੇਕਿਰਕੀ ਨਾਲ ਕੁੱਟ ਕੁੱਟ ਕੇ ਬੇਹੋਸ਼ ਕੀਤਾ ਜਾਂਦਾ, ਪਰ ਸੂਰਬੀਰ ਸਿੰਘ ਚੁਪ ਕੀਤੇ ਅਤੇ ਅਡੋਲ ਰਹਿ ਕੇ ਮਾਰ ਖਾਈ ਜਾਂਦੇ, ਕੋਈ ਪਿਛਾਂਹ ਨਾ ਹਟਦਾ, ਕੋਈ ਸੱਟਾਂ ਤੋਂ ਬਚਣ ਦਾ ਜਤਨ ਨਾ ਕਰਦਾ। 'ਵਾਹਿਗੁਰੂ, ਵਾਹਿਗੁਰੂ' ਆਖੀ ਜਾਂਦੇ ਤੇ ਮਾਰ ਖਾਈ ਜਾਂਦੇ। ਜਦ ਤੀਕ ਸਰੀਰ ਵਿਚ ਬਲ ਹੁੰਦਾ, ਹਰੇਕ ਸਿੰਘ ਅਗਾਂਹ ਵਧਣ ਦਾ ਜਤਨ ਕਰਦਾ। ਓਧਰੋਂ ਢੋਲ ਵੱਜਦਾ ਅਤੇ ਸਰਕਾਰ ਦੇ 'ਭਲਵਾਨ' ਇਨ੍ਹਾਂ ਨਿਹੱਥਿਆਂ ਸਿੰਘਾਂ ਨੂੰ ਜੋਸ਼ ਵਿਚ ਆ ਆ ਕੇ ਛੱਲੀਆਂ ਵਾਂਙ ਕੁੱਟ ਕੁੱਟ ਕੇ ਮੂਹ ਕਰੀ ਜਾਂਦੇ।

ਜ਼ਖਮੀ ਸਿੰਘਾਂ ਨੂੰ ਰੋਜ ਦੇ ਰੋਜ਼, ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਜਾਂਦਾ। ਅਤੇ ਸ੍ਰੀ ਦਰਬਾਰ ਸਾਹਿਬ ਪਾਸਲੇ ਗੁਰੂ ਕੇ ਬਾਗ ਵਿਚ ਅਤੇ ਹੋਰ ਥਾਵਾਂ ਤੇ ਉਨ੍ਹਾਂ ਦੀ ਸੇਵਾ ਟਹਿਲ ਕੀਤੀ ਜਾਂਦੀ। ਸਿੱਖਾਂ ਤੋਂ ਇਲਾਵਾ ਸੇਵਾ-ਸੰਮਤੀ ਵਾਲੇ ਅਤੇ ਸ਼ਹਿਰ ਦੇ ਹਿੰਦੂ ਤੇ ਮੁਸਲਮਾਨ ਵੀ ਉਨ੍ਹਾਂ ਦੀ ਸੇਵਾ ਕਰਦੇ।

ਜੱਥਾ ਹਰ ਰੋਜ਼ ਜਾਂਦਾ ਸੀ। ਹਰ ਰੋਜ਼ ਗਜ਼ਬ ਦੀ ਮਾਰ ਕੁਟਾਈ ਹੁੰਦੀ ਸੀ। ਸਿੱਖਾਂ ਦੇ ਸਬਰ, ਜ਼ਬਤ ਤੇ ਸ਼ਾਂਤਮਈ ਬੀਰਤਾ ਦਾ ਸਰਕਾਰ ਦੇ ਜਬਰ, ਬੇਕਨੂੰਨੇ ਅਤਿਆਚਾਰ, ਅਤੇ ਬੇਕਿਰਕੀ ਭਰੇ ਹਠ ਨਾਲ ਟାਕਰਾ ਸੀ। ੧੩ ਕੁ ਦਿਨ ਇਹ ਭਿਆਨਕ ਮਾਰ ਕੁਟਾਈ ਹੁੰਦੀ ਰਹੀ। ਦੇਸ ਦੇ ਉੱਘੇ ਆਗੂ ਅਤੇ ਕਈ ਪਰਦੇਸੀ ਪਰਸਿੱਧ ਬੰਦੇ ਇਸ ਟାਕਰੇ ਦੀ ਭਿਆਨਕ ਝਾਕੀ ਨੂੰ ਹਰ ਰੋਜ਼ ਵੇਖਦੇ ਅਤੇ ਸਿਖਾਂ ਦੀ ਸ਼ਾਂਤਮਈ ਸੂਰਬੀਰਤਾ ਅਤੇ ਸਰਕਾਰ ਦਾ ਵਹਿਸ਼ੀਪੁਣਾ ਵੇਖ ਵੇਖ ਦੰਗ ਹੁੰਦੇ ਰਹੇ। ਜੱਥੇ ਰੋਜ਼ ਰੋਜ਼ ਜਾਂਦੇ ਰਹੇ ਅਤੇ 'ਵਾਹਿਗੁਰੂ ਵਾਹਿਗੁਰੂ' ਆਖਦੇ ਤੇ ਸ਼ਾਂਤਮਈ ਰਹਿ ਕੇ ਲਾਠੀਆਂ ਖਾਂਦੇ ਰਹੇ। ਅੰਤ ਨੂੰ ਜਾਬਰ ਘਾਬਰ ਗਏ। ੧੩ ਕੁ ਦਿਨਾਂ ਮਗਰੋਂ ਕਾਮਯਾਬੀ ਨਾ ਹੁੰਦੀ ਅਤੇ ਬਦਨਾਮੀ ਤੇ ਬੇਚੈਨੀ ਵਧਦੀ ਵੇਖ ਕੇ ਸਰਕਾਰ ਨੇ ਗੁਰਦੁਆਰੇ ਦੇ ਰਾਹ ਵਾਲੀ ਚੌਂਕੀ ਉਠਾ ਲਈ ਅਤੇ ਜੱਥੇ ਗੁਰੂ ਕੇ ਬਾਗ ਤੀਕ ਪੁਜਣ ਲੱਗ ਪਏ। ੧੩ ਸਤੰਬਰ ਤੋਂ ਮਗਰੋਂ ਮਾਰ ਕੁਟਾਈ ਬੰਦ ਕੀਤੀ ਗਈ ਅਤੇ ਗਰਿਫਤਾਰੀਆਂ ਦਾ ਸਿਲਸਿਲਾ ਅਰੰਭਿਆ ਗਿਆ। ਜੱਥੇ ਹਰ ਰੋਜ਼ ਜਾਂਦੇ ਅਤੇ ਗਰਿਫਤਾਰ ਹੁੰਦੇ ਰਹੇ। ਇਸ ਤਰ੍ਹਾਂ ੫੬੦੫ ਸਿੰਘ ਗਰਿਫਤਾਰ ਹੋਏ ਜਿਨ੍ਹਾਂ ਵਿਚੋਂ ੩੫ ਸ਼੍ਰੋਮਣੀ ਕਮੇਟੀ ਦੇ ਮੈਂਬਰ ਅਤੇ ੨੦੦ ਫੌਜੀ ਪਿਨਸ਼ਨੀਏ ਸਨ। ਸਰਕਾਰ ਇਸ ਕੁੜਿੱਕੀ ਵਿਚੋਂ ਨਿਕਲਣਾ ਚਾਹੁੰਦੀ ਸੀ, ਪਰ ਰਾਹ ਕੋਈ ਨਹੀਂ ਸੀ ਲੱਭਦਾ! ਅੰਤ ਨੂੰ ੧੭ ਨਵੰਬਰ ੧੯੨੨ ਨੂੰ ਸਰ ਗੰਗਾ ਰਾਮ ਨੇ ਸਰਕਾਰ ਦੀ ਖਲਾਸੀ ਕਰਾਈ। ਉਸ ਨੇ ਗੁਰੂ ਕੇ ਬਾਗ ਦੀ ਜ਼ਮੀਨ ਮਹੰਤ ਪਾਸੋਂ ਠੇਕੇ ਉਤੇ ਲੈ ਲਈ, ਅਤੇ ਸਰਕਾਰ ਨੂੰ ਲਿਖ ਦਿਤਾ ਕਿ ਮੈਨੂੰ ਪੁਲਸ ਦੀ ਲੋੜ ਨਹੀਂ ਅਤੇ ਨਾ ਹੀ ਮੈਂ ਸਿੰਘਾਂ ਨੂੰ ਗੁਰੂ ਕੇ ਲੰਗਰ ਵਾਸਤੇ ਬਾਲਣ ਵੱਢਣੋਂ ਰੋਕਣਾ ਚਾਹੁੰਦਾ ਹਾਂ। ਇਸ ਤਰ੍ਹਾਂ ਗੁਰੂ ਕੇ ਬਾਗ ਦਾ ਮੋਰਚਾ ਸਰ ਹੋਇਆ। ਪੰਥ ਦੇ ਸੂਰਬੀਰਾਂ ਨੇ ਬੇਮਿਸਾਲ ਕੁਰਬਾਨੀਆਂ ਕਰ ਕੇ ਅਤੇ ਅੱਤ ਦੇ ਤਸੀਹੇ ਝੱਲ ਕੇ ਸਰਕਾਰ ਦੇ ਜਬਰ ਵਾਲੇ ਹਠ ਨੂੰ ਤੋੜਿਆ ਅਤੇ ਸ਼ਾਂਤਮਈ ਸਤਿਆਗ੍ਰਹਿ ਦੀ ਸ਼ਾਨਦਾਰ ਮਿਸਾਲ

ਕਾਇਮ ਕਰ ਕੇ ਪੰਥ ਦਾ ਨਾਂ ਉੱਚਾ ਕੀਤਾ। ਕੁਝ ਚਿਰ ਮਗਰੋਂ ਇਸ ਮੋਰਚੇ ਦੇ ਸੱਭੇ ਕੈਦੀ ਛੱਡ ਦਿੱਤੇ ਗਏ।

ਇਸ ਮੋਰਚੇ ਸੰਬੰਧੀ ਪੜਤਾਲ ਕਰਨ ਲਈ ਕਾਂਗਰਸ ਨੇ ਉੱਘੇ ਉੱਘੇ ਸਿਆਣੇ ਸੱਜਣਾਂ ਦੀ ਇਕ ਪੜਤਾਲੀਆ ਕਮੇਟੀ ਬਣਾਈ ਜਿਸ ਨੇ ਬੜੀ ਮਿਹਨਤ ਨਾਲ ਪੁੱਛ ਗਿੱਛ ਕਰ ਕੇ ਅੰਗਰੇਜ਼ੀ ਵਿਚ ਲੰਮੀ ਸਾਰੀ ਰਪੋਟ ਪਰਕਾਸ਼ਤ ਕੀਤੀ। ਇਹ ਰਪੋਟ ਦੱਸਦੀ ਹੈ ਕਿ ਸਿਖਾਂ ਉਪਰ ਕਿਵੇਂ ਨਿਰਦਈਪੁਣੇ ਵਾਲੇ ਅੱਤਿਆਚਾਰ ਕੀਤੇ ਗਏ ਅਤੇ ਉਨ੍ਹਾਂ ਨੇ ਕਿਵੇਂ ਬੜੀ ਦ੍ਰਿੜਤਾ, ਬਹਾਦਰੀ, ਅਤੇ ਨਿਰਭੈਤਾ ਨਾਲ ਸ਼ਾਂਤਮਈ ਸਤਿਆਗ੍ਰਹਿ ਕਰ ਕੇ ਸ਼ਾਨਦਾਰ ਜਿਤ ਪਰਾਪਤ ਕੀਤੀ ਅਤੇ ਦੁਨੀਆਂ ਨੂੰ ਕਰਨੀ ਰਾਹੀਂ ਦੱਸਿਆ ਕਿ ਸ਼ਾਂਤਮਈ ਸਤਿਆਗ੍ਰਹਿ ਕਿਵੇਂ ਕਰੀਦਾ ਹੈ ਅਤੇ ਇਹ ਕੀ ਕੁਝ ਕਰ ਸਕਦਾ ਹੈ।

ਸ੍ਰੀ ਪੰਜਾ ਸਾਹਿਬ ਦੀਆਂ ਸ਼ਹੀਦੀਆਂ—

ਗੁਰੂ ਕੇ ਬਾਗ ਦੇ ਮੋਰਚੇ ਵਿਚ ਗਰਿਫਤਾਰ ਹੋਏ ਸਿੰਘਾਂ ਦਾ ਇਕ ਜੱਥਾ ਅਟਕ ਜੇਲ੍ਹ ਵਿਚ ਭੇਜਣ ਲਈ ਅੰਮ੍ਰਿਤਸਰੋਂ ਰੇਲ ਗੱਡੀ ਤੇ ਚਾੜ੍ਹਿਆ ਗਿਆ। ਹਰੇਕ ਸਟੇਸ਼ਨ ਤੇ ਸੰਗਤਾਂ ਜਥੇ ਦੀ ਸੇਵਾ ਕਰਦੀਆਂ ਸਨ। ਜਦ ਸ੍ਰੀ ਪੰਜਾ ਸਾਹਿਬ ਦੇ ਸਿਖਾਂ ਨੂੰ ਇਸ ਆ ਰਹੇ ਜਥੇ ਦਾ ਪਤਾ ਲਗਾ, ਤਾਂ ਉਨ੍ਹਾਂ ਨੇ ਸਟੇਸ਼ਨ-ਮਾਸਟਰ ਨੂੰ ਕਿਹਾ ਕਿ ਜੱਥਾ ਲਿਆ ਰਹੀ ਗੱਡੀ ਨੂੰ ਕੁਝ ਚਿਰ ਰੋਕਿਆ ਜਾਵੇ, ਤਾਂ ਜੁ ਅਸੀਂ ਆਪਣੇ ਵੀਰਾਂ ਦੀ ਜਲ-ਪਾਣੀ ਦੀ ਸੇਵਾ ਕਰ ਸਕੀਏ। ਬਾਬੂ ਨੇ ਨਾਂਹ ਕਰ ਦਿਤੀ। ਇਹ ਨਾਂਹ ਸੁਣ ਕੇ ਭਾਈ ਕਰਮ ਸਿੰਘ ਤੇ ਭਾਈ ਪਰਤਾਪ ਸਿੰਘ ਰੇਲ ਦੀ ਲਾਈਨ ਉਤੇ ਬਹਿ ਗਏ। ਅਗਾਂ ਵੀ ਬਧੇਰੇ ਸਿੰਘ ਬਹਿ ਗਏ ਜਾਂ ਲੰਮੇ ਪੈ ਗਏ। ਗੱਡੀ ਆ ਗਈ। ਇੰਜਨ ਨੇ ਚੀਕਾਂ ਮਾਰੀਆਂ। ਸਿੰਘ ਡਟੇ ਰਹੇ। ਗੱਡੀ ਵੀ ਲਗੀ ਆਈ। ਭਾਈ ਕਰਮ ਸਿੰਘ ਤੇ ਭਾਈ ਪਰਤਾਪ ਸਿੰਘ ਇੰਜਨ ਹੇਠ ਪੀਠੇ ਗਏ। ਅਗੇ ਹੋਰ ਵੀ ਪਏ ਸਨ। ਉਨ੍ਹਾਂ ਵਿਚੋਂ ਕੋਈ ਨਾ ਹਿਲਿਆ। ਗੱਡੀ ਖੜੋ ਗਈ। ਸਿੱਖ ਸੰਗਤਾਂ ਨੇ ਕੈਦੀ ਬਣਾ ਕੇ ਲਿਜਾਏ ਜਾ ਰਹੇ ਆਪਣੇ ਧਰਮ-

ਵੀਰਾਂ ਦੀ ਰੱਜ ਕੇ ਸੇਵਾ ਕੀਤੀ। ਉਨ੍ਹਾਂ ਦੀ ਆਗਿਆ ਖੁਸ਼ੀ ਲੈ ਕੇ ਗੱਡੀ ਤੋਰੀ ਗਈ।

ਕਾਰ-ਸੇਵਾ—

ਇਸ ਲਹਿਰ ਵਿਚ ਇਕ ਹੋਰ ਜਰੂਰੀ ਉੱਤਮ ਕੰਮ ਹੋਇਆ। ਉਹ ਇਹ ਕਿ ਅੰਮ੍ਰਿਤਸਰ ਦੇ ਅੰਮ੍ਰਿਤ-ਸਰੋਵਰ ਦੀ ਕਾਰ (ਗਾਰ, ਚਿੱਕੜ) ਕੱਢਣ ਦੀ ਸੇਵਾ ਕੀਤੀ ਗਈ। ਇਸ ਵਿਚ ਸਾਰੇ ਹਿੰਦੁਸਤਾਨ ਦੇ ਸਿੱਖਾਂ ਨੇ ਹਿੱਸਾ ਲਿਆ।

ਲੱਖਾਂ ਦੀ ਗਿਣਤੀ ਵਿਚ ਸੰਗਤਾਂ ਸ੍ਰੀ ਅੰਮ੍ਰਿਤਸਰ ਪੁੱਜੀਆਂ। ਪੰਥ ਦੇ ਹਰੇਕ ਫਿਰਕੇ ਤੇ ਦਰਜੇ ਦੇ ਸ਼ਰਧਾਲੂਆਂ ਮਰਦਾਂ, ਤੀਵੀਆਂ, ਬੱਚਿਆਂ ਬੱਚੀਆਂ ਨੇ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਸੇਵਾ ਕੀਤੀ। ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਜੀ ਤੇ ਸਿਖ ਰਿਆਸਤਾਂ ਦੇ ਕਰਮਚਾਰੀ ਵੀ ਸ਼ਾਮਲ ਹੋਏ।

ਕਾਰ-ਸੇਵਾ ੧੭ ਜੂਨ ੧੯੨੩ ਨੂੰ ਅਰੰਭ ਹੋਈ ਤੇ ਮਹੀਨਾ ਭਰ ਹੁੰਦੀ ਰਹੀ। ਅਰੰਭ ਵਾਲੇ ਦਿਨ ਗੁਰਦੁਆਰਾ ਪਿਪਲੀ ਸਾਹਿਬ ਤੋਂ ਜਲੂਸ ਸ਼ੁਰੂ ਹੋਇਆ। ਇਹ ਪਿਪਲੀ ਸਾਹਿਬ ਤੋਂ ਦਰਬਾਰ ਸਾਹਿਬ ਤੀਕ ਲੰਮਾ ਸੀ। ਇਸ ਸੇਵਾ ਵਿਚ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਵਧ ਚੜ੍ਹ ਕੇ ਹਿੱਸਾ ਲਿਆ। ੨੦੦ ਮੁਸਲਮਾਨ ਮਰਦ, ਤੀਵੀਆਂ ਤੇ ਬੱਚੇ ਪ੍ਰੇਮ ਨਾਲ ਸੇਵਾ ਕਰਦੇ ਸਨ। ਸੇਵਾ ਤੋਂ ਵਿਹਲੇ ਹੋ ਕੇ ਉਹ ਹੋਰਨਾਂ ਦੇ ਨਾਲ ਪੰਗਤ ਵਿਚ ਬਹਿ ਕੇ, ਗੁਰੂ ਕੇ ਲੰਗਰੋਂ ਪਰਸ਼ਾਦ ਛਕਦੇ ਸਨ ਅਤੇ ਲੰਗਰ ਪਾਸ ਗੁਰੂ ਕੇ ਬਾਗ ਵਿਚ ਨਮਾਜ਼ ਪੜ੍ਹਦੇ ਸਨ।

ਮੋਰਚਾ ਭਾਈ ਫੇਰੂ—

ਭਾਈ ਫੇਰੂ ਜ਼ਿਲ੍ਹਾ ਲਾਹੌਰ ਵਿਚ ਇਕ ਪਰਸਿਧ ਗੁਰਦੁਆਰਾ ਹੈ ਜਿਸ ਦੇ ਨਾਂ ਚੋਖੀ ਭੋਂ ਹੈ। ਗੁਰਦੁਆਰਾ-ਸੁਧਾਰ ਲਹਿਰ ਦੇ ਸ਼ੁਰੂ ਵਿਚ ਏਥੋਂ ਦੇ ਮਹੰਤ ਕ੍ਰਿਸ਼ਨ ਦਾਸ ਨੇ ੨੧ ਦਸੰਬਰ ਸੰਨ ੧੯੨੨ ਨੂੰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਮਝੌਤਾ ਕਰ ਲਿਆ। ਉਸ ਨੂੰ ੪੦੦ ਰੁਪਏ ਮਹੀਨਾ ਅਤੇ ਰਸਦ ਦੇਣ ਦਾ ਫੈਸਲਾ ਹੋਇਆ। ਉਸ ਨੇ ੨੮ ਦਸੰਬਰ ਨੂੰ ਗੁਰਦੁਆਰੇ ਦਾ ਕਬਜ਼ਾ ਸ਼੍ਰੋਮਣੀ ਕਮੇਟੀ ਨੂੰ ਦੇ ਦਿਤਾ। ਪਰ ਕੁਝ ਚਿਰ ਮਗਰੋਂ ਉਹ ਸਮਝੌਤੇ ਤੋਂ ਫਿਰ ਗਿਆ। ਉਸ ਨੇ ਗੁਰਦੁਆਰਾ ਕਮੇਟੀ ਵੱਲੋਂ ਨੀਅਤ ਕੀਤੇ ਹੋਏ ਮੈਨੇਜਰ ਅਤੇ ਹੋਰ ਪਰਬੰਧਕਾਂ ਵਿਰੁਧ ਮੁਕੱਦਮਾ ਚਾਲੂ ਕਰ ਦਿਤਾ। ੭ ਦਸੰਬਰ ੧੯੨੩ ਨੂੰ ਪੁਲਸ ਨੇ ਮੈਨੇਜਰ ਤੇ ੧੦ ਹੋਰ ਸਿੰਘਾਂ ਨੂੰ ਗਰਿਫਤਾਰ ਕਰ ਲਿਆ।

ਗੁਰਦੁਆਰੇ ਦੀ ਭੋਂ ਬਾਰੇ ਡਿਪਟੀ ਕਮਿਸ਼ਨਰ ਲਾਹੌਰ ਦੀ ਅਦਾਲਤ ਵਿਚ ਮੁਕੱਦਮਾ ਚਲ ਰਿਹਾ ਸੀ। ਉਸ ਨੇ ਜ਼ਮੀਨ ਦਾ ਇੰਤਕਾਲ ਸ਼੍ਰੋਮਣੀ ਕਮੇਟੀ ਦੇ ਨਾਂ ਕਰ ਦਿਤਾ। ਸ਼੍ਰੋਮਣੀ ਕਮੇਟੀ ਨੇ ਭੋਂ ਦਾ ਕਬਜ਼ਾ ਲੈਣਾ ਚਾਹਿਆ। ਮਹੰਤ ਨੇ ਕਬਜ਼ਾ ਦੇਣੋਂ ਨਾਂਹ ਕਰ ਦਿੱਤੀ। ਉਸ ਨੇ ਪੁਲਸ ਪਾਸੋਂ ਮਦਦ ਮੰਗੀ। ਪੁਲਸ ਨੇ ਝਟ ਪਟ ਮੌਕੇ ਉਤੇ ਪਹੁੰਚ ਕੇ ੩੪ ਅਕਾਲੀਆਂ ਤੇ ਪੁਜਾਰਿਆਂ ਨੂੰ ੨ ਜਨਵਰੀ ੧੯੨੪ ਵਾਲੇ ਦਿਨ ਗ੍ਰਿਫਤਾਰ ਕਰ ਲਿਆ। ਇਹ ਸਰਾ ਸਰ ਧਕਾ ਸੀ। ੫ ਜਨਵਰੀ ੧੯੨੪ ਨੂੰ ਭਾਈ ਫੇਰੂ ਵਿਚ ਮੋਰਚਾ ਲਗ ਗਿਆ। ਹਰ ਰੋਜ਼ ੨੫ ਸਿੰਘਾਂ ਦਾ ਜੱਥਾ ਭਾਈ ਫੇਰੂ ਜਾਂਦਾ ਅਤੇ ਗਰਿਫਤਾਰ ਹੁੰਦਾ ਸੀ। ਇਸ ਮੋਰਚੇ ਵਿਚ ਚਾਰ ਹਜ਼ਾਰ ਤੋਂ ਵਧੀਕ ਗਰਿਫਤਾਰੀਆਂ ਹੋਈਆਂ। ੨੦ ਸਤੰਬਰ ੧੯੨੫ ਨੂੰ ਭਾਈ ਫੇਰੂ ਵਿਚ ਇਕ ਖੂਨ ਹੋ ਗਿਆ। ਇਸ ਤੇ ਸ਼੍ਰੋਮਣੀ ਕਮੇਟੀ ਨੇ ਇਹ ਮੋਰਚਾ ਬੰਦ ਕਰ ਦਿਤਾ। ਗੁਰਦੁਆਰਾ ਕਾਨੂੰਨ ਬਣ ਜਾਣ ਤੇ ਜਾਇਦਾਦ ਦਾ ਝਗੜਾ ਮੁਕ ਗਿਆ। ਗੁਰਦੁਆਰੇ ਦਾ ਪਰਬੰਧ ਤੇ ਜ਼ਮੀਨ ਦਾ ਕਬਜ਼ਾ ਸ਼੍ਰੋਮਣੀ ਕਮੇਟੀ ਨੂੰ ਮਿਲ ਗਿਆ।

ਜੈਤੋ ਦਾ ਮੋਰਚਾ—

ਏਧਰ ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ ਤੇ ਸੀ ਅਤੇ ਸਿਖਾਂ ਵਿਚ ਅਥਾਹ ਜੋਸ਼ ਠਾਠਾਂ ਮਾਰ ਰਿਹਾ ਸੀ, ਓਧਰੋਂ ਸਰਕਾਰ ਨੇ ਸਿਖਾਂ

ਨੂੰ ਭੜਕਾਉਣ ਅਜ਼ਮਾਉਣ ਵਾਸਤੇ ਇਕ ਹੋਰ ਸ਼ੋਸ਼ਾ ਛੋੜ ਦਿਤਾ। ੯ ਜੁਲਾਈ ੧੯੨੩ ਨੂੰ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗੱਦੀਓਂ ਲਾਹਿਆ ਗਿਆ। ਇਸ ਦਾ ਕਾਰਨ ਇਹ ਸੀ ਕਿ ਪਟਿਆਲੇ ਤੇ ਨਾਭੇ ਦੇ ਮਹਾਰਾਜਿਆਂ ਵਿਚਕਾਰ ਨਿਜੀ ਝਗੜਾ ਸੀ। ਦੋਹਾਂ ਧਿਰਾਂ ਦੀ ਸੰਮਤੀ ਨਾਲ ਸਰਕਾਰ ਨੇ ਇਸ ਝਗੜੇ ਦੀ ਪੜਤਾਲ ਵਾਸਤੇ ਅਲਾਹਬਾਦ ਹਾਈ ਕੋਰਟ ਦਾ ਇਕ ਜੱਜ ਨੀਅਤ ਕੀਤਾ। ਉਸ ਨੇ ਨਾਭੇ ਦੇ ਮਹਾਰਾਜੇ ਵਿਰੁਧ ਫੈਸਲਾ ਦਿੱਤਾ। ਸਰਕਾਰ ਨੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਕਿਹਾ ਕਿ ਜਾਂ ਗੱਦੀ ਛਡ ਦਿਓ; ਨਹੀਂ ਤਾਂ ਤੁਹਾਡੇ ਵਿਰੁਧ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਇਆ ਜਾਵੇਗਾ। ਇਸ ਤੇ ਮਹਾਰਾਜੇ ਨੇ ਗੱਦੀ ਛਡਣੀ ਪਰਵਾਨ ਕਰ ਲਈ। ਸਰਕਾਰ ਨੇ ਤਿੰਨ ਲੱਖ ਰੁਪਏ ਸਾਲਾਨਾ ਖਰਚ ਨੀਅਤ ਕਰ ਕੇ ਮਹਾਰਾਜੇ ਨੂੰ ਡੇਰ੍ਹਾਦੂਨ ਭੇਜ ਦਿੱਤਾ।

ਮਹਾਰਾਜਾ ਰਿਪੁਦਮਨ ਸਿੰਘ ਅਜਾਦ ਖਿਆਲੀਆ ਸੀ। ਉਸ ਨੇ ਗੁਰਦੁਆਰਾ ਰਕਾਬ ਗੰਜ ਦਾ ਮਸਲਾ ਹੱਲ ਕਰਨ ਵਿਚ ਸਹਾਇਤਾ ਕੀਤੀ ਸੀ ਤੇ ਪੰਥ ਦਾ ਪੱਖ ਪੂਰਿਆ ਸੀ। ਇਸ ਕਰਕੇ ਸਿਖ ਉਸ ਨੂੰ ਚੰਗਾ ਗਿਣਦੇ ਸਨ। ਉਸ ਦੇ ਗੱਦੀ ਤੋਂ ਲਾਹੇ ਜਾਣ ਵਿਰੁਧ ਸਿਖਾਂ ਵਿਚ ਸਖਤ ਐਜੀਟੇਸ਼ਨ ਹੋਈ। ਉਨ੍ਹਾਂ ਦਾ ਖਿਆਲ ਸੀ ਕਿ ਮਹਾਰਾਜੇ ਨੂੰ ਗੱਦੀਓਂ ਲਾਹੁਣ ਦਾ ਅਸਲੀ ਅੰਦਰਲਾ ਕਾਰਨ ਉਸ ਦਾ ਦੇਸ਼-ਭਗਤੀ ਤੇ ਪੰਥ-ਭਗਤੀ ਵਾਲਾ ਵਤੀਰਾ ਵਰਤਾਉ ਸੀ।

ਬਹੁਤ ਸਾਰੇ ਸਿੱਖਾਂ ਨੇ ਸ਼੍ਰੋਮਣੀ ਕਮੇਟੀ ਨੂੰ ਚਿੱਠੀਆਂ ਲਿਖੀਆਂ ਕਿ ਮਹਾਰਾਜੇ ਨਾਲ ਜੋ ਧੱਕਾ ਹੋਇਆ ਹੈ ਉਹ ਪੰਥ ਨਾਲ ਹੋਇਆ ਹੈ। ਕਮੇਟੀ ਇਸ ਮਾਮਲੇ ਨੂੰ ਆਪਣੇ ਹਥ ਵਿਚ ਲਵੇ ਅਤੇ ਮਹਾਰਾਜੇ ਨੂੰ ਮੁੜ ਗੱਦੀ ਤੇ ਬਿਠਾਉਣ ਦਾ ਜਤਨ ਕਰੇ।

ਓਧਰੋਂ ਸਰਕਾਰ ਕਹਿੰਦੀ ਸੀ ਕਿ ਜੱਜ ਨੇ ਪੂਰੀ ਪੜਤਾਲ ਮਗਰੋਂ ਫੈਸਲਾ ਮਹਾਰਾਜਾ ਨਾਭਾ ਦੇ ਵਿਰੁਧ ਦਿੱਤਾ ਸੀ। ਮਹਾਰਾਜੇ ਲਈ ਦੋ ਰਾਹ ਸਨ—ਜਾਂ ਉਹ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚੱਲਣਾ

ਪਰਵਾਨ ਕਰਦਾ ਜਾਂ ਚੁੱਪ ਕੀਤਾ ਗੱਦੀ ਤਿਆਗ ਦੇਂਦਾ। ਉਸ ਨੇ ਗੱਦੀ ਛਡਣੀ ਮੰਨ ਲਈ। ਉਸ ਨਾਲ ਧੱਕਾ ਕਿਵੇਂ ਹੋਇਆ ? ਨਾਲੇ ਇਹ ਮਾਮਲਾ ਨਾਭੇ ਪਟਿਆਲੇ ਦੇ ਮਹਾਰਾਜਿਆਂ ਦਾ ਨਿਜੀ ਅਤੇ ਰਾਜਸੀ ਹੈ । ਸ਼੍ਰੋਮਣੀ ਕਮੇਟੀ ਨਿਰੋਲ ਧਾਰਮਕ ਸੰਸਥਾ ਹੈ ਅਤੇ ਗੁਰਦੁਆਰਿਆਂ ਦਾ ਪਰਬੰਧ, ਸੇਵਾ ਤੇ ਰਾਖੀ ਕਰਨ ਲਈ ਬਣਾਈ ਗਈ ਪੰਥਕ ਜਥੇਬੰਦੀ ਹੈ। ਇਸ ਕਰ ਕੇ ਉਸ ਦਾ ਇਸ ਮਾਮਲੇ ਵਿਚ ਦਖਲ ਦੇਣਾ ਠੀਕ ਨਹੀਂ ।

ਫੇਰ ਵੀ ਸ਼੍ਰੋਮਣੀ ਕਮੇਟੀ ਨੇ ੫ ਅਗਸਤ ੧੯੨੩ ਨੂੰ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਅਤੇ ਫੈਸਲਾ ਕੀਤਾ ਕਿ ਸਾਰੇ ਯੋਗ ਤੇ ਪੁਰ-ਅਮਨ ਤਰੀਕਿਆਂ ਨਾਲ ਮਹਾਰਾਜੇ ਨਾਲ ਹੋਈ ਬੇਇਨਸਾਫੀ ਨੂੰ ਦੂਰ ਕੀਤਾ ਜਾਵੇ। ਨਾਲ ਹੀ ਉਸ ਨੇ ਪੰਥ ਨੂੰ ਅਪੀਲ ਕੀਤੀ ਕਿ ੯ ਸਤੰਬਰ ੧੯੨੩ ਨੂੰ 'ਨਾਭਾ ਦਿਨ' ਮਨਾਇਆ ਜਾਵੇ ਅਤੇ ਮਹਾਰਾਜਾ ਰਿਪੁਦਮਨ ਸਿੰਘ ਦੇ ਹੱਕ ਵਿਚ ਮਤੇ ਪਾਸ ਕੀਤੇ ਜਾਣ ਅਤੇ ਅਰਦਾਸੇ ਸੋਧੇ ਜਾਣ । ਸ਼੍ਰੋਮਣੀ ਅਕਾਲੀ ਦਲ ਨੇ ਇਸ ਫੈਸਲੇ ਦੀ ਪਰੋੜਤਾ ਕੀਤੀ । 'ਨਾਭਾ ਦਿਨ' ਸਭ ਥਾਈਂ ਬੜੇ ਜੋਸ਼ ਨਾਲ ਮਨਾਇਆ ਗਿਆ।

ਨਾਭੇ ਦੇ ਲੋਕਾਂ ਵਿਚ ਵੀ ਚੋਖੀ ਬੇਚੈਨੀ ਸੀ। ਜੈਤੋ ਦੇ ਇਲਾਕੇ ਦੀ ਸੰਗਤ ਨੇ ਫੈਸਲਾ ਕੀਤਾ ਕਿ ੨੫, ੨੬ ਤੇ ੨੭ ਅਗਸਤ ੧੯੨੩ ਨੂੰ ਗੁਰਦੁਆਰਾ ਗੰਗਸਰ ਵਿਚ ਦੀਵਾਨ ਤੇ ਪਾਠ ਕੀਤਾ ਜਾਵੇ। ਪੁਲਸ ਨੇ ਇਸ ਵਿਚ ਵਿਘਨ ਪਾਇਆ ਅਤੇ ੨੭ ਤਰੀਕ ਨੂੰ ਦੀਵਾਨ ਦੇ ਮੁਖੀ ਸਿੰਘ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚੋਂ ਗਰਿਫਤਾਰ ਕਰ ਲਿਆ। ਓਥੇ ਹਾਜ਼ਰ ਸੰਗਤਾਂ ਨੇ ਮਸੂਸ ਕੀਤਾ ਕਿ ਇਹ ਦੀਵਾਨ ਤੇ ਸੰਗਤ ਦੀ ਹਤਕ ਹੈ ਅਤੇ ਫੈਸਲਾ ਕੀਤਾ ਕਿ ਜਦ ਤੀਕ ਸਰਕਾਰ ਇਸ ਗੱਲ ਦਾ ਪਸਚਾਤਾਪ ਨਾ ਕਰੇ, ਦੀਵਾਨ ਅਤੇ ਪਾਠ ਦਾ ਸਿਲਸਿਲਾ ਜਾਰੀ ਰਖਿਆ ਜਾਵੇ ।

ਸ਼੍ਰੋਮਣੀ ਕਮੇਟੀ ਨੇ ੧ ਸਤੰਬਰ ੧੯੨੩ ਨੂੰ ੨੫ ਸਿੰਘਾਂ ਦਾ

ਜੱਥਾ ਪਾਠ ਕਰਨ ਲਈ ਭੇਜਿਆ। ਇਸ ਜੱਥੇ ਨੇ ਅਖੰਡ ਪਾਠ ਅਰੰਭੇ। ੧੪ ਸਤੰਬਰ ਨੂੰ ਰਿਆਸਤੀ ਅਫਸਰਾਂ ਨੇ ਅਖੰਡ ਪਾਠ ਕਰ ਰਹੇ ਸਿੰਘ ਨੂੰ, ਹੋਰ ਪਾਠੀਆਂ ਅਤੇ ਸੰਗਤ ਨੂੰ ਗਰਿਫਤਾਰ ਕਰ ਲਿਆ। ਇਸ ਸੰਬੰਧੀ ਇਕ ਧੜੇ ਵਲੋਂ ਤਾਂ ਇਹ ਕਿਹਾ ਗਿਆ ਕਿ ਅਖੰਡ ਪਾਠ ਖੰਡਤ ਕੀਤਾ ਜਾਂ ਰੋਕ ਦਿਤਾ ਗਿਆ। ਸਰਕਾਰੀ ਅਫਸਰਾਂ ਦਾ ਬਿਆਨ ਸੀ ਕਿ ਇਕ ਤਿਆਰ ਬਰਤਿਆਰ ਸਿੰਘ ਇਸ਼ਨਾਨ ਕਰ ਕੇ ਅਖੰਡ ਪਾਠ ਕਰ ਰਹੇ ਸਿੰਘ ਦੇ ਪਾਸ ਬਹਿ ਗਿਆ, ਜਿਵੇਂ ਪਾਠੀ ਬਦਲਣ ਸਮੇਂ ਬੈਠੀ ਦਾ ਹੈ; ਉਸ ਨੇ ਪਾਠ ਅਰੰਭ ਕਰ ਦਿਤਾ, ਅਤੇ ਮਗਰੋਂ ਪਹਿਲੇ ਪਾਠੀ ਨੂੰ ਅਡੋਲ ਹੀ ਚੁਕ ਲਿਆ ਗਿਆ। ਸ: ਤੇਜਾ ਸਿੰਘ ਜੀ ਸਮੁੰਦਰੀ ਨੇ ਜੋ ਬਿਆਨ ਦਿਤਾ ਉਸ ਤੋਂ ਪਤਾ ਲੱਗਦਾ ਹੈ ਕਿ ਇਸ ਘਟਨਾ ਬਾਰੇ ਸ਼ਿਕਾਇਤ ਇਹ ਸੀ ਕਿ ਅਫਸਰਾਂ ਨੇ ਕੜਾਹ ਪਰਸ਼ਾਦ ਤੋਂ ਬਿਨਾਂ ਹੀ ਅਖੰਡ ਪਾਠ ਦਾ ਭੋਗ ਪਾਇਆ।

ਖੈਰ, ੧੪ ਸਤੰਬਰ ਤੋਂ ਮਗਰੋਂ ਜੈਤੋ ਵਿਚ ਮੋਰਚਾ ਲਗ ਗਿਆ। ਸ਼੍ਰੋਮਣੀ ਕਮੇਟੀ ਨੇ ੧੫ ਸਤੰਬਰ ਤੋਂ ਸ੍ਰੀ ਅਕਾਲ ਤਖਤ ਤੋਂ ੨੫-੨੫ ਸਿੰਘਾਂ ਦੇ ਜਥੇ ਭੇਜਣੇ ਸ਼ੁਰੂ ਕੀਤੇ। ਇਨ੍ਹਾਂ ਨੂੰ ਗਰਿਫਤਾਰ ਕੀਤਾ ਜਾਂਦਾ ਤੇ ਦੂਰ ਜਾ ਕੇ ਛੱਡ ਦਿੱਤਾ ਜਾਂਦਾ। ਮਗਰੋਂ ਮਾਰ ਕੁਟਾਈ ਤੇ ਬਹੁਤ ਸਖਤੀ ਕੀਤੀ ਜਾਣ ਲੱਗ ਪਈ। ਇਹ ਸਿਲਸਿਲਾ ਪੰਜ ਕੁ ਮਹੀਨੇ ਇਵੇਂ ਜਾਰੀ ਰਿਹਾ।

ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਕਾਨੂੰਨ ਵਿਰੁਧ—

ਸਿੱਖਾਂ ਵਿਚ ਦਿਨੋ ਦਿਨ ਜੋਸ਼ ਵਧਦਾ ਤੇ ਲਹਿਰ ਤੇਜ਼ ਹੁੰਦੀ ਜਾ ਰਹੀ ਸੀ। ਅੰਗਰੇਜ਼ ਸਰਕਾਰ ਇਸ ਨੂੰ ਦਬਾਉਣ ਲਈ ਆਪਣਾ ਸਾਰਾ ਟਿੱਲ ਲਾਉਣ ਉਤੇ ਤੁਲੀ ਹੋਈ ਸੀ। ਇਸ ਲਹਿਰ ਨੂੰ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦਲ ਚਲਾ ਰਹੇ ਸਨ। ਸਰਕਾਰ ਨੇ ੧੩ ਅਕਤੂਬਰ ੧੯੨੩ ਨੂੰ ਇਨ੍ਹਾਂ ਦੋਹਾਂ ਜਥੇਬੰਦੀਆਂ ਨੂੰ ਕਾਨੂੰਨ ਵਿਰੁਧ ਕਰਾਰ ਦੇ ਦਿੱਤਾ ਅਤੇ ਸਾਰੇ ਮੁਖੀ ਲੀਡਰ ਗਰਿਫਤਾਰ ਕਰ ਲਏ। ਉਨ੍ਹਾਂ ਦੇ ਵਿਰੁਧ ਬਗਾਵਤ, ਸਾਜ਼ਿਸ਼, ਬਾਦਸ਼ਾਹ ਵਿੱਰੁਧ ਜੰਗ,

ਅਤੇ ਹੋਰ ਕਰੜੇ ਜੁਰਮਾਂ ਦੇ ਦੋਸ਼ ਲਾਏ ਗਏ, ਜਿਨ੍ਹਾਂ ਵਿਚੋਂ ਕੁਝ ਦੀ ਸਜ਼ਾ ਉਮਰ ਕੈਦ ਤੇ ਕਾਲੇ ਪਾਣੀ ਅਤੇ ਕੁਝ ਦੀ ਫਾਂਸੀ ਸੀ। ਉਨ੍ਹਾਂ ਲੀਡਰਾਂ ਦਾ ਮੁਕੱਦਮਾ ਪਹਿਲਾਂ ਅੰਮ੍ਰਿਤਸਰ ਹੁੰਦਾ ਰਿਹਾ, ਫੇਰ ਉਨ੍ਹਾਂ ਨੂੰ ਲਾਹੌਰ ਦੇ ਕਿਲ੍ਹੇ ਵਿਚ ਲਿਜਾਇਆ ਗਿਆ ਅਤੇ ਮੁਕੱਦਮੇ ਦੀ ਕਾਰਵਾਈ ਓਥੇ ਹੁੰਦੀ ਰਹੀ।

ਓਧਰੋਂ ਪੰਜਾਬ ਅਤੇ ਸਿਖ ਰਿਆਸਤਾਂ ਵਿਚ ਸਿਖਾਂ ਉਪਰ ਅੱਤ ਦੀ ਸਖਤੀ ਅਰੰਭ ਹੋ ਗਈ। ਧੜਾ ਧੜ ਗਰਿਫਤਾਰੀਆਂ ਹੁੰਦੀਆਂ, ਕੈਦਾਂ ਬੋਲਦੀਆਂ, ਜੁਰਮਾਨੇ ਹੁੰਦੇ, ਅਤੇ ਕੈਦੀਆਂ ਨਾਲ ਪਸ਼ੂਪੁਣੇ ਵਾਲਾ ਸਲੂਕ ਹੁੰਦਾ ਰਿਹਾ। ਇਸ ਸਭ ਕਾਸੇ ਨਾਲ ਅਕਾਲੀ ਲਹਿਰ ਮੱਠੀ ਪੈਣ ਦੇ ਥਾਂ ਸਗੋਂ ਹੋਰ ਵੀ ਵਧੇਰੇ ਗਰਮ ਤੇ ਤੇਜ਼ ਹੋ ਗਈ। ਸਿੱਖ ਸੰਗਤਾਂ ਨੇ ਅਤੇ ਦੇਸ ਭਰ ਦੇ ਅਗਾਂਹ-ਵਧੂ ਤਬਕੇ ਨੇ ਇਸ ਲਹਿਰ ਨਾਲ ਹਮਦਰਦੀ ਪ੍ਰਗਟ ਕੀਤੀ ਤੇ ਹਰ ਪਰਕਾਰ ਦੀ ਸਹਾਇਤਾ ਦਿਤੀ।

ਸ਼੍ਰੋਮਣੀ ਕਮੇਟੀ ਦੇ ਪਹਿਲੇ ਜੱਥੇ ਦੀ ਗਰਿਫਤਾਰੀ ਮਗਰੋਂ ਉਸ ਦਾ ਕੰਮ ਦੂਜੇ ਜਥੇ ਨੇ ਸੰਭਾਲਿਆ। ਇਸ ਨੂੰ ਵੀ ੭ ਜਨਵਰੀ ੧੯੨੪ ਨੂੰ ਸ੍ਰੀ ਅਕਾਲ ਤਖਤ ਤੇ ਮੀਟਿੰਗ ਕਰਦਿਆਂ ਗਰਿਫਤਾਰ ਕਰ ਲਿਆ ਗਿਆ ਅਤੇ ਸਾਰੇ ਮੈਂਬਰਾਂ ਨੂੰ ਦੋ ਦੋ ਸਾਲ ਕੈਦ ਅਤੇ ਪੰਜ ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿਤੀ ਗਈ। ਇਸ ਮਗਰੋਂ ਹੋਰ ਕਮੇਟੀ ਕਾਇਮ ਹੋ ਗਈ ਅਤੇ ਕੰਮ ਕਰਨ ਲੱਗ ਪਈ। ਅਕਤੂਬਰ ੧੯੨੪ ਵਿਚ ਸ਼੍ਰੋਮਣੀ ਕਮੇਟੀ ਦੇ ਤੀਜੇ ਜਥੇ ਦੇ ਮੁਖੀ ਗਰਿਫਤਾਰ ਕੀਤੇ ਗਏ।

ਨਾਭੇ, ਫਰੀਦਕੋਟ ਤੇ ਪਟਿਆਲੇ ਵਿਚ ਵੀ ਸਿੰਘਾਂ ਉਤੇ ਅੱਤ ਦੀ ਸਖਤੀ ਕੀਤੀ ਗਈ। ਹਜ਼ਾਰਾਂ ਨੂੰ ਕੈਦ ਤੇ ਜੁਰਮਾਨੇ ਦੀ ਸਜ਼ਾ ਹੋਈ ਅਤੇ ਬਹੁਤ ਸਾਰੇ ਖਾਨਦਾਨਾਂ ਨੂੰ ਰਿਆਸਤਾਂ ਵਿਚੋਂ ਜਲਾ-ਵਤਨ ਕੀਤਾ ਗਿਆ।

### ਜੈਤੋ ਨੂੰ ਸ਼ਹੀਦੀ ਜੱਥੇ—

ਪੰਥ ਵਿਚ ਨਾਭੇ ਦੇ ਅੰਗਰੇਜ਼ੀ ਪਰਬੰਧ ਬਾਰੇ ਜੋਸ਼ ਤੇ ਰੋਸ ਦੀ ਲਹਿਰ ਵਧਦੀ ਫੈਲਦੀ ਜਾ ਰਹੀ ਸੀ। ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ

ਅਕਾਲੀ ਦਲ ਨੇ ਫੈਸਲਾ ਕੀਤਾ ਕਿ ਗੰਗਸਰ ਜੈਤੋ ਵਿਚ ਖੰਡਤ ਹੋਏ ਅਖੰਡ ਪਾਠ ਨੂੰ ਮੁੜ ਜਾਰੀ ਤੇ ਸੰਪੂਰਨ ਕਰਨ ਅਤੇ ਗੁਰਦੁਆਰੇ ਦੀ ਯਾਤਰਾ ਨੂੰ ਖੁਲ੍ਹੀ ਕਰਾਉਣ ਲਈ ਪੰਜ ਪੰਜ ਸੌ ਦੇ ਸ਼ਹੀਦੀ ਜੱਥੇ ਭੇਜੇ ਜਾਣ। ੯ ਫਰਵਰੀ ਸੰਨ ੧੯੨੪ (੨੭ ਮਾਘ ਸੰਮਤ ੧੯੮੧) ਨੂੰ ਬਸੰਤ ਪੰਚਮੀ ਵਾਲੇ ਦਿਨ ਪੰਜ ਸੌ ਅਕਾਲੀ ਤੇ ਨਿਰਮਲੇ ਸਿੰਘਾਂ ਦਾ ਪਹਿਲਾ ਸ਼ਹੀਦੀ ਜੱਥਾ ਸ੍ਰੀ ਅਕਾਲ ਤਖਤ ਤੋਂ ਵਾਜਿਆਂ ਗਾਜਿਆਂ ਅਤੇ ਅਸਮਾਨ-ਗੂੰਜਾਊ ਨਾਹਰਿਆਂ ਨਾਲ ਤੋਰਿਆ ਗਿਆ। ਉਸ ਤੋਂ ਪਹਿਲਾਂ ਸ੍ਰੀ ਅਕਾਲ ਤਖਤ ਦੇ ਜਥੇਦਾਰ ਨੇ ਜਥੇ ਨੂੰ ਹੁਕਮ ਦਿਤਾ ਕਿ ਤੁਸਾਂ ਪੂਰਨ ਤੌਰ ਤੇ ਸ਼ਾਂਤਮਈ ਰਹਿ ਕੇ ਹਰ ਪਰਕਾਰ ਦੀ ਸਖਤੀ ਝੱਲਣੀ ਤੇ ਮੌਤ ਤੀਕ ਕਬੂਲ ਕਰਨੀ। ਅਤੇ ਆਪਣੇ ਮਨੋਰਥ ਦੀ ਪੂਰਤੀ ਬਿਨਾਂ ਪਿਛਾਂਹ ਨਹੀਂ ਮੁੜਨਾ, ਤੁਹਾਡਾ ਮੰਤਵ ਕੇਵਲ ਗੁਰਦੁਆਰਾ ਗੰਗਸਰ ਦੀ ਯਾਤਰਾ ਤੇ ਅਖੰਡ ਪਾਠ ਨੂੰ ਨਵੇਂ ਸਿਰਿਓਂ ਜਾਰੀ ਕਰਨਾ ਹੈ।

ਫੇਰ ਜਥੇ ਵਲੋਂ ਅੰਤਮ ਸੰਦੇਸ਼ ਪੜ੍ਹਿਆ ਤੇ ਵੰਡਿਆ ਗਿਆ ਇਸ ਦੀਆਂ ਕੁਝ ਸਤਰਾਂ ਇਹ ਸਨ :-

"ਸੁਣੋ ਖਾਲਸਾ ਜੀ ਸਾਡੇ ਕੂਚ ਡੇਰੇ, ਅਸੀਂ ਆਖਰੀ ਫਤੇ ਬੁਲਾ ਚੱਲੇ।<br>
ਪਾਓ ਬੀ ਤੇ ਸਾਂਭ ਕੇ ਫਸਲ ਵੱਢੋ, ਅਸੀਂ ਡੋਲ੍ਹ ਕੇ ਰੱਤ ਪਿਆ ਚੱਲੇ।<br>
ਚੌਂਕੀਦਾਰ ਦੇ ਵਾਂਙ ਅਵਾਜ਼ ਦੇ ਕੇ, ਧੌਂਸੇ ਕੂਚ ਦੇ ਅਸੀਂ ਵਜਾ ਚੱਲੇ।<br>
ਤੁਸਾਂ ਆਪਣੀ ਅਕਲਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਬਾਹ ਚੱਲੇ।<br>
ਬੇੜਾ ਜ਼ੁਲਮ ਦਾ ਅੰਤ ਨੂੰ ਗਰਕ ਹੋਸੀ, ਹੰਝੂ ਖੂਨ ਦੇ ਅਸੀਂ ਵਹਾ ਚੱਲੇ।<br>
ਪੰਥ ਗੁਰੂ ਦਾ ਆਪ ਦਸਮੇਸ਼ ਰਾਖਾ, ਕੰਡੇ ਹੂੰਝ ਕੇ ਕਰ ਸਫਾ ਚੱਲੇ।<br>
ਅੰਗ ਸਾਕ ਕਬੀਲੜਾ ਬਾਲ ਬੱਚਾ, ਬਾਂਹ ਤੁਸਾਂ ਦੇ ਹੱਥ ਫੜਾ ਚੱਲੇ।<br>
ਨਦੀ ਨਾਵ ਸੰਜੋਗ ਦੇ ਹੋਣ ਮੇਲੇ, ਸਤ ਸ੍ਰੀ ਅਕਾਲ ਗਜਾ ਚੱਲੇ।"

ਇਸ ਜੱਥੇ ਦੇ ਜਥੇਦਾਰ ਸ: ਊਧਮ ਸਿੰਘ ਜੀ ਨਾਗੋਕੇ ਨੀਅਤ ਹੋਏ ਸਨ। ਪਰ ਉਨ੍ਹਾਂ ਨੂੰ ਜੱਥਾ ਤੁਰਨ ਤੋਂ ਇਕ ਦਿਨ ਪਹਿਲਾਂ ਗਰਿਫਤਾਰ ਕਰ ਲਿਆ ਗਿਆ। ਉਨ੍ਹਾਂ ਦੇ ਥਾਂ ਸ: ਊਧਮ ਸਿੰਘ ਜੀ

ਵਰਪਾਲ ਨੂੰ ਜਥੇਦਾਰ ਥਾਪਿਆ ਗਿਆ।

ਇਹ ਜਥਾ ਅੰਮ੍ਰਿਤਸਰੋਂ ਤੁਰ ਕੇ ਤਰਨ ਤਾਰਨ, ਨੁਸ਼ਹਿਰਾ ਪੰਨੂਆਂ, ਸਰਹਾਲੀ, ਮਰਹਾਣਾ, ਪੱਖੋ, ਜ਼ੀਰਾ, ਤਲਵੰਡੀ, ਮੁਦਕੀ, ਲੰਡੇਰੋੜੇ ਆਦਿ ਤੋਂ ਹੁੰਦਾ ਹੋਇਆ ਬਰਗਾੜੀ ਰਿਆਸਤ ਫਰੀਦਕੋਟ ਪੁਜਾ। ਇਹ ਥਾਂ ਜੈਤੋ ਤੋਂ ਪੰਜ ਛੇ ਮੀਲ ਤੇ ਹੈ। ਏਥੇ ਕੁਝ ਦਿਨ ਪੜਾ ਕੀਤਾ ਗਿਆ। ਏਥੋਂ ਜਥੇ ਨੇ ੨੧ ਫਰਵਰੀ ਸੰਨ ੧੯੨੪ (੯ ਫੱਗਣ ਸੰਮਤ ੧੯੮੧) ਨੂੰ ਜੈਤੋ ਵੱਲ ਕੂਚ ਕੀਤਾ। ਉਸ ਵੇਲੇ ਜਥੇ ਦੇ ਨਾਲ ਦਸ ਹਜ਼ਾਰ ਦੇ ਕਰੀਬ ਸੰਗਤਾਂ ਸਨ। ਕਾਂਗਰਸ ਦੇ ਨੇਤਾ ਡਾਕਟਰ ਕਿਚਲੂ ਅਤੇ ਸ੍ਰੀ ਗਿਡਵਾਨੀ, ਅਤੇ ਅਮਰੀਕੀ ਅਖਬਾਰ 'ਨੀਊ ਟਾਈਮਜ਼ ਦਾ ਪੱਤਰ-ਪਰੇਰਕ ਮਿਸਟਰ ਜ਼ਮਾਂਡ ਵੀ ਜਥੇ ਦੇ ਨਾਲ ਸਨ। ਕਾਂਗਰਸੀ ਨੇਤਾਵਾਂ ਨਾਲ ਅਫਸਰਾਂ ਦੀ ਗੱਲ ਬਾਤ ਹੋਈ। ਇਨ੍ਹਾਂ ਦੋਹਾਂ ਨੂੰ ਗਰਿਫਤਾਰ ਕੀਤਾ ਤੇ ਮਗਰੋਂ ਛਡ ਦਿਤਾ ਗਿਆ।

ਬਰਗਾੜੀ ਤੋਂ ਜਥਾ ਸ਼ਬਦ ਪੜ੍ਹਦਾ ਗੁਰਦੁਆਰਾ ਟਿੱਬੀ ਸਾਹਿਬ ਵਲ ਵਧਿਆ। ਅੱਗੋਂ ਰਿਆਸਤ ਨਾਭਾ ਦੇ ਅੰਗਰੇਜ਼ ਪਰਬੰਧਕ ਨੇ ਜ਼ੱਥੇ ਨੂੰ ਹੁਕਮ ਸੁਣਾਇਆ ਕਿ ਤੁਸੀਂ ਅਗੇ ਨਹੀਂ ਜਾ ਸਕਦੇ, ਪਰ ਕਿਸੇ ਨੇ ਇਸ ਹੁਕਮ ਦੀ ਪਰਵਾਹ ਨਾ ਕੀਤੀ। ਜਥਾ ਤੁਰਿਆ ਗਿਆ। ਫੇਰ ਰਸਾਲੇ ਦੇ ਸਿਪਾਹੀਆਂ ਨੇ ਬੰਦੂਕਾਂ ਦੇ ਫਾਇਰ ਕੀਤੇ। ਮਸ਼ੀਨ-ਗੰਨ ਵੀ ਚਲਾਈ ਗਈ। ਫੱਟੜ ਤੇ ਸ਼ਹੀਦ ਹੋ ਕੇ ਸਿੰਘ ਧੜਾ ਧੜ ਡਿਗਣ ਲੱਗ ਪਏ, ਪਰ ਜਥਾ ਪੂਰਨ ਸ਼ਾਂਤਮਈ ਅਤੇ ਸਹਿਜ-ਅਵਸਥਾ ਵਿਚ ਅਗੇ ਵਧਦਾ ਗਿਆ। ਜਥੇ ਦੇ ਨਾਲ ਬਹੁਤ ਸਾਰੀ ਸੰਗਤ ਵੀ ਅਗਾਂਹ ਵਧੀ। ਉਸ ਵਿਚੋਂ ਵੀ ਕਈ ਫੱਟੜ ਤੇ ਸ਼ਹੀਦ ਹੋਏ। ਇਕ ਬੀਬੀ ਦੇ ਕੁਛੜਲੇ ਦੁਧ ਚੁੰਘਦੇ ਬੱਚੇ ਨੂੰ ਗੋਲੀ ਲੱਗੀ ਤੇ ਉਹ ਸ਼ਹੀਦ ਹੋ ਗਿਆ। ਉਸ ਗੁਰੂ-ਪਿਆਰੀ ਬੀਬੀ ਨੇ ਕਮਾਲ ਦੇ ਜੇਰੇ ਤੇ ਧੀਰਜ ਨਾਲ ਆਪਣੇ ਜਿਗਰ ਦੇ ਟੋਟੇ, ਜਿੰਦ ਨਾਲੋਂ ਪਿਆਰੇ ਪੁੱਤਰ, ਨੂੰ ਰੇਤ ਉਪਰ ਧਰ ਦਿਤਾ ਅਤੇ ਆਪ ਜੱਥੇ ਦੇ ਨਾਲ ਦੌੜ ਗਈ।

ਗੋਲੀ ਚਲਦੀ ਗਈ ਅਤੇ ਜਥਾ ਦੁੜੰਗਾ ਲਾਂਙੀ ਗੁਰਦੁਆਰਾ

ਟਿੱਬੀ ਸਾਹਿਬ ਵਲ ਵਧਦਾ ਗਿਆ ਅਤੇ ਅੰਤ ਨੂੰ ਟਿੱਬੀ ਸਾਹਿਬ ਜਾ ਪੁੱਜਾ। ਇਸ ਮਗਰੋਂ ਜਥੇ ਦੇ ਬਚ ਰਹੇ ਮੈਂਬਰਾਂ ਨੂੰ ਗਰਿਫਤਾਰ ਕੀਤਾ ਗਿਆ। ਜਥੇਦਾਰ ਤੇ ਇਕ ਹੋਰ ਸਿੰਘ ਨੂੰ ਸੱਤ ਸੱਤ ਸਾਲਦੀ ਕੈਦ ਦੀ ਸਜ਼ਾ ਹੋਈ। ਦੋਂਹ ਹੋਰ ਸਿੰਘਾਂ ਤੇ ਇਕ ਸਿਖ ਮਾਈ ਨੂੰ ਜਥੇ ਦੀ ਸੇਵਾ ਕਰਨ ਦੇ ਦੋਸ਼ ਵਿਚ ਦਸ ਦਸ ਸਾਲ ਦੀ ਕੈਦ ਬੋਲੀ ਗਈ। ਜਥੇ ਦੇ ਬਾਕੀ ਦੇ ੪੪੪ ਸਿੰਘ ਬਾਵਲ ਭੇਜੇ ਗਏ। ਓਥੇ ਉਨ੍ਹਾਂ ਉਤੇ ਬੜੀ ਸਖਤੀ ਕੀਤੀ ਗਈ।

ਗੋਲੀ ਚੱਲਣ ਨਾਲ ਘਟੋ ਘਟ ੪੦–੫੦ ਸਿੱਖ ਜਖਮੀ ਹੋਏ। ਜਖਮੀਆਂ ਵਿਚੋਂ ਹੌਰਥੇ ਜਾ ਸ਼ਹੀਦ ਹੋ ਗਿਆਂ ਤੋਂ ਇਲਾਵਾ ੨੨ ਸਿੰਘ ਓਥੇ ਹੀ ਸ਼ਹੀਦ ਹੋਏ । ਉਨ੍ਹਾਂ ਦਾ ਸਸਕਾਰ ਕਿਲ੍ਹੇ ਤੇ ਮੰਡੀ ਦੇ ਬਾਹਰਲੇ ਪਾਸੇ ਕੀਤਾ ਗਿਆ । ਇਨ੍ਹਾਂ ਵਿਚੋਂ ੧੭ ਸਿੰਘਾਂ ਦੇ ਨਾਂ ਪਤੇ ਮਿਲ ਸਕੇ। ਉਨ੍ਹਾਂ ਦੇ ਨਾਵਾਂ ਦੀ ਸਿਲ ਟਿੱਬੀ ਸਾਹਿਬ ਲਾਈ ਗਈ।

ਇਸ ਤੋਂ ਮਗਰੋਂ ੧੬ ਸ਼ਹੀਦੀ ਜਥੇ ਸ੍ਰੀ ਅਕਾਲ ਤਖਤ ਸਾ: ਤੋਂ ਰਵਾਨਾ ਕੀਤੇ ਗਏ। ਸਰਕਾਰ ਨੇ ਅਖੀਰੀ ਜਥੇ ਤੋਂ ਬਿਨਾਂ ਸਭ ਨੂੰ ਗਰਿਫਤਾਰ ਕਰ ਲਿਆ। ਕੈਦ ਵਿਚ ਉਨ੍ਹਾਂ ਸਿੰਘਾਂ ਉਤੇ ਬਹੁਤ ਬੇਰਹਿਮੀ ਭਰੀ ਸਖਤੀ ਅਤੇ ਮਾਰ-ਕੁਟਾਈ ਕੀਤੀ ਗਈ। ਕਈਆਂ ਦੇ ਅੰਗ ਮਾਰੇ ਗਏ, ਕਈਆਂ ਦੇ ਸਰੀਰ ਸਦਾ ਲਈ ਰੋਗੀ ਤੇ ਨਿਕਾਰੇ ਹੋ ਗਏ। ਘਟੋ ਘਟ ਦੋ ਸੋ ਸਿੰਘ ਨਾਭਾ ਜੇਲ੍ਹ ਵਿਚ ਸ਼ਹੀਦ ਹੋ ਗਏ। ਪਰ ਕਿਸੇ ਵੀ ਗੁਰੂ ਦੇ ਲਾਲ ਨੇ ਹਾਰ ਨਾ ਮੰਨੀ, ਹਠ ਨਾ ਹਾਰਿਆ, ਤੇ ਮਾਫੀ ਨਾ ਮੰਗੀ। ਇਨ੍ਹਾਂ ਸ਼ਾਂਤਮਈ ਧਰਮੀ ਸੂਰਬੀਰਾਂ ਨੇ ਅਡੋਲ ਰਹਿ ਕੇ ਜੋ ਦੁਖ ਤੇ ਕਸ਼ਟ ਝੱਲੇ ਉਨ੍ਹਾਂ ਦੀ ਮਿਸਾਲ ਮਿਲਣੀ ਮੁਸ਼ਕਲ ਹੈ। ਇਨ੍ਹਾਂ ਸ਼ਹੀਦੀ ਜਥਿਆਂ ਵਿਚੋਂ ਇਕ ਜਥਾ ਸਾਰੇ ਦਾ ਸਾਰਾ ਫੌਜੀ ਪਿਨਸ਼ਨੀਆਂ ਦਾ ਸੀ । ਇਸ ਸ਼ਹੀਦੀ ਜੱਗ ਵਿਚ ਪੰਜਾਬੋਂ ਬਾਹਰੋਂ ਕਨੇਡਾ, ਸਮਾਟਰਾ, ਹਾਂਗ-ਕਾਂਗ, ਦਿੱਲੀ ਤੇ ਬੰਗਾਲ ਦੇ ਜਥੇ ਵੀ ਪੁੱਜੇ।

ਇਸ ਸਾਕੇ ਨੂੰ ਸੁਣ ਕੇ ਪੰਡਤ ਮਦਨ ਮੋਹਨ ਜੀ ਮਾਲਵੀਆ ਅਤੇ ਹਿੰਦ ਅਸੈਂਬਲੀ ਦੇ ਹੋਰ ਮੈਂਬਰ ਵੀ ਪੁੱਜੇ। ਪੰਡਤ ਜਵਾਹਰ ਲਾਲ

ਜੀ ਨਹਿਰੂ ਵੀ ਓਥੇ ਪੁਜੇ। ਪੰਡਤ ਜੀ ਨੂੰ ਗਰਿਫਤਾਰ ਕਰ ਕੇ ਬੜੀ ਭੈੜੀ ਜਗ੍ਹਾ ਬੁਰੀ ਤਰ੍ਹਾਂ ਰਖਿਆ ਗਿਆ ਅਤੇ ਮਗਰੋਂ ਛਡ ਦਿਤਾ ਗਿਆ।

ਇੰਨੇ ਚਿਰ ਨੂੰ ਗੁਰਦੁਆਰਾ ਕਨੂੰਨ ਬਣ ਗਿਆ। ਸੁਧਾਰਕਾਂ ਦਾ ਮਨੋਰਥ ਪੂਰਾ ਹੋ ਗਿਆ। ਓਧਰੋਂ ਸਰਕਾਰ ਨੇ ੨੭ ਜੁਲਾਈ ਸੰਨ ੧੯੨੫ ਨੂੰ ਜੈਤੋ ਦੇ ਕੈਦੀ ਛੱਡ ਦਿਤੇ। ਸਾਰੇ ਜਥੇ ਜੈਤੋ ਵਿਚ ਇਕੱਠੇ ਹੋਏ। ਖੰਡਤ ਹੋਇਆ ਅਖੰਡ ਪਾਠ ਜਾਰੀ ਕੀਤਾ ਗਿਆ। ੧੦੧ ਅਖੰਡ ਪਾਠਾਂ ਦਾ ਭੋਗ ਪਾਇਆ ਗਿਆ। ਉਸ ਤੋਂ ਮਗਰੋਂ ਸਭ ਜਥੇ ਵਾਪਸ ਆਏ ਅਤੇ ਤਰਨ ਤਾਰਨ ਆ ਟਿਕੇ। ਫੇਰ ਉਹ ਅੰਮ੍ਰਿਤਸਰ ਗਏ ਜਿਥੇ ਉਨ੍ਹਾਂ ਦਾ ਬਹੁਤ ਭਾਰੀ ਤੇ ਸ਼ਾਨਦਾਰ ਜਲੂਸ ਕਢਿਆ ਗਿਆ ਅਤੇ ਸ੍ਰੀ ਅਕਾਲ ਤਖਤ ਤੋਂ ਉਨ੍ਹਾਂ ਨੂੰ ਸਿਰੋਪਾਉ ਦਿਤੇ ਗਏ।

ਗੁਰਦੁਆਰਾ ਕਨੂੰਨ—

ਗੁਰਦੁਆਰਾ-ਸੁਧਾਰ (ਅਕਾਲੀ) ਲਹਿਰ ਦੀ ਤੇਜ਼ੀ ਨੂੰ ਅਤੇ ਸਿੱਖਾਂ ਵਿਚ ਦਿਨੋ ਦਿਨ ਵਧ ਰਹੇ ਜੋਸ਼ ਨੂੰ ਵੇਖ ਕੇ ਸਰਕਾਰ ਨੇ ਪਰਤੀਤ ਕੀਤਾ ਕਿ ਗੁਰਦੁਆਰਿਆਂ ਦੇ ਪਰਬੰਧ ਵਾਸਤੇ ਸਿੱਖਾਂ ਦੀ ਮਰਜ਼ੀ ਮੂਜਬ ਕੋਈ ਵਿਓਂਤ ਤਿਆਰ ਕਰਨੀ ਚਾਹੀਦੀ ਹੈ। ਇਸ ਆਸ਼ੇ ਨੂੰ ਮੁਖ ਰਖ ਕੇ ਸਰਕਾਰ ਨੇ ੧੬ ਫ਼ਰਵਰੀ ਸੰਨ ੧੯੨੧ ਨੂੰ ਇਕ ਪੜਤਾਲੀਆ ਕਮੇਟੀ ਬਣਾਉਣ ਦਾ ਐਲਾਨ ਕੀਤਾ ਅਤੇ ਫੈਸਲਾ ਹੋਇਆ ਕਿ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪ੍ਰਤੀਨਿਧਾਂ ਤੇ ਮਹੰਤਾਂ ਦੀ ਕਾਨਫਰੰਸ ਕੀਤੀ ਜਾਵੇ। ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ। ਫੇਰ ੧੪ ਮਾਰਚ ਸੰਨ ੧੯੨੧ ਨੂੰ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ ਗਿਆ ਕਿ ਧਰਮ-ਅਸਥਾਨਾਂ ਦੇ ਪਰਬੰਧ ਨੂੰ ਠੀਕ ਕਰਨ ਲਈ ਇਕ ਕਨੂੰਨ ਬਣਨਾ ਚਾਹੀਦਾ ਹੈ। ਨਾਲ ਹੀ ਫੈਸਲਾ ਹੋਇਆ ਕਿ ਅਜੇਹੇ ਕਨੂੰਨ ਦੇ ਬਣਨ ਤੀਕ ਤਿੰਨਾਂ ਮੈਂਬਰਾਂ ਦਾ ਇਕ ਕਮਿਸ਼ਨ ਨੀਅਤ ਕੀਤਾ ਜਾਵੇ ਪਰ ਇਹ ਕਾਰਵਾਈ ਵੀ ਸਫਲ ਨਾ ਹੋਈ। ਅੰਤ ਨੂੰ ਚੋਖੀ ਬਹਿਸ ਮਗਰੋਂ ਗੁਰਦੁਆਰਾ ਕਾਨੂੰਨ

ਨੰ: ੮ ੧੯੨੫ [The Gurdwara Act, 1925 (Punjab Act No. VIII of 1925)] ਪਾਸ ਹੋਇਆ । ਗਵਰਨਰ ਜਨਰਲ ਨੇ ਇਸ ਦੀ ਮਨਜ਼ੂਰੀ ੨੮ ਜੁਲਾਈ ਸੰਨ ੧੯੨੫ ਨੂੰ ਦਿੱਤੀ ਅਤੇ ੧ ਨਵੰਬਰ ੧੯੨੫ ਤੋਂ ਉਸ ਉਪਰ ਕਾਰਵਾਈ ਅਰੰਭ ਹੋਈ ।

ਇਸ ਕਨੂੰਨ ਦੇ ਅਧੀਨ "ਗੁਰਦੁਆਰਾ ਸੈਂਟਰਲ ਬੋਰਡ" ਦੀ ਚੋਣ ਹੋਈ। ਇਨ੍ਹਾਂ ਚੁਣੇ ਹੋਏ ਮੈਂਬਰਾਂ ਦੀ ਪਹਿਲੀ ਇਕੱਤਰਤਾ ੪ ਸਤੰਬਰ ੧੯੨੬ ਨੂੰ ਅੰਮ੍ਰਿਤਸਰ ਟਾਊਨ ਹਾਲ ਵਿਚ ਹੋਈ ਅਤੇ ਕਨੂੰਨ ਦੀ ਮਨਸ਼ਾ ਮੂਜਬ ੧੪ ਮੈਂਬਰ ਨਾਮਜ਼ਦ ਕੀਤੇ ਗਏ । ਇਸ ਤਰ੍ਹਾਂ 'ਗੁਰਦੁਆਰਾ ਸੈਂਟਰਲ ਬੋਰਡ' ਮੁਕੰਮਲ ਹੋ ਗਿਆ। ਇਸ ਮੁਕੰਮਲ ਹੋ ਚੁਕੇ ਬੋਰਡ ਦੀ ਪਹਿਲੀ ਮੀਟਿੰਗ ੨ ਅਕਤੂਬਰ ਸੰਨ ੧੯੨੬ ਨੂੰ ਟਾਊਨ ਹਾਲ ਵਿਚ ਹੋਈ । ਇਸ ਵਿਚ ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਹੋਈ । ਨਾਲ ਹੀ ਪਾਸ ਹੋਇਆ ਕਿ 'ਗੁਰਦੁਆਰਾ ਸੈਂਟਰਲ ਬੋਰਡ' ਦਾ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰਖਿਆ ਜਾਵੇ। ਸਰਕਾਰ ਨੇ ਇਹ ਨਾਂ ਪਰਵਾਨ ਕਰ ਲਿਆ। ਪੁਰਾਣੀ ਸ਼੍ਰੋਮਣੀ ਕਮੇਟੀ ਨੇ ਇਸ ਨਵੀਂ ਬਣੀ ਕਮੇਟੀ ਨੂੰ ੨੬ ਨਵੰਬਰ ਸੰਨ ੧੯੨੬ ਨੂੰ ਚਾਰਜ ਦੇਣਾ ਸ਼ੁਰੂ ਕੀਤਾ ਅਤੇ ੪ ਦਸੰਬਰ ਤੀਕ ਮੁਕੰਮਲ ਚਾਰਜ ਦੇ ਕੇ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਦਿੱਤਾ।

## ਸ਼੍ਰੋਮਣੀ ਕਮੇਟੀ ਦੀ ਰਿਹਾਈ :—

ਏਧਰ ਗੁਰਦੁਆਰਾ ਕਨੂੰਨ ਪਾਸ ਕਰਨ ਦੇ ਅਤੇ ਇਸ ਬੇਚੈਨੀ ਨੂੰ ਦੂਰ ਕਰਨ ਦੇ ਜਤਨ ਹੋ ਰਹੇ ਸਨ, ਓਧਰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਉਪਰ ਲਾਹੌਰ ਦੇ ਕਿਲ੍ਹੇ ਵਿਚ ਮੁਕੱਦਮਾ ਚਲ ਰਿਹਾ ਸੀ। ਇਕ ਸਮੇਂ ਉਸ ਜਥੇ ਨੂੰ ਇਹ ਵੀ ਕਿਹਾ ਗਿਆ ਕਿ ਤੁਸੀਂ ਆਪਣੀ ਮਨ-ਮਰਜ਼ੀ ਦਾ ਕਨੂੰਨ ਬਣਾ ਲਵੋ ਅਤੇ ਰੋੜਕਾ ਖਤਮ ਕਰੋ; ਪਰ ਇਹ ਤਜਵੀਜ਼ ਸਫਲ ਨਾ ਹੋ ਸਕੀ । ਮੁਕੱਦਮੇ ਦੇ ਵਿਚ ਹੀ ੧੭ ਜੁਲਾਈ ਸੰਨ ੧੯੨੬ ਨੂੰ ਸ: ਤੇਜਾ ਸਿੰਘ ਜੀ ਸਮੁੰਦਰੀ ਕਿਲ੍ਹੇ ਵਿਚ ਅਕਾਲ ਚਲਾਣਾ ਕਰ ਗਏ ।

ਗੁਰਦੁਆਰਾ ਕਨੂੰਨ ਪਾਸ ਹੋ ਕੇ ਚਾਲੂ ਹੋ ਜਾਣ ਦੇ ਕੁਝ ਚਿਰ ਮਗਰੋਂ ਸਰਕਾਰ ਨੇ ਇਹ ਕਨੂੰਨ ਮੰਨਣ ਲਈ ਕੁਝ ਸ਼ਰਤਾਂ ਜੇਲ੍ਹਾਂ ਵਿਚ ਡੱਕੇ ਸਿੰਘਾਂ ਨੂੰ ਭੇਜੀਆਂ। ਸਭ ਨੇ ਸ਼ਰਤਾਂ ਮੰਨ ਕੇ ਰਿਹਾ ਹੋਣੋਂ ਨਾਂਹ ਕਰ ਦਿੱਤੀ। ਪਰ ਸ਼੍ਰੋਮਣੀ ਕਮੇਟੀ ਦੇ ਕੁਝ ਮੈਂਬਰਾਂ ਨੇ ਇਹ ਸ਼ਰਤਾਂ ਮੰਨ ਲਈਆਂ। ਉਨ੍ਹਾਂ ਨੂੰ ਰਿਹਾ ਕੀਤਾ ਗਿਆ। ਇਸ ਦੇ ਕਾਰਨ ਪੰਥ ਵਿਚ ਦੋ ਧੜੇ ਬਣ ਗਏ। ਕੁਝ ਚਿਰ ਮਗਰੋਂ ਸਰਕਾਰ ਨੇ ਮੁਕੱਦਮਾ ਵਾਪਸ ਲੈ ਲਿਆ ਅਤੇ ਸ਼੍ਰੋਮਣੀ ਕਮੇਟੀ ਦੇ ਬਾਕੀ ਮੈਂਬਰਾਂ ਨੂੰ ਸ਼ਰਤਾਂ ਤੋਂ ਬਿਨਾਂ ਛੱਡ ਦਿਤਾ।

ਸ: ਤੇਜਾ ਸਿੰਘ ਜੀ ਸਮੁੰਦਰੀ ਬਹੁਤ ਹੀ ਉੱਚੇ ਦਰਜੇ ਦੇ ਨਿਸ਼ਕਾਮ ਤੇ ਨਿਰਮਾਣ ਪੰਥ-ਸੇਵਕ ਸਨ। ਉਨ੍ਹਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੰਮ੍ਰਿਤਸਰ ਵਿਚ 'ਤੇਜਾ ਸਿੰਘ ਸਮੁੰਦਰੀ ਹਾਲ' (ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਬਣਾਇਆ।

## ਗੁਰਦੁਆਰੇ ਪੰਥਕ ਪ੍ਰਬੰਧ ਹੇਠ :

ਗੁਰਦੁਆਰਾ ਕਨੂੰਨ ਉਪਰ ਵਰਤੋਂ ਹੋਣੀ ਅਰੰਭ ਹੋ ਗਈ। ਸਹਿਜੇ ਸਹਿਜੇ ਸਾਰੇ ਇਤਿਹਾਸਕ ਗੁਰਦੁਆਰੇ ਪੰਥ ਦੀ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਰਬੰਧ ਹੇਠ ਆ ਗਏ। ਕੁਝ ਗੁਰਦੁਆਰੇ—ਸ੍ਰੀ ਦਰਬਾਰ ਸਾਹਿਬ ਤੇ ਅੰਮ੍ਰਿਤਸਰ ਦੇ ਹੋਰ ਗੁਰਦੁਆਰੇ, ਸ੍ਰੀ ਤਰਨ ਤਾਰਨ ਤੇ ਸ੍ਰੀ ਨਨਕਾਣਾ ਸਾਹਿਬ—ਸਿੱਧੇ ਸ਼੍ਰੋਮਣੀ ਕਮੇਟੀ ਦੇ ਪਰਬੰਧ ਹੇਠ ਹਨ। ਹੋਰਨਾਂ ਗੁਰਦੁਆਰਿਆਂ ਦੇ ਪਰਬੰਧ ਵਾਸਤੇ ਸਥਾਨਕ ਗੁਰਦੁਆਰਾ ਕਮੇਟੀਆਂ ਹਨ। ਉਨ੍ਹਾਂ ਦੀ ਵੀ ਚੋਣ ਹੁੰਦੀ ਹੈ। ਉਹ ਸ਼੍ਰੋਮਣੀ ਕਮੇਟੀ ਦੀ ਨਿਗਰਾਨੀ ਹੇਠ ਕੰਮ ਕਰਦੀਆਂ ਹਨ।

ਹੁਣ ਗੁਰਦੁਆਰਿਆਂ ਵਿਚ ਉਹ ਕੁਰੀਤੀਆਂ ਅਤੇ ਗੁਰਮਤ ਵਿਰੁਧ ਕਾਰਵਾਈਆਂ ਨਹੀਂ ਹੁੰਦੀਆਂ ਜਿਹੜੀਆਂ ਮਹੰਤਾਂ ਤੇ ਪੁਜਾਰੀਆਂ ਦੇ ਵੇਲੇ ਹੁੰਦੀਆਂ ਸਨ। ਹੁਣ ਗੁਰਦੁਆਰਿਆਂ ਦੀ ਆਮਦਨ ਮੰਦੇ ਕੰਮਾਂ ਤੇ

ਐਸ਼ਾਂ ਵੈਲਾਂ ਲਈ ਨਹੀਂ ਵਰਤੀ ਜਾਂਦੀ, ਸਗੋਂ ਸਾਂਝੇ ਪੰਥਕ ਭਲਾਈ ਦੇ ਕਾਰਜਾਂ ਤੇਧਰਮ-ਪਰਚਾਰ ਉਤੇ ਖਰਚ ਹੁੰਦੀ ਅਤੇ ਗੁਰੂ ਲੇਖੇ ਲਗਦੀ ਹੈ।

ਹੁਣ ਗੁਰਦੁਆਰਿਆਂ ਦਾ ਪ੍ਰਬੰਧ ਪੰਥ ਦੇ ਚੁਣੇ ਹੋਏ ਬੰਦਿਆਂ ਦੇ ਹਥ ਵਿਚ ਹੈ। ਇਨ੍ਹਾਂ ਪ੍ਰਤੀਨਿਧਾਂ ਨੂੰ ਹਰ ਪੰਜੀਂ ਸਾਲੀਂ ਚੁਣਿਆ ਜਾਂਦਾ ਹੈ। ਇਸ ਕਰਕੇ ਗੁਰਦੁਆਰਾ ਪਰਬੰਧ ਹੁਣ ਪੰਥ ਦੀ ਮਰਜੀ ਮੂਜਬ ਚੱਲ ਸਕਦਾ ਹੈ ਤੇ ਚੱਲ ਰਿਹਾ ਹੈ। ਜੇ ਪੰਥ ਇਹ ਪਰਤੀਤ ਕਰੇ ਕਿ ਇਹ ਪਰਬੰਧ ਇਸ ਦੀ ਮਰਜੀ ਮੂਜਬ ਨਹੀਂ ਚਲ ਰਿਹਾ, ਤਾਂ ਇਹ ਇਸ ਨੂੰ ਸੋਧਣ ਤੇ ਠੀਕ ਲੀਹਾਂ ਉਪਰ ਤੋਰਨ ਦੀ ਸਮਰਥਾ ਰਖਦਾ ਹੈ। ਜੇ ਇਸ ਪਰਬੰਧ ਵਿਚ ਘਾਟੇ ਤੇ ਉਣਤਾਈਆਂ ਹਨ, ਕੁਝ ਅਨਇਛਤ ਗਲਾਂ ਹਨ, ਤਾਂ ਇਸ ਦੀ ਜੁਮੇਵਾਰੀ ਹੁਣ ਪੰਥ ਦੇਆਪਣੇ ਸਿਰ ਹੈ। ਹਰੇਕ ਸਿੱਖ ਦਾ ਫ਼ਰਜ਼ ਹੈ ਕਿ ਗੁਰਦੁਆਰਾ ਪਰਬੰਧ ਨੂੰ ਠੀਕ ਹੀ ਗੁਰਮਤ ਦੀ ਲੀਹ ਉਪਰ, ਪੰਥਕ ਭਲਾਈ ਦੀ ਖਾਤਰ, ਅਤੇ ਸਿੱਖ ਧਰਮ ਦੇ ਵਾਧੇ ਲਈ ਚਲਾਏ ਜਾਣ ਦੇ ਉਪਰਾਲੇ ਕਰੇ।

(ਸਮਾਪਤ)



# * ਧਰਮ ਪੋਥੀਆਂ *

ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਸਿੱਖ ਬੱਚਿਆਂ ਨੂੰ ਧਾਰਮਿਕ ਵਿਦਿਆ ਦੇਣ ਹਿਤ, ਵੱਖ ਵੱਖ ਜਮਾਤਾਂ ਦੇ ਵਿਦਿਆਰਥੀਆਂ ਲਈ ਧਰਮ ਪੋਥੀਆਂ ਲਿਖਵਾ ਕੇ ਆਪਣੇ ਪ੍ਰੈਸ ਵਿਚ ਛਪਵਾਈਆਂ ਹਨ। ਇਹ ਪੋਥੀਆਂ ਪਹਿਲੀ ਜਮਾਤ ਤੋਂ ਛੇਵੀਂ ਜਮਾਤ ਤੱਕ ਦੇ ਵਿਦਿਆ-ਰਥੀਆਂ ਲਈ ਨੰ: ੧ ਤੋਂ ੬ ਤਕ ੧੫, ੨੦, ੨੫, ੩੦, ੩੫ ਤੇ ੫੦ ਨਵੇਂ ਪੈਸਿਆਂ ਤੋਂ ਕ੍ਰਮ ਅਨੁਸਾਰ ਮਿਲ ਸਕਦੀਆਂ ਹਨ।

ਇਸ ਤੋਂ ਇਲਾਵਾ ਸ਼੍ਰੋ: ਕਮੇਟੀ ਵਲੋਂ ਧਾਰਮਿਕ ਪ੍ਰੀਖਿਆ ਲੈ ਕੇ ਵਜ਼ੀਫ਼ੇ ਦੇਣ ਦੀ ਸਕੀਮ ਅਨੁਸਾਰ ਪਹਿਲੇ ਦਰਜੇ (ਅਠਵੀਂ ਸ਼੍ਰੇਣੀ ਤਕ) ਅਤੇ ਦੂਜੇ ਦਰਜੇ (ਨਾਵੀਂ, ਦਸਵੀਂ, ਤੇ ਹਾ: ਸੈਕੰਡਰੀ) ਦੇ ਵਿਦਿਆਰਥੀਆਂ ਦੇ ਲਾਭ ਹਿਤ ਧਰਮ ਪੋਥੀਆਂ ਨਿਯਤ ਸਿਲੇਬਸ ਮੁਤਾਬਕ ਛਪੀਆਂ ਹਨ। ਪਹਿਲੇ ਦਰਜੇ ਦੀ ਪੋਥੀ ਦੀ ਕੀਮਤ ਫ਼ੀ ਪੋਥੀ ੫੦ ਅਤੇ ਦੂਜੇ ਦਰਜੇ ਦੀ ਪੋਥੀ ਦੀ ਕੀਮਤ ਫ਼ੀ ਪੋਥੀ ੬੨ ਨਵੇਂ ਪੈਸੇ ਹੈ। ਲੋੜਵੰਦ ਸੱਜਣ ਮੰਗਵਾ ਕੇ ਲਾਭ ਉਠਾਉਣ।

ਇਸ ਤੋਂ ਬਿਨਾਂ ਹਰ ਪ੍ਰਕਾਰ ਦੇ ਗੁਰਬਾਣੀ ਦੇ ਗੁਟਕੇ ਅਤੇ ਪੋਥੀਆਂ ਆਦਿ ਭੀ ਸ਼੍ਰੋ: ਕਮੇਟੀ ਵਲੋਂ ਛਪੀਆਂ ਹਨ। ਪੱਤਰ ਲਿਖਕੇ ਸੂਚੀ-ਪੱਤਰ ਮੁਫ਼ਤ ਮੰਗਾਓ।

**ਸਕੱਤ੍ਰ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।**